**ਗਿਆਨੀ ਗੁਰਵਿੰਦਰ ਸਿੰਘ 'ਕੋਮਲ' ਰਚਿਤ ਰਚਨਾਵਾਂ**

- *ਗੁਰੂ ਭਰੋਸਾ ਪ੍ਰਭੂ ਭਰੋਸਾ* – 2005
- *ਐਸੇ ਜਨ ਵਿਰਲੇ ਸੰਸਾਰੇ* – 2006
  (ਗਿ: ਸੰਤ ਸਿੰਘ ਜੀ ਮਸਕੀਨ)
- *ਲੋਅ ਸ਼ਹੀਦਾਂ ਦੇ ਸਿਦਕ ਦੀ* (ਸਾਂਝਾ ਕਾਵਿ-ਸੰਗ੍ਰਹਿ) – 2007
- *ਹੰਝੂ ਤੇ ਹਾਸੇ* (ਕਾਵਿ-ਸੰਗ੍ਰਹਿ) – 2007
- *ਮਸਕੀਨ ਜੀ ਦੀਆਂ ਸੁਣਾਈਆਂ ਅਨੁਭਵੀ ਗਾਥਾਵਾਂ* (ਭਾਗ ਪਹਿਲਾ) – 2009
- *ਨੇੜਿਓਂ ਦੇਖੇ ਗੁਰਮਤਿ ਵਿੱਦਿਆ ਮਾਰਤੰਡ*
  *ਗਿਆਨੀ ਸੰਤ ਸਿੰਘ ਜੀ ਮਸਕੀਨ* (ਸੰਪਾਦਨਾ) – 2011

# ਮਸਕੀਨ ਜੀ ਦੀਆਂ ਸੁਣਾਈਆਂ
# ਅਨੁਭਵੀ ਗਾਥਾਵਾਂ

(ਭਾਗ ਦੂਜਾ)

ਗਿਆਨੀ ਗੁਰਵਿੰਦਰ ਸਿੰਘ 'ਕੋਮਲ'
(ਥਾਈਲੈਂਡ ਵਾਲੇ)



ਸਿੰਘ ਬ੍ਰਦਰਜ਼
ਅੰਮ੍ਰਿਤਸਰ

MASKEEN JI DIAN ANUBHAVI GATHAVAN (Part-II)

*by*

GIANI GURWINDER SINGH 'KOMAL'
VILLAGE PANWAN, P.O. KALA AFGHANA
TEH. BATALA, GURDASPUR (INDIA)
(M) 0066-858247535
*E-mail :* komalkomalgs@yahoo.co.in
gskomal65@gmail.com



ISBN 81-7205-463-7

ਪਹਿਲੀ ਵਾਰ ਮਾਰਚ 2011

**ਮੁੱਲ : 100-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

•

S.C.O. 223-224, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਪ੍ਰਿੰਟਰਜ਼ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

ਮਾਨਯੋਗ ਮਸਕੀਨ ਜੀ ਵੱਲੋਂ

ਅਲਵਰ ਵਿਖੇ ਚਲਾਏ ਗਏ

ਪੰਜਾਹ-ਸਾਲਾ

ਗੁਰਮਤਿ ਸਮਾਗਮ

ਨੂੰ

ਸਮਰਪਿਤ !

# ਤਤਕਰਾ

# ਦੋ ਸ਼ਬਦ

ਵਾਹਿਗੁਰੂ ਜੀ ਨੇ ਸਾਨੂੰ ਜੀਵਾਂ ਨੂੰ ਜਿਸ ਸੰਸਾਰ ਵਿਚ ਭੇਜਿਆ ਹੈ, ਇਸ ਦਾ ਦੂਸਰਾ ਨਾਮ ਪਰਿਵਰਤਨ ਹੈ, ਜਿਥੇ ਪਲ-ਪਲ, ਖਿਨ-ਖਿਨ, ਹਰ ਵਕਤ ਤਬਦੀਲੀ ਤੇ ਬਦਲਾਵ ਹੋ ਰਿਹਾ ਹੈ। ਇਸੇ ਤਰ੍ਹਾਂ ਮਨੁੱਖ ਦੇ ਜੀਵਨ ਵਿਚ ਤਿੰਨ ਚੀਜ਼ਾਂ—ਸਮਾਂ, ਸਥਾਨ ਤੇ ਮਨੁੱਖ—ਬਦਲਦੇ ਰਹਿੰਦੇ ਹਨ, ਪਰ ਉਨ੍ਹਾਂ ਵਿੱਚੋਂ ਕੋਈ ਸਮਾਂ, ਅਸਥਾਨ ਜਾਂ ਕੋਈ ਵਿਅਕਤੀ ਆਪਣੇ ਗੁਣਾਂ ਜਾਂ ਅਵਗੁਣਾਂ ਕਰਕੇ ਸਾਡੇ ਜੀਵਨ 'ਤੇ ਐਸਾ ਅਸਰ ਪਾ ਜਾਂਦੇ ਹਨ, ਜੋ ਭੁਲਾਇਆਂ ਵੀ ਨਹੀਂ ਭੁੱਲਦੇ। (ਸਾਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਅਤੇ ਪਰਮਾਤਮਾ ਕ੍ਰਿਪਾ ਕਰੇ ਕਿ ਅਉਗੁਣਾਂ ਵਾਲੇ ਭੁੱਲ ਜਾਣ)। ਗੁਣਵਾਨਾਂ ਦਾ ਮਿਲਾਪ ਸਾਨੂੰ ਖੇੜੇ ਵਿਚ ਅਤੇ ਚੰਗਿਆਈਆਂ ਵੱਲ ਲੈ ਜਾਂਦਾ ਹੈ।

ਸ਼ੁਭ ਗੁਣ ਇਕ ਖ਼ੁਸ਼ਬੂ ਦੀ ਤਰ੍ਹਾਂ ਹੁੰਦੇ ਹਨ, ਜੋ ਜੀਵਨ ਨੂੰ ਚੰਗਿਆਈਆਂ ਦੀ ਸੁਗੰਧੀ ਨਾਲ ਭਰ ਦਿੰਦੇ ਹਨ, ਦੂਜਿਆਂ ਨੂੰ ਆਪਣੇ ਵੱਲ ਖਿੱਚਦੇ ਹਨ ਤੇ ਮਨ ਉੱਤੇ ਚੰਗਾ ਅਸਰ ਪਾਉਂਦੇ ਹਨ। ਐਸੇ ਹੀ ਗੁਣਵਾਨ ਵੀਰ ਗੁਰਵਿੰਦਰ ਸਿੰਘ 'ਕੋਮਲ' ਥਾਈਲੈਂਡ ਵਾਲੇ ਮਿਲੇ। ਸਾਹਿਬ ਦੀ ਰਹਿਮਤ ਸਦਕਾ ਥਾਈਲੈਂਡ ਨਿਵਾਸੀ ਸਿੱਖ ਸੰਗਤ ਅਤੇ ਬੈਂਕੋਕ (ਥਾਈਲੈਂਡ) ਗੁਰਦੁਆਰਾ ਸਾਹਿਬ ਦੀ ਪ੍ਰਬੰਧਕ ਕਮੇਟੀ ਦੇ ਸੱਦਾ-ਪੱਤਰ 'ਤੇ ਦਾਸ ਕੁਝ ਦਿਨਾਂ ਲਈ ਸੰਗਤਾਂ ਦੀ ਸੇਵਾ ਗੁਰਬਾਣੀ ਵੀਚਾਰ ਦੁਆਰਾ ਕਰਨ ਲਈ ਉਥੇ ਪਹੁੰਚਿਆ ਸੀ ਤਾਂ ਇਥੇ ਹੀ ਸਤਿਕਾਰ ਯੋਗ ਵੀਰ ਜੀ ਨਾਲ ਮਿਲਾਪ ਹੋਇਆ। ਇਹਨਾਂ ਦਾ ਹਿਰਦਾ ਦੂਜਿਆਂ ਪ੍ਰਤੀ ਪਿਆਰ, ਸਤਿਕਾਰ ਤੇ ਕਰੁਣਾ ਨਾਲ ਭਰਿਆ ਦੇਖਿਆ ਤੇ ਸੁਰਤਿ ਵਿਚ ਗੁਰਮਤਿ-ਗਿਆਨ-ਵੀਚਾਰ ਗੁਰਦੇਵ ਜੀ ਨੇ ਭਰੇ ਹੋਏ ਹਨ। ਪਹਿਲੀ ਮਿਲਣੀ ਵਿਚ ਹੀ ਉਹਨਾਂ ਜੀਵਨ ਭਰ ਨਾ ਭੁਲਾਇਆ ਜਾ ਸਕਣ ਵਾਲਾ ਪਿਆਰ ਮੈਨੂੰ ਦਿੱਤਾ। ਬੜੇ ਸਤਿਕਾਰ ਸਹਿਤ ਮਿਲਦੇ ਅਤੇ ਸਹਿਯੋਗ ਦਿੰਦੇ ਰਹੇ। ਹੋਰ ਵੀ ਜ਼ਿਆਦਾ ਖ਼ੁਸ਼ੀ ਹੋਈ, ਜਦੋਂ ਇਨ੍ਹਾਂ ਨੇ ਅਜੋਕੀ ਸਦੀ ਦੇ ਗੁਰਮਤਿ-ਪ੍ਰਚਾਰਕਾਂ ਦੇ ਸਿਰਮੌਰ ਪ੍ਰਚਾਰਕ, ਮਹਾਨ ਹਸਤੀ ਗਿਆਨੀ ਸੰਤ ਸਿੰਘ ਜੀ ਮਸਕੀਨ ਦੀਆਂ ਅਨੁਭਵੀ ਗਾਥਾਵਾਂ ਦਾ 'ਦੂਜਾ ਭਾਗ' ਦਿਖਾਇਆ। ਸ੍ਰੀ ਗੁਰੂ ਸਿੰਘ ਸਭਾ ਬੈਂਕੋਕ ਵੱਲੋਂ ਮਿਲੀਆਂ ਸੇਵਾਵਾਂ ਨੂੰ ਗੁਰੂ ਜੀ ਦੀ ਮਿਹਰ ਨਾਲ ਨਿਭਾਉਂਦਿਆਂ ਹੋਇਆਂ ਕੁਝ ਸਮਾਂ ਅਜਿਹੇ ਕਾਰਜ ਨੂੰ ਦੇਣਾ, ਆਪਣੇ ਆਪ ਵਿਚ ਇਕ ਸ਼ਲਾਘਾਯੋਗ ਘਾਲਣਾ ਹੈ।

ਪੰਥ ਰਤਨ ਗਿਆਨੀ ਸੰਤ ਸਿੰਘ ਜੀ ਮਸਕੀਨ ਦੇ ਰਤਨਾਂ ਵਰਗੇ ਗੁਰਮਤਿ ਵੀਚਾਰ ਇਸ ਪੁਸਤਕ ਅੰਦਰ ਭਰੇ ਪਏ ਹਨ। ਛੋਟੀਆਂ ਵੱਡੀਆਂ ਗਾਥਾਵਾਂ ਦੇ ਰੂਪ ਵਿਚ *ਮਸਕੀਨ ਜੀ ਦੀਆਂ ਸੁਣਾਈਆਂ ਅਨੁਭਵੀ ਗਾਥਾਵਾਂ—ਭਾਗ ਦੂਜਾ* ਵਾਕਿਆ ਹੀ ਇਕ ਨਿਰਾਲਾ ਤੋਹਫ਼ਾ ਹੈ।

ਸਤਿਗੁਰੂ ਜੀ ਰਹਿਮਤ ਕਰ ਕੇ ਸਾਡੇ ਸਾਰਿਆਂ ਦੇ ਹਿਰਦੇ ਵਿਚ ਵੀ ਐਸੇ ਸ਼ੁਭ ਗੁਣ ਭਰਨ ਅਤੇ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੀਰ ਜੀ ਉੱਪਰ ਕ੍ਰਿਪਾ ਕਰਨ, ਇਸ ਪੁਸਤਕ ਵਾਂਗ ਹੋਰ ਵੀ ਰੱਬੀ ਪਿਆਰ ਅਤੇ ਗੁਰਮਤਿ ਗਿਆਨ ਬਖ਼ਸ਼ਣ ਵਾਲੀਆਂ ਪੁਸਤਕਾਂ ਗੁਰਮਤਿ ਦੇ ਪਾਂਧੀਆਂ ਦੀ ਝੋਲੀ ਵਿਚ ਪਾਉਂਦੇ ਰਹਿਣ ਤੇ ਸਤਿਗੁਰੂ ਜੀ ਇਹਨਾਂ ਦੀ ਕਲਮ ਨੂੰ ਸੱਚ ਲਿਖਣ ਦੀ ਸਮਰੱਥਾ ਬਖ਼ਸ਼ੀ ਰੱਖਣ!

**ਭਾਈ ਸੁਖਵਿੰਦਰ ਸਿੰਘ ਕਰਨਾਲ (ਕਥਾਵਾਚਕ)**
*ਹੈੱਡ ਗ੍ਰੰਥੀ*, ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ,
ਬਾਂਦਰਾ, ਖਾਰ ਵੈਸਟ (ਮੁੰਬਈ)

# ਕੁਝ ਆਪਣੇ ਵੱਲੋਂ

**ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥**

ਇਸ ਗੁਰਵਾਕ ਦੀ ਅੰਤਰੀਵੀ ਭਾਵਨਾ ਸਾਡੇ ਸਾਰੇ ਦਾਅਵਿਆਂ ਨੂੰ ਮੂਲੋਂ ਰੱਦ ਕਰ ਦਿੰਦੀ ਹੈ ਕਿ ਅਸੀਂ ਕੁਝ ਕਰਨ ਦੇ ਸਮਰੱਥ ਹਾਂ। ਜੇਕਰ ਸਾਨੂੰ ਦਾਤਾ ਮਿਹਰ ਕਰ ਕੇ ਤੰਦਰੁਸਤੀ ਜਾਂ ਬਿਬੇਕ-ਬੁੱਧ ਨਾ ਬਖ਼ਸ਼ਿਸ਼ ਕਰੇ ਤਾਂ ਸਾਡੀ ਹਾਲਤ ਵੀ ਉਹਨਾਂ ਪ੍ਰਤੱਖ ਦਿੱਸਦੇ ਪ੍ਰਮਾਣੀਕ ਪ੍ਰਮਾਣ ਬਣੇ ਆਦਮ-ਬੁੱਤਾਂ ਵਰਗੀ ਹੋਣੀ ਸੀ, ਜਿਹੜੇ ਤਨ ਹੁੰਦਿਆਂ ਹੋਇਆਂ ਦੂਜਿਆਂ ਦੇ ਮੁਥਾਜ ਹਨ ਜਾਂ ਪਾਗਲ-ਖ਼ਾਨਿਆਂ ਅੰਦਰ ਸੰਗਲਾਂ ਨਾਲ ਜਕੜੇ ਜੂਨ ਭੋਗ ਰਹੇ ਹਨ। ਇਸ ਲਈ ਇਸ ਬਿਨਸਨਹਾਰ ਤਨ ਰਾਹੀਂ ਜੇਕਰ ਪਰਮਾਤਮਾ ਕੁਝ ਸ਼ੁਭ ਕਰਮ ਕਰਵਾ ਰਿਹਾ ਹੈ ਤਾਂ ਇਹ ਉਸ ਦੀ ਆਪਣੀ ਮਿਹਰ ਹੈ, ਨਾ ਕਿ ਮਨੁੱਖੀ ਮਨ ਦੀਆਂ ਚਤੁਰਾਈਆਂ। ਸਤਿਗੁਰੂ ਜੀ ਦੀ ਨਦਰ ਸਦਕਾ *ਮਸਕੀਨ ਜੀ ਦੀਆਂ ਸੁਣਾਈਆਂ ਅਨੁਭਵੀ ਗਾਥਾਵਾਂ—ਭਾਗ ਦੂਜਾ* ਪੁਸਤਕ ਸੰਗਤਾਂ ਤੱਕ ਪਬਲਿਸ਼ਰਜ਼ 'ਸਿੰਘ ਬ੍ਰਦਰਜ਼' ਅੰਮ੍ਰਿਤਸਰ ਰਾਹੀਂ ਪਹੁੰਚ ਗਈ ਹੈ। ਸਤਿਗੁਰੂ ਜੀ ਦਾ ਕੋਟਾਨ ਕੋਟ ਸ਼ੁਕਰਾਨਾ ਹੈ।

ਪਿਆਰੇ ਵੀਰ ਗਿ. ਸੁਖਵਿੰਦਰ ਸਿੰਘ ਕਰਨਾਲ ਵਾਲੇ ਬੜੀ ਸੁੰਦਰ ਕਥਾ ਕਰਦੇ ਨੇ। 'ਦੋ ਸ਼ਬਦ' ਲਿਖ ਕੇ ਉਨ੍ਹਾਂ ਨੇ 'ਮਾਨਯੋਗ ਮਸਕੀਨ ਜੀ' ਪ੍ਰਤੀ ਆਪਣਾ ਪਿਆਰ ਪ੍ਰਗਟਾਇਆ ਹੈ। ਆਪਣੀ ਤਰਫ਼ੋਂ ਮੈਂ ਗਿਆਨੀ ਜੀ ਦਾ ਹਾਰਦਿਕ ਧੰਨਵਾਦੀ ਹਾਂ।

ਅਰਦਾਸ ਹੈ ਕਿ ਪਹਿਲਾਂ ਵਾਂਗ ਸਤਿਗੁਰੂ ਜੀ ਸਹਾਈ ਹੋਵਣ ਅਤੇ ਆਪਣੀ ਨਿਵਾਜ਼ਿਸ਼ ਦਾਸ ਦੀ ਝੋਲੀ ਪਾਵਣ ਤਾਂ ਕਿ ਹੋਰ ਵੀ ਅਨੇਕਾਂ 'ਅਨੁਭਵੀ ਗਾਥਾਵਾਂ' ਨੂੰ ਸੰਗਤਾਂ ਦੇ ਹੱਥਾਂ ਤੱਕ ਪਹੁੰਚਾ ਸਕਾਂ।

*ਗੁਰੂ ਸੰਗਤਾਂ ਦਾ ਦਾਸ—*

7 ਦਸੰਬਰ, 2010

**(ਗਿ.) ਗੁਰਵਿੰਦਰ ਸਿੰਘ 'ਕੋਮਲ'**

(ਥਾਈਲੈਂਡ)

# ਮਸਕੀਨ ਜੀ ਦੀਆਂ ਸੁਣਾਈਆਂ
# ਅਨੁਭਵੀ ਗਾਥਾਵਾਂ

## 1. ਸਾਨੂੰ ਨੇੜਿਓਂ ਵੇਖਣ ਦੀ ਕੋਸ਼ਿਸ਼ ਕਰੋ

ਧੰਨ ਧੰਨ ਸ੍ਰੀ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਦਾ ਤਿੰਨ ਸੌ ਸਾਲਾ ਸ਼ਹੀਦੀ ਗੁਰਪੁਰਬ ਜਦ ਰਾਮ ਲੀਲ੍ਹਾ ਗਰਾਊਂਡ, ਦਿੱਲੀ ਵਿਚ ਮਨਾਇਆ ਗਿਆ ਤਾਂ ਉਹਨਾਂ ਦਿਨਾਂ ਵਿਚ ਦੇਸ਼ ਅੰਦਰ ਐਮਰਜੈਂਸੀ ਲੱਗੀ ਹੋਈ ਸੀ। ਉਥੇ ਵਕਤੇ ਇਕ ਇਕ ਬੋਲ ਬਹੁਤ ਸੰਭਲ ਕੇ ਬੋਲ ਰਹੇ ਸਨ, ਮਤਾਂ ਕਿਤੇ ਬੋਲਣ ਵਿਚ ਗੜਬੜ ਨਾ ਹੋ ਜਾਏ ਤੇ ਅਸੀਂ ਪਕੜੇ ਜਾਈਏ! ਦੇਸ਼ ਵਿਚ ਹਾਲਾਤ ਹੀ ਇਸ ਤਰ੍ਹਾਂ ਦੇ ਸਨ। ਖ਼ੈਰ! ਉਸ ਰਾਮ ਲੀਲ੍ਹਾ ਗਰਾਊਂਡ ਵਿਚ ਕੁਝ ਚੰਦ ਅੱਖਰ ਉਥੋਂ ਦੀ ਫ਼ਿਜ਼ਾ ਤੇ ਉਥੋਂ ਦੀ ਹਵਾ ਨੇ ਮੈਨੂੰ ਦੇ ਦਿੱਤੇ। ਮੈਂ ਫਿਰ ਬੋਲ ਦਿੱਤੇ। ਅਖ਼ਬਾਰੀ ਰਿਪੋਰਟਰਾਂ ਨੇ ਉਸ ਸਮੇਂ ਇਕੱਠ ਦੀ ਗਿਣਤੀ ਇਹ ਛਾਪੀ ਕਿ ਘੱਟ ਤੋਂ ਘੱਟ ਇਥੇ ਬਾਈ ਲੱਖ ਮਨੁੱਖਾਂ ਦਾ ਇਕੱਠ ਹੈ, ਇਸ ਤੋਂ ਘੱਟ ਨਹੀਂ ਹੋਣਗੇ। ਉਸ ਵਕਤ ਦੀ ਪ੍ਰਾਈਮ-ਮਨਿਸਟਰ ਇੰਦਰਾ ਗਾਂਧੀ ਇਸ ਸਟੇਜ 'ਤੇ ਪਹੁੰਚੀ ਤਾਂ ਇਹ ਜਦ ਦੂਰ ਤੱਕ ਸੰਗਤਾਂ ਨੂੰ ਦੇਖਦੀ ਹੈ ਤੇ ਫਿਰ ਕਹਿੰਦੀ ਹੈ ਕਿ ਮੈਂ ਤਾਂ ਦੂਰਬੀਨ ਲਿਆਈ ਨਹੀਂ ਹਾਂ ਤੇ ਸਾਰੀ ਸੰਗਤ ਮੈਨੂੰ ਦਿੱਸਦੀ ਨਹੀਂ ਪਈ। ਏਨੀ ਜ਼ਿਆਦਾ ਸੰਗਤ ਹੈ ਤੇ ਜੇ ਮੈਨੂੰ ਪਤਾ ਹੁੰਦਾ ਤਾਂ ਮੈਂ ਦੂਰਬੀਨ ਲਿਆਉਣੀ ਸੀ। ਉਹਦੇ ਕੋਲ ਪ੍ਰਿੰਸੀਪਲ ਸਤਿਬੀਰ ਸਿੰਘ ਬੈਠੇ ਹੋਏ ਸਨ। ਉਹਨਾਂ ਦੇ ਮੂੰਹੋਂ ਨਿਕਲ ਗਿਆ ਕਿ ਸਾਨੂੰ ਦੂਰਬੀਨ ਨਾਲ ਨਾ ਵੇਖੋ, ਉਂਜ ਹੀ ਨੇੜਿਓਂ ਵੇਖਣ ਦੀ ਕੋਸ਼ਿਸ਼ ਕਰੋ। ਕਟਾਕਸ਼ ਕਰ ਦਿੱਤਾ। ਕਿਉਂਕਿ ਹੁਣ ਤੱਕ ਕਾਫ਼ੀ ਸਮਾਂ ਹੋ ਗਿਆ ਹੈ ਸਾਨੂੰ ਦੂਰਬੀਨ ਨਾਲ ਵੇਖਦਿਆਂ ਵੇਖਦਿਆਂ। ਕਦੇ ਸਾਨੂੰ ਨੇੜੇ ਵੇਖਣ ਦੀ ਕੋਸ਼ਿਸ਼ ਕਰੋ। ਵੇਖੋ ਤਾਂ ਸਹੀ ਕਿ ਕਿਸ ਨੇ ਇਸ ਜਨੇਊ ਨੂੰ ਬਚਾਇਆ! ਕਿਸ ਨੇ ਇਸ ਤਿਲਕ ਨੂੰ ਬਚਾਇਆ! ਕਿਸ ਨੇ ਡਿੱਗਦੇ ਹੋਏ ਮੰਦਰਾਂ ਨੂੰ ਬਚਾਇਆ, ਜਿਹੜੇ ਢਹਿ ਢੇਰੀ ਹੋ ਰਹੇ ਸਨ।

ਸੁਭਾਵਿਕ ਇਕ ਗੱਲ ਯਾਦ ਆਈ ਹੈ, ਮੈਂ ਤੁਹਾਡੇ ਨਾਲ ਸਾਂਝੀ ਕਰਾਂ। ਮੈਂ ਚੌਥੀ ਕਲਾਸ ਵਿਚ ਜਦ ਖ਼ਾਲਸਾ ਸਕੂਲ ਵਿਚ ਪੜ੍ਹਦਾ ਹੁੰਦਾ ਸਾਂ, ਹੁਣ

ਤਾਂ ਖ਼ਾਲਸਾ ਸਕੂਲ ਵੀ ਨਾਮ ਦੇ ਹੀ ਰਹਿ ਗਏ ਨੇ, ਸਿਰਫ਼ ਨਾਮ-ਮਾਤਰ ਹਨ। ਹੋਰ ਕੁਛ ਨਹੀਂ ਹੈ। ਸਾਡੇ ਧਾਰਮਿਕ ਸਕੂਲ ਵੀ ਨਾਮ-ਮਾਤਰ ਹੋ ਗਏ ਨੇ। ਗੁਸਤਾਖ਼ੀ ਮੁਆਫ਼ ਕਰਨੀ! ਅਸੀਂ ਧਾਰਮਿਕ ਮੰਦਰਾਂ ਨੂੰ ਵੀ ਨਾਮ-ਮਾਤਰ ਕਰ ਦਿੱਤਾ ਹੈ। ਇਹ ਤਾਂ ਟਕਸਾਲਾਂ ਨੇ, ਇਥੋਂ ਜੀਵਨ ਨੂੰ ਘੜਨਾ ਹੈ:

**ਘੜੀਐ ਸਬਦੁ ਸਚੀ ਟਕਸਾਲ॥** *(ਜਪੁ ਜੀ, ਪੰਨਾ 8)*

ਇਥੋਂ ਸਿੱਖੀ ਨੂੰ ਸਿੱਖਣਾ ਹੈ। ਸਿੰਘਾਂ ਨੇ ਇਥੋਂ ਜੀਵਨ ਘੜਨਾ ਹੈ। ਇਹ ਤਾਂ ਟਕਸਾਲ ਹੈ। ਜੇ ਇਥੋਂ ਸਾਲ ਦੇ ਸਾਲ ਕੁਝ ਸਿੱਖ ਘੜੇ ਹੀ ਨਹੀਂ ਜਾਂਦੇ ਤਾਂ ਫਿਰ ਖਿਮਾ ਕਰਨੀ, ਟਕਸਾਲ ਬਣਾਉਣ ਦਾ ਮਤਲਬ ਕੀ ਹੈ! ਲੱਖਾਂ ਡਾਲਰ ਖ਼ਰਚ ਕਰ ਦਿੱਤੇ ਨੇ, ਦੱਸੋ ਕੁਝ ਜ਼ਿੰਦਗੀ ਘੜੀ ਜਾ ਰਹੀ ਹੈ? ਕੁਝ ਸਿੱਖ ਬਣਾਏ ਜਾ ਰਹੇ ਨੇ? ਕੁਝ ਸਿੰਘ ਬਣ ਰਹੇ ਨੇ? ਅੱਜ ਪਹਿਲਾ ਪ੍ਰਕਾਸ਼ ਗੁਰਪੁਰਬ ਹੈ। ਕੋਈ ਐਸਾ ਸੋਚਦਾ ਹੈ ਕਿ ਚਲੋ ਅੱਜ ਮੈਂ ਆਪਣੇ ਹਿਰਦੇ ਅੰਦਰ ਬਾਣੀ ਦਾ ਪ੍ਰਕਾਸ਼ ਕਰਨਾ ਹੈ। ਮੈਂ ਕਬੂਲ ਕਰਦਾਂ ਕਿ ਬਾਣੀ ਬਗ਼ੈਰ ਹੋਰ ਕਿਸੇ ਨੂੰ ਹਿਰਦੇ ਅੰਦਰ ਨਹੀਂ ਬਹਾਲਣਾ। ਜੇ ਕੋਈ ਐਸਾ ਕਬੂਲ ਕਰੇ ਤਾਂ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਪਹਿਲਾ ਪ੍ਰਕਾਸ਼ ਪੁਰਬ ਮਨਾਉਣਾ ਸਫਲ ਹੋ ਗਿਆ। ਜੇਕਰ ਐਸਾ ਨਹੀਂ ਤਾਂ ਖਿਮਾ ਕਰਨੀ, ਤੁਹਾਨੂੰ ਗੱਲ ਨਾ ਚੰਗੀ ਲੱਗੇ ਤਾਂ ਗੱਲ ਵੱਖਰੀ ਹੈ, ਸਿਵਾਏ ਪਖੰਡ ਤੋਂ ਹੋਰ ਕੁਝ ਨਹੀਂ ਹੈ। ਆਪਣੀ ਜ਼ਿੰਦਗੀ ਵਿਚ ਕੁਝ ਤਾਂ ਪ੍ਰਕਾਸ਼ ਕਰੋ।

ਗਿਆਨੀ ਹਰੀ ਸਿੰਘ ਜੀ ਸਾਡੇ ਗਿਆਨੀ ਟੀਚਰ (ਉਸਤਾਦ) ਹੁੰਦੇ ਸਨ, ਉਨ੍ਹਾਂ ਨੇ ਇਕ ਆਪ-ਬੀਤੀ (ਹੱਡ ਬੀਤੀ) ਉਸ ਦਿਨ ਬੱਚਿਆਂ ਨੂੰ ਸੁਣਾਈ। ਐਧਰ ਫ਼ਰੰਟੀਅਰ ਵਿਚ ਪਾੜਾਚਿਨਾਰ ਦਾ ਇਕ ਇਲਾਕਾ ਹੈ। ਠੰਡਾ ਹਿੱਲ ਸਟੇਸ਼ਨ ਹੈ। ਗਰਮੀਆਂ ਦੇ ਦਿਨਾਂ ਵਿਚ ਉਥੇ ਕਾਫ਼ੀ ਤਾਦਾਦ ਵਿਚ ਸੈਲਾਨੀ ਪਹੁੰਚਦੇ ਨੇ। ਉਥੇ ਇਕ ਛੋਟਾ ਜਿਹਾ ਸਰੋਵਰ ਹੈ। ਗਿਆਨੀ ਜੀ ਕਹਿੰਦੇ ਹਨ ਕਿ ਉਥੇ ਇਕ ਸੱਜਣ ਨਹਾ ਰਿਹਾ ਸੀ। ਉਹਦੇ ਨਾਲ ਉਸ ਦਾ ਛੋਟਾ ਜਿਹਾ ਬੱਚਾ ਸੀ। ਇਕ ਹੋਰ ਉਥੇ ਸੈਲਾਨੀ ਨੇੜੇ ਹੀ ਸੀ ਤੇ ਉਹਦੀ ਸ਼ਕਲ ਸੂਰਤ ਤੋਂ ਜਾਪੇ ਕਿ ਉਹ ਯੂਰਪ ਦੇ ਦੇਸ਼ ਤੋਂ ਆਇਆ ਹੈ। ਕੈਮਰਾ ਉਸ ਦੇ ਕੋਲ ਸੀ, ਥਾਂ ਥਾਂ ਦੀਆਂ ਉਹ ਫ਼ੋਟੋਆਂ ਲੈਂਦਾ ਪਿਆ ਸੀ। ਉਹ ਜਿਹੜਾ ਬੰਦਾ ਨਹਾ ਰਿਹਾ ਸੀ, ਅਚਨਚੇਤ ਉਹਦਾ ਬੱਚਾ ਡੂੰਘੇ ਪਾਣੀ ਵਿਚ ਚਲਾ ਗਿਆ ਤਾਂ ਉਸ ਬੰਦੇ ਨੇ ਚੀਕਣਾ ਸ਼ੁਰੂ ਕਰ ਦਿੱਤਾ—ਬਚਾਓ! ਮੇਰੇ ਇਸ ਬੱਚੇ ਨੂੰ ਬਚਾਓ! ਯੂਰਪ ਤੋਂ ਆਏ ਹੋਏ ਉਸ ਸੈਲਾਨੀ ਨੇ ਨਾ ਤਾਂ ਆਪਣੇ ਗਲ ਵਿੱਚੋਂ ਕੈਮਰਾ ਉਤਾਰਿਆ ਤੇ ਨਾ ਹੀ ਆਪਣੇ ਕੱਪੜੇ ਉਤਾਰੇ। ਉਹਨੇ ਸੋਚਿਆ ਕਿ ਜੇ ਮੈਂ ਕੁਝ ਦੇਰ ਕਰ ਦਿੱਤੀ ਤਾਂ ਬੱਚਾ ਡੁੱਬ ਜਾਏਗਾ। ਇਕਦਮ ਉਸ ਨੇ ਡੂੰਘੇ ਪਾਣੀ ਵਿਚ ਛਾਲ ਮਾਰ ਦਿੱਤੀ ਅਤੇ ਡੂੰਘੇ ਪਾਣੀ ਵਿੱਚੋਂ ਉਹ ਬੱਚੇ ਨੂੰ ਕੱਢ ਲਿਆਇਆ। ਫਿਰ

ਉਸ ਮਾਰਵਾੜੀ ਨੇ ਬੱਚੇ ਨੂੰ ਗਲ ਨਾਲ ਲਾਇਆ। ਪਿਆਰ ਕੀਤਾ ਤੇ ਇਕਦਮ ਉਥੋਂ ਚੱਲ ਪਿਆ। ਕਹਿੰਦੇ ਹਨ ਕਿ ਯੂਰਪ ਤੋਂ ਆਇਆ ਹੋਇਆ ਇਹ ਯਾਤਰੀ ਹੈਰਾਨ ਹੋ ਕੇ ਵੇਖੇ। ਉਹਦੇ ਮੱਥੇ 'ਤੇ ਤਿਊੜੀਆਂ ਵੀ ਪੈ ਗਈਆਂ। ਗਿਆਨੀ ਹਰੀ ਸਿੰਘ ਜੀ ਕਹਿੰਦੇ ਹਨ ਕਿ ਮੈਂ ਉਸ ਯਾਤਰੀ ਦੇ ਕੋਲ ਗਿਆ ਤੇ ਕਿਹਾ, ਬਈ ਤੂੰ ਇਤਨਾ ਵੱਡਾ ਪਰਉਪਕਾਰ ਦਾ ਕੰਮ ਕੀਤਾ ਹੈ, ਤੇਰੇ ਮੱਥੇ 'ਤੇ ਵੱਟ ਕਿਉਂ ਪੈ ਗਏ ? ਇਹ ਤਿਊੜੀਆਂ ਕਿਉਂ ਪੈ ਗਈਆਂ ? ਇਹ ਤਾਂ ਨਹੀਂ ਪੈਣੀਆਂ ਚਾਹੀਦੀਆਂ ਸਨ। ਉਹ ਅੱਗੋਂ ਆਖਣ ਲੱਗਾ ਕਿ ਗੱਲ ਇੰਨੀ ਹੈ ਕਿ ਸਾਡੇ ਦੇਸ਼ ਵਿਚ ਕੋਈ ਛੋਟੀ ਮੋਟੀ ਚੀਜ਼ ਕਿਸੇ ਦੀ ਡਿੱਗੀ ਚੁੱਕ ਕੇ ਅਗਲੇ ਨੂੰ ਦੇ ਦੇਵੇ ਤਾਂ ਅਗਲਾ ਥੈਂਕਸ (ਧੰਨਵਾਦ) ਜ਼ਰੂਰ ਕਰਦਾ ਹੈ। ਤੇ ਮੈਂ ਤਾਂ ਗਹਿਰੇ ਪਾਣੀ ਵਿਚ ਗਿਆਂ, ਆਪਣੀ ਜ਼ਿੰਦਗੀ ਨੂੰ ਹਥੇਲੀ 'ਤੇ ਰੱਖਿਆ ਹੈ ਅਤੇ ਬੱਚੇ ਨੂੰ ਕੱਢ ਕੇ ਲਿਆਇਆ ਹਾਂ। ਉਸ ਬੰਦੇ ਨੇ ਆਪਣੇ ਬੱਚੇ ਨੂੰ ਤਾਂ ਪਿਆਰ ਕੀਤਾ ਹੈ ਤੇ ਉਹਨੂੰ ਗਲ ਨਾਲ ਲਾਇਆ ਹੈ। ਲੈ ਕੇ ਵੀ ਚਲਾ ਗਿਆ ਹੈ ਪਰ ਮੇਰੀ ਤਰਫ਼ ਵੇਖਿਆ ਤੱਕ ਨਹੀਂ! ਧੰਨਵਾਦ ਕਰਨਾ ਤਾਂ ਇਕ ਪਾਸੇ, ਮੇਰੇ ਵੱਲ ਵੇਖਿਆ ਤੱਕ ਨਹੀਂ! ਮੈਂ ਇਸ ਗੱਲ 'ਤੇ ਹੈਰਾਨ ਹਾਂ।

ਗਿਆਨੀ ਹਰੀ ਸਿੰਘ ਜੀ ਕਹਿੰਦੇ ਹਨ ਕਿ ਮੈਂ ਉਸ ਨੂੰ ਜੁਆਬ ਦਿੱਤਾ ਕਿ ਇਹ ਉਹ ਦੇਸ਼ ਹੈ, ਜਿਸ ਦੇਸ਼ ਦੇ ਬੱਚਿਆਂ ਨੂੰ ਬਚਾਉਣ ਦੀ ਖ਼ਾਤਰ ਜਿਸ ਨੇ ਆਪਣੇ ਬੱਚੇ ਸ਼ਹੀਦ ਕਰਵਾ ਦਿੱਤੇ ਸਨ, ਦੇਸ਼ ਦੀ ਸੰਸਕ੍ਰਿਤੀ ਨੂੰ ਬਚਾਉਣ ਦੀ ਖ਼ਾਤਰ ਜਿਸ ਨੇ ਆਪਣੇ ਪਿਤਾ ਜੀ ਨੂੰ ਸ਼ਹੀਦ ਕਰਵਾ ਦਿੱਤਾ ਸੀ, ਇਹਨਾਂ ਉਸ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਧੰਨਵਾਦ ਨਹੀਂ ਕੀਤਾ ਤਾਂ ਤੇਰਾ ਕੀ ਖ਼ਾਕ ਕਰਨਗੇ! ਅਹਿਸਾਨ ਫ਼ਰਾਮੋਸ਼ੀ ਇਥੋਂ ਦੇ ਜ਼ੱਰੇ-ਜ਼ੱਰੇ ਵਿਚ ਸਮਾਈ ਹੋਈ ਹੈ। ਚਾਹੀਦਾ ਤਾਂ ਇਹ ਹੈ ਕਿ ਸਾਰਾ ਹਿੰਦੋਸਤਾਨ ਗੁਰੂ ਤੇਗ਼ ਬਹਾਦਰ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਅਹਿਸਾਨ ਨੂੰ ਮੰਨੇ, ਪਰ ਉਲਟਾ ਇਹ ਪੁੱਠੇ ਪੈਂਦੇ ਪਏ ਨੇ। ਉਲਟਾ ਉਹਨਾਂ ਦੀ ਬਖ਼ਸ਼ੀ ਸੰਸਕ੍ਰਿਤੀ ਨੂੰ ਮਿਟਾਉਣ ਦੀ ਕੋਸ਼ਿਸ਼ ਵਿਚ ਨੇ। ਉਹਨਾਂ ਨੂੰ ਸਾਡੀ ਕਮਜ਼ੋਰੀ ਵੀ ਦਿੱਸ ਪਈ ਏ ਕਿ ਇਹ ਤਾਂ ਆਪਸ ਵਿਚ ਹੀ ਲੜਦੇ ਰਹਿੰਦੇ ਨੇ। ਜਿਹੜੀ ਤਾਕਤ ਇਹਨਾਂ ਕੋਲ ਹੈ, ਉਹਦੇ ਨਾਲ ਇਹ ਆਪਸ ਵਿਚ ਹੀ ਲੜਦੇ ਨੇ। ਜਿਹੜਾ ਆਪਸ ਵਿਚ ਲੜੇ, ਉਹ ਕੌਮ-ਧਰੋਹੀ ਹੈ। ਬੱਸ! ਇੰਨਾ ਸਮਝ ਲਵੋ, ਉਹੀ ਗੁਰੂ-ਧਰੋਹੀ ਹੈ।

ਮੈਂ ਉਥੇ ਰਾਮ ਲੀਲ੍ਹਾ ਗਰਾਊਂਡ ਵਿਚ ਚਾਰ ਸ਼ਬਦ ਕਹੇ। ਬਈ ਸਾਲ ਦੇ ਸਾਲ ਇਥੇ ਰਾਮ ਲੀਲਾ ਖੇਡੀ ਜਾਂਦੀ ਹੈ। ਇੰਨਾ ਵੱਡਾ ਦਿੱਲੀ ਦਾ ਇਹ ਗਰਾਊਂਡ ਹੈ ਤੇ ਇਹਦਾ ਨਾਮ ਵੀ ਰਾਮ ਲੀਲ੍ਹਾ ਗਰਾਊਂਡ ਹੈ। ਜਿਸ ਦਿਨ ਪਹਿਲੀ ਰਾਮ ਲੀਲ੍ਹਾ ਖੇਡੀ ਜਾਂਦੀ ਹੈ ਤਾਂ ਦੇਸ਼ ਦਾ ਰਾਸ਼ਟਰਪਤੀ ਰਾਮ ਨੂੰ ਤਿਲਕ

ਲਾਉਣ ਵਾਸਤੇ ਆਉਂਦਾ ਹੈ। ਮੈਂ ਜੋ ਚੰਦ ਸ਼ਬਦ ਕਹੇ ਕਿ ਇਹ ਰਾਮ ਲੀਲ੍ਹਾ ਗਰਾਊਂਡ ਹੈ ਤੇ ਰਾਮ ਨੂੰ ਇਥੇ ਸਟੇਜ 'ਤੇ ਪੇਸ਼ ਕੀਤਾ ਜਾਂਦਾ ਹੈ ਤੇ ਜੂੜੇ ਤੋਂ ਬਿਨਾਂ ਰਾਮ ਕਿਵੇਂ ਬਣੇ! ਦਾਹੜੇ ਤੋਂ ਬਿਨਾਂ ਵਿਸ਼ਵਾਮਿੱਤਰ ਕਿਵੇਂ ਹੋਵੇ! ਲੰਬੇ ਦਾਹੜੇ ਤੋਂ ਬਿਨਾਂ ਵਸ਼ਿਸ਼ਟ ਜੀ ਕਿਵੇਂ ਹੋਣ! ਇਹ ਸਾਰਾ ਸਰੂਪ ਪੇਸ਼ ਕਰਨਾ ਪੈਂਦਾ ਹੈ। ਤੇ ਜਿਹੜੀ ਇਥੋਂ ਦੀ ਰਾਮ ਲੀਲ੍ਹਾ ਕਮੇਟੀ ਹੈ, ਉਹ ਫਿਰ ਬਜ਼ਾਰੋਂ ਜੂੜੇ ਤੇ ਦਾਹੜੀਆਂ ਖ਼ਰੀਦ ਕੇ ਲਿਆਉਂਦੀ ਹੈ। ਮੈਂ ਉਥੇ ਇਹ ਵੀ ਚੰਦ ਸ਼ਬਦ ਕਹੇ ਕਿ ਮਦਰਾਸ ਵਿਚ ਤੇ ਜੈਪੁਰ ਵਿਚ ਜਿਥੇ ਇਹ ਦਾਹੜੀਆਂ ਬਣਦੀਆਂ ਨੇ, ਜੂੜੇ ਬਣਦੇ ਨੇ, ਮੈਂ ਉਹ ਕਾਰਖ਼ਾਨੇ ਵੇਖੇ ਨੇ। ਉਥੇ ਕੁਝ ਤਾਂ ਬੰਦਿਆਂ ਦੇ ਵਾਲ ਹੁੰਦੇ ਨੇ ਤੇ ਕੁਛ ਗਊ ਦੀ ਪੂਛ ਦੇ ਵਾਲ, ਘੋੜੇ ਦੀ ਪੂਛ ਦੇ ਵਾਲ ਇਕੱਠੇ ਕਰ ਕੇ ਦਾਹੜੀਆਂ ਬਣਾਈਆਂ ਜਾਂਦੀਆਂ ਨੇ, ਜੂੜੇ ਬਣਾਏ ਜਾਂਦੇ ਨੇ। ਉਥੇ ਮੈਂ ਕਹਿ ਦਿੱਤਾ ਕਿ ਅਸਲੀ ਭਾਰਤ ਦੇ ਵਾਸੀ ਅਸੀਂ ਆਂ। ਬਾਕੀ ਸਭ ਨਕਲੀ ਨੇ। ਕਿਉਂ? ਸਾਡੇ ਸਿਰ 'ਤੇ ਜੂੜਾ ਰਾਮ ਵਰਗਾ ਤੇ ਸਾਡੇ ਮੁੱਖ 'ਤੇ ਦਾਹੜੀ ਵਿਸ਼ਵਾਮਿੱਤਰ ਵਰਗੀ ਅਸਲੀ। ਤੁਸੀਂ ਤਾਂ ਸਾਰੇ ਭਾਰਤ ਦਾ ਪੁਰਾਣਾ ਰੂਪ ਹੀ ਗੁਆ ਬੈਠੇ! ਤੇ ਤੁਸੀਂ ਹੱਕ ਕੀ ਰੱਖਦੇ ਓ ਭਾਰਤ ਦੇ ਮਾਲਕ ਬਣਨ ਦਾ ਤੇ ਇਹਦੇ ਸਰਪ੍ਰਸਤ ਬਣਨ ਦਾ? ਨਾ ਤੁਹਾਡੇ ਕੋਲ ਰੰਗ ਹੈ, ਨਾ ਤੁਹਾਡੇ ਕੋਲ ਰੂਪ ਹੈ। ਸਾਡੇ ਕੋਲ ਭਾਰਤ ਦਾ ਰੂਪ ਹੈ, ਸਾਡੇ ਕੋਲ ਭਾਰਤ ਦੀ ਸੰਸਕ੍ਰਿਤੀ ਹੈ। ਸਾਡੇ ਕੋਲ ਭਾਰਤ ਦਾ ਗਿਆਨ ਹੈ। ਤੇ ਭਾਰਤ ਵਾਸਤੇ ਕੀਤੀਆਂ ਹੋਈਆਂ ਕੁਰਬਾਨੀਆਂ ਨੇ। ਤੁਹਾਡੇ ਕੋਲ ਕੱਖ ਵੀ ਨਹੀਂ ਤੇ ਬਣ ਗਏ ਓ ਲੱਖਾਂ ਦੇ! ਸਾਡੇ ਕੋਲ ਲੱਖ ਨੇ ਤੇ ਬਣ ਗਏ ਹਾਂ ਕੱਖਾਂ ਦੇ। ਗੱਲ ਕੁਝ ਉਲਟੀ ਹੋ ਗਈ ਹੈ। ਤੇ ਇਕ ਸੱਜਣ ਮੇਰੀ ਬਾਰ ਬਾਰ ਲੱਤ ਖਿੱਚੀ ਜਾਏ। ਉਹਦੇ ਲੱਤ ਖਿੱਚਣ ਤੋਂ ਇਹ ਭਾਵ ਸੀ ਕਿ ਐਮਰਜੈਂਸੀ ਲੱਗੀ ਹੋਈ ਹੈ, ਢੰਗ ਨਾਲ ਬੋਲ। ਗੱਲ ਇੰਨੀ ਸੀ। ਕੌਮੀ ਜਜ਼ਬਾਤ ਕਦੀ ਕਦੀ ਉੱਛਲ ਪੈਂਦੇ ਨੇ। ਤੇ ਮੈਂ ਆਖਿਆ ਕਿ ਅੱਜ ਗੁਰੂ ਤੇਗ਼ ਬਹਾਦਰ ਜੀ ਦੀ ਤਿੰਨ ਸੌ ਸਾਲਾ ਸ਼ਹੀਦੀ ਸ਼ਤਾਬਦੀ ਮਨਾਈ ਜਾ ਰਹੀ ਹੈ। ਭਾਰਤ ਦੇ ਪੁਰਾਣੇ ਤਿਲਕ ਤੇ ਜਨੇਊ ਨੂੰ ਬਚਾਉਣ ਦੀ ਖ਼ਾਤਰ ਉਹਨਾਂ ਸੀਸ ਕੁਰਬਾਨ ਕਰ ਦਿੱਤਾ।

## 2. ਅਸਲੀਅਤ ਅਡੰਬਰ ਦੀ

ਪੰਜਾਬ ਦੇ ਬਹੁਤ ਸਾਰੇ ਡੇਰੇ ਤੇ ਸੰਤ ਮਹਾਤਮਾਂ ਭ੍ਰਸ਼ਟ ਹੋਏ ਪਏ ਨੇ। ਇਕ ਇਕ ਦੀ ਪੋਲ ਮੈਂ ਨਹੀਂ ਖੋਲ੍ਹਣਾ ਚਾਹੁੰਦਾ, ਜਦ ਕਿ ਪੋਲ ਦਾ ਮੈਨੂੰ ਪਤਾ ਹੈ। ਮੈਨੂੰ ਬਰਸੀਆਂ 'ਤੇ ਬੋਲਣ ਲਈ ਬੁਲਾਉਂਦੇ ਨੇ ਪਰ ਮੈਂ ਵੇਖਿਆ ਹੈ, ਉਹਨਾਂ ਦੇ ਹਾਲਾਤ ਠੀਕ ਨਹੀਂ। ਅਧਿਆਤਮਿਕਤਾ ਨਾਂ ਦੀ ਚੀਜ਼ ਉਹਨਾਂ ਕੋਲ ਕੁਝ ਵੀ ਨਹੀਂ ਹੈ।

ਇਹਨਾਂ ਦੇ ਵਿੱਚੋਂ ਕੁਝ ਤਾਂ ਗੁਰੂ ਬਣ ਬੈਠੇ ਨੇ, ਜਦ ਕਿ ਕਹਿਣਾ ਚਾਹੀਦਾ ਹੈ ਕਿ ਦੁਸ਼ਟਾਂ ਦੇ ਮੁਖੀ ਹੋ ਸਕਦੇ ਨੇ। ਦੁਰਾਚਾਰੀਆਂ ਦੇ ਮੁਖੀ ਹੋ ਸਕਦੇ ਨੇ, ਧਰਮ ਦੇ ਮੁਖੀ ਨਹੀਂ। ਪਰ ਧਰਮ ਦੇ ਮੁਖੀ ਬਣੇ ਪਏ ਨੇ ਤੇ ਲੋਕੀਂ ਉਹਨਾਂ ਤੋਂ ਪ੍ਰਭਾਵਿਤ ਵੀ ਨੇ। ਲੋਕੀਂ ਧਾਗੇ ਤਵੀਤਾਂ ਤੇ ਪਖੰਡ ਤੋਂ ਪ੍ਰਭਾਵਿਤ ਹੋ ਗਏ ਨੇ। ਸਾਰਾ ਕੈਨੇਡਾ, ਅਮਰੀਕਾ ਇਸ ਵਿਚ ਫਸਿਆ ਪਿਆ ਹੈ। ਇੰਗਲੈਂਡ ਪ੍ਰਭਾਵਿਤ ਹੋਇਆ ਪਿਆ ਹੈ। ਇਹਨਾਂ ਦੇਸਾਂ ਅੰਦਰ ਖ਼ਾਸ ਕਰਕੇ ਸਿੱਖਾਂ ਦੀ ਇਹ ਹਾਲਤ ਬਣੀ ਪਈ ਹੈ। ਪਤਾ ਨਹੀਂ ਕਿੰਨੇ ਹਿੰਦੂਆਂ ਨੇ ਮੈਨੂੰ ਕਿਹਾ ਕਿ ਪਖੰਡ ਅਸੀਂ ਛੱਡਦੇ ਜਾ ਰਹੇ ਹਾਂ ਤੇ ਸਿੱਖ ਮੰਨਦੇ ਜਾ ਰਹੇ ਨੇ। ਵਹਿਮ ਭਰਮ ਅਸੀਂ ਛੱਡਦੇ ਜਾ ਰਹੇ ਹਾਂ ਤੇ ਸਿੱਖ ਫਸਦੇ ਜਾ ਰਹੇ ਨੇ। ਕਹਿੰਦੇ ਹਨ ਕਿ ਇਸ ਗੱਲ ਦੀ ਸਾਨੂੰ ਸਮਝ ਨਹੀਂ ਆ ਰਹੀ। ਤੁਸੀਂ ਕਹਿੰਦੇ ਓ ਕਿ ਗੁਰੂ ਨਾਨਕ ਦੇਵ ਜੀ ਨੇ ਆਗਮ ਨਿਗਮ ਦੀ ਗੱਲ ਕੀਤੀ ਏ! ਏਨੀ ਮਹਾਨ ਗੱਲ ਕੀਤੀ ਏ। ਮੈਂ ਕਿਹਾ ਕਿ ਗੁਰੂ ਜੀ ਨੇ ਗੱਲ ਤਾਂ ਮਹਾਨ ਕੀਤੀ ਏ ਪਰ ਸਿੱਖਾਂ ਨੇ ਸੁਣੀ ਹੀ ਨਹੀਂ।

ਪਿਛਲੇ ਸਾਲ ਮੈਨੂੰ ਫ਼੍ਰੀਮੌਂਟ ਕੈਲੇਫ਼ੋਰਨੀਆਂ (ਅਮਰੀਕਾ) 'ਚ ਬੜੀ ਚੋਟ ਲੱਗੀ। ਇਕ ਬੜੀ ਗਹਿਰੀ ਸਤਿਸੰਗਣ ਬੀਬੀ ਸੀ ਤੇ ਬੀਬੀਆਂ ਦੀ ਮੁਖੀ ਬਣੀ ਹੋਈ ਸੀ। ਉਹਦੇ ਘਰ ਲੰਗਰ ਛਕਣ ਜਾ ਰਹੇ ਸਾਂ ਤੇ ਗਿਆਨੀ ਬਲਵਿੰਦਰ ਸਿੰਘ ਕੈਨੇਡਾ ਵਾਲੇ ਮੇਰੇ ਨਾਲ ਸਨ। ਇਹਨਾਂ ਨੇ ਮੈਨੂੰ ਫਿਰ ਚੁੱਪ ਕਰਾਇਆ ਕਿ ਗਿਆਨੀ ਜੀ, ਹੁਣ ਤੁਸੀਂ ਬੱਸ ਕਰੋ। ਉਸ ਬੀਬੀ ਦੀ ਕਾਰ ਵਿਚ ਫ਼ੋਟੋ ਆਸੂਤੋਸ਼ ਦੀ ਲੱਗੀ ਹੋਈ ਸੀ। ਉਹਦੇ ਘਰ ਜਦ ਅਸੀਂ ਗਏ ਤਾਂ ਹੈਰਾਨ ਹੋ ਗਏ! ਉਹਨੇ ਗੁਰੂ ਨਾਨਕ ਦੇਵ ਜੀ ਦੀਆਂ ਫ਼ੋਟੋਆਂ ਹਟਾ ਕੇ ਆਸੂਤੋਸ਼ ਦੀਆਂ ਧਰੀਆਂ ਹੋਈਆਂ ਸਨ। ਰਸੋਈ ਵਿਚ ਵੀ ਫ਼ੋਟੋ ਆਸੂਤੋਸ਼ ਦੀ ਰੱਖੀ ਹੋਈ ਸੀ। ਜਿਸ ਡਾਈਨਿੰਗ ਟੇਬਲ 'ਤੇ ਸਾਨੂੰ ਬਿਠਾਇਆ ਗਿਆ, ਉਥੇ ਵੀ ਫ਼ੋਟੋ ਆਸੂਤੋਸ਼ ਦੀ। ਮੈਂ ਵੇਖ ਕੇ ਆਖਿਆ ਕਿ ਹੱਦ ਹੋ ਗਈ, ਇਹ ਤਾਂ ਸਤਿਸੰਗੀਆਂ ਦੀ ਮੁਖੀ ਸੀ। ਇਹਨੂੰ ਤਾਂ ਮੈਂ ਸਭ ਤੋਂ ਜ਼ਿਆਦਾ ਧਾਰਮਿਕ ਸਮਝਦਾ ਸਾਂ। ਰੋਟੀ ਖਾਣ ਸਮੇਂ ਉਹਦੇ ਨਾਲ ਮੇਰੀ ਬਹਿਸ ਚੱਲ ਪਈ। ਨਿਮੋਝੂਣੇ ਜਿਹੇ ਢੰਗ ਨਾਲ ਇਕ ਦੋ ਬੁਰਕੀਆਂ ਮੈਂ ਮੂੰਹ ਵਿਚ ਪਾਈਆਂ। ਉਹ ਬੀਬੀ ਕਦੀ ਕਦੀ ਬੈਰਾਗੀ ਕਵਿਤਾਵਾਂ ਬੋਲਦੀ ਹੁੰਦੀ ਸੀ।

ਵਾਪਸੀ 'ਤੇ ਜਦ ਸਾਨੂੰ ਉਹ ਗੁਰਦੁਆਰੇ ਛੱਡਣ ਆਈ ਤਾਂ ਰਸਤੇ ਵਿਚ ਉਹ ਉਸੇ ਆਸੂਤੋਸ਼ ਦੇ ਗੀਤ ਗਾਉਂਦੀ ਆਈ ਅਤੇ ਮੈਂ ਉਸੇ ਆਸੂਤੋਸ਼ ਦੀ ਹਕੀਕਤ ਬਿਆਨ ਕਰਦਾ ਰਿਹਾ। ਉਹ ਸੁਣ ਕੇ ਔਖੀ ਹੁੰਦੀ ਰਹੀ। ਗੁਰਦੁਆਰੇ ਤੱਕ ਪਹੁੰਚਦਿਆਂ ਪਹੁੰਚਦਿਆਂ ਉਹਦੀ ਜ਼ਬਾਨ ਵਿੱਚੋਂ ਬੜੀ ਗਹਿਰੀ ਤਲਖ਼ੀ ਵੀ ਨਿਕਲੀ ਮੇਰੇ ਬਾਰੇ ਅਤੇ ਸਤਿਗੁਰੂ ਜੀ ਦੇ ਬਾਰੇ। ਮੈਂ ਕਿਹਾ ਕਿ ਤੈਨੂੰ ਪਤਾ

ਹੈ ਪੰਜਾਬ ਦੀਆਂ ਅਖ਼ਬਾਰਾਂ ਵਿਚ ਕੀ ਲਿਖਿਆ ਹੋਇਆ ਏ ? ਉਹਦੇ ਉੱਤੇ ਤਾਂ ਕੇਸ ਬਣ ਗਿਆ ਹੈ। ਆਸ਼ੂਤੋਸ਼ ਭੱਜਿਆ ਫਿਰਦਾ ਹੈ। ਤੈਨੂੰ ਇਸ ਬਾਰੇ ਪਤਾ ਹੈ ? ਅੱਗੋਂ ਕਹਿਣ ਲੱਗੀ ਕਿ ਤੁਹਾਡੇ ਵਰਗੇ ਇਹ ਜਿੰਨੀਆਂ ਕਾਲੀਆਂ ਪੱਗਾਂ ਵਾਲੇ ਨੇ ਤੇ ਜਿਹਨਾਂ ਦੇ ਹਿਰਦੇ ਕਾਲੇ ਹੁੰਦੇ ਨੇ, ਉਹ ਐਸਾ ਕਹਿੰਦੇ ਨੇ। ਮੈਂ ਕਿਹਾ—ਤੂੰ ਜਾ ਕੇ ਪੁਲਿਸ ਕੋਲੋਂ ਪੁੱਛ ਲੈ। ਪੰਜਾਬ ਜਾ ਕੇ ਪਤਾ ਕਰ ਲੈ।

ਬਹੁਤ ਗਹਿਰਾ ਪਖੰਡ ਇਸ ਸਮੇਂ ਪੰਜਾਬ ਵਿਚ ਵੇਖਣ ਨੂੰ ਮਿਲ ਰਿਹਾ ਹੈ। ਪੰਜਾਬ ਦੇ ਪਿੰਡਾਂ ਵਿਚ ਵੇਖਣ ਨੂੰ ਮਿਲਦਾ ਹੈ। ਹੈਰਾਨਗੀ ਹੁੰਦੀ ਹੈ, ਇਹ ਜੋਸ਼ੀਲੀ ਕੌਮ ਹੈ, ਇਹਨੂੰ ਕੋਈ ਵੀ ਕਿਸੇ ਸਮੇਂ ਪੁੱਠੇ ਪਾਸੇ ਪਾ ਦਿੰਦਾ ਹੈ ਤੇ ਇਹ ਚੱਲ ਪੈਂਦੇ ਨੇ। ਸਿੱਧਾ ਪਾਸਾ ਨਹੀਂ ਵੇਖਦੇ, ਪੁੱਠੇ ਪਾਸੇ ਚੱਲ ਪੈਂਦੇ ਨੇ। ਜੇ ਦੇਖਣਾ ਹੋਵੇ ਤਾਂ ਦੇਖੋ ਪੰਜਾਬੀ ਦੇ ਸਾਰੇ ਪੇਪਰ ਵਹਿਮਾਂ-ਭਰਮਾਂ ਦੀਆਂ ਮਸ਼ਹੂਰੀਆਂ ਨਾਲ ਭਰੇ ਪਏ ਨੇ। ਪੰਜਾਬੀ ਦੇ ਪੇਪਰ ਹੀ ਵਿਅਕਤੀਗਤ ਗੁਰੂਆਂ ਦਾ ਪ੍ਰਚਾਰ ਕਰਦੇ ਪਏ ਨੇ। ਇਹ ਵੀ ਮੈਂ ਭਾਰਤ ਵਿਚ ਦੇਖਿਆ ਹੈ। ਇਕ ਪਾਸੇ ਸ਼ਬਦ-ਗੁਰੂ ਹੈ ਅਤੇ ਦੂਜੇ ਪਾਸੇ ਇਹਨਾਂ ਪਖੰਡੀਆਂ ਦੀ ਮਸ਼ਹੂਰੀ ਹੋ ਰਹੀ ਹੈ। ਪੇਪਰ ਪੰਥ ਦਾ ਹੋਵੇ ਤੇ ਸਿੱਖਾਂ ਦਾ ਪੇਪਰ ਹੋਣ ਦਾ ਨਾਅਰਾ ਲਾਵੇ ਤੇ ਪ੍ਰਚਾਰ ਸਾਰਾ ਵਿਅਕਤੀ-ਗੁਰੂ ਦਾ ਕਰੀ ਜਾਂਦੇ ਨੇ! ਵੇਖ ਕੇ ਹੈਰਾਨੀ ਹੁੰਦੀ ਹੈ। ਇਹ ਕੁਝ ਸਿੱਖ ਪੇਪਰਾਂ ਦੇ ਰਾਹੀਂ ਹੋ ਰਿਹਾ ਹੈ। ਪਖੰਡ ਦਾ ਪ੍ਰਚਾਰ ਇੰਡੀਆ ਵਿਚ ਹੋ ਰਿਹਾ ਹੈ ਤੇ ਸਭ ਤੋਂ ਜ਼ਿਆਦਾ ਬਾਹਰ ਦੇ ਦੇਸ਼ਾਂ ਵਿਚ ਹੋ ਰਿਹਾ ਹੈ। ਉਦੋਂ ਪਤਾ ਚੱਲਦਾ ਹੈ ਕਿ ਗੁਰਦੁਆਰੇ ਆਉਣਾ ਇਹਨਾਂ ਦਾ ਤਾਂ ਐਵੇਂ ਉਪਰੋਂ ਉਪਰੋਂ ਹੈ, ਅਸਲ ਤਾਂ ਇਹ ਅਜਮੇਰੀ ਬਾਬੇ ਦੇ ਚੇਲੇ ਨੇ। ਪੀਰ ਸਾਈਂ ਦੇ ਚੇਲੇ ਨੇ। ਪੰਡਿਤ ਮਹਾਰਾਜ ਦੇ ਚੇਲੇ ਨੇ। ਸਾਰੇ ਅਖ਼ਬਾਰਾਂ 'ਚ ਪੂਰੇ ਪੂਰੇ ਸਫ਼ੇ ਪੰਡਿਤ ਮਹਾਰਾਜ ਦੀਆਂ ਮਸ਼ਹੂਰੀਆਂ ਦੇ ਲੱਗੇ ਹੋਏ ਨੇ। ਸਿੱਖ ਇਹਨਾਂ ਦੇ ਕੋਲ ਜਾਂਦੇ ਪਏ ਨੇ। ਇਹ ਤਾਂ ਅਸਲੀਅਤ ਹੈ, ਹਕੀਕਤ ਹੈ।

ਉਸ ਬੀਬੀ ਨਾਲ ਜਿਹੜੀ ਮੇਰੀ ਤਕਰਾਰ ਹੋਈ, ਮੈਂ ਕਿਹਾ—ਸਤਿਸੰਗ ਦੀਆਂ ਬੀਬੀਆਂ ਦੀ ਇਹ ਮੁਖੀ ਹੈ ਤੇ ਜੇਕਰ ਇਹਦਾ ਐਹ ਹਾਲ ਹੈ ਤਾਂ ਬਾਕੀਆਂ ਦਾ ਕੀ ਹਾਲ ਹੋਵੇਗਾ! ਗੁਰੂ ਮਿਹਰ ਕਰੇ, ਬਾਕੀਆਂ ਦਾ ਸਹੀ ਹੀ ਹੋਵੇ, ਪਰ ਮੈਂ ਇਕ ਮੁਖੀ ਦਾ ਹਾਲ ਬਿਆਨ ਕਰਦਾ ਪਿਆਂ। ਪੇਪਰਾਂ ਅੰਦਰ ਪਖੰਡੀਆਂ ਦੀਆਂ ਬੜੀਆਂ ਮਸ਼ਹੂਰੀਆਂ ਹੋ ਰਹੀਆਂ ਨੇ ਤੇ ਇਹਨਾਂ ਦੀਆਂ ਦੁਕਾਨਾਂ ਸਿੱਖਾਂ ਦੇ ਆਸਰੇ ਚੱਲਦੀਆਂ ਪਈਆਂ ਨੇ।

ਕੁਝ ਸੰਜੀਦਾ ਮਿਜ਼ਾਜ ਮਨੁੱਖ ਤਾਂ ਇਹ ਗੱਲ ਕਹਿੰਦੇ ਪਏ ਨੇ ਕਿ ਇਹ ਸਿਰਫ਼ ਇਸ ਕਰਕੇ ਹੈ ਕਿ ਗੁਰਦੁਆਰਿਆਂ ਦੇ ਅੰਦਰ ਅਸੀਂ ਨਾਮ-ਬਾਣੀ ਦੀ ਕਣੀ ਨਹੀਂ ਦੇ ਸਕੇ। ਇਹਨਾਂ ਪੰਜਾਹ-ਸੱਠ ਸਾਲਾਂ ਵਿਚ ਗੁਰਦੁਆਰਿਆਂ 'ਚ ਏਨਾ

ਜ਼ਿਆਦਾ ਵਿਰੋਧ ਪ੍ਰਦਰਸ਼ਤ ਕੀਤਾ ਗਿਆ ਹੈ ਤੇ ਭ੍ਰਿਸ਼ਟ ਰਾਜਨੀਤੀ ਏਨੀ ਚਲਾਈ ਗਈ ਹੈ ਕਿ ਲੋਕਾਂ ਦਾ ਯਕੀਨ ਟੁੱਟ ਗਿਆ ਹੈ। ਇਸ ਕਰਕੇ ਲੋਕ ਭਟਕ ਗਏ ਨੇ।

## 3. ਇਕ ਪਖੰਡੀ ਦੇ ਸ਼ਰਧਾਲੂ ਨਾਲ ਚਰਚਾ

ਪਖੰਡ ਦੇ ਪ੍ਰਚਾਰ ਲਈ ਵੀ ਅੱਖਰਾਂ ਦੀ ਲੋੜ ਪੈਂਦੀ ਹੈ ਅਤੇ ਸੱਚ ਦੇ ਪ੍ਰਚਾਰ ਲਈ ਵੀ ਅੱਖਰਾਂ ਦੀ ਲੋੜ ਪੈਂਦੀ ਹੈ। ਜਿਹਨਾਂ ਅੱਖਰਾਂ ਵਿਚ ਨਿਰਾ ਸੰਸਾਰ ਦਾ ਗਿਆਨ ਹੈ, ਉਹਨੂੰ ਕਹਿੰਦੇ ਨੇ—ਸ਼ਬਦ। ਤੇ ਜਿਹਨਾਂ ਅੱਖਰਾਂ ਵਿਚ ਕਰਤਾਰ ਦਾ ਗਿਆਨ ਹੈ, ਉਹਨੂੰ ਕਹਿੰਦੇ ਨੇ—ਗੁਰ-ਸ਼ਬਦ। ਇਹ ਸਿਰਮੌਰ ਸ਼ਬਦ ਹੈ। ਇਹ ਗੁਰੂ ਦਾ ਸ਼ਬਦ ਹੈ, ਆਮ ਸ਼ਬਦ ਨਹੀਂ ਹੈ। ਇਹ ਆਮ ਬੋਲ ਨਹੀਂ ਹੈ। ਇਹਦੇ 'ਚ ਪਰਮਾਤਮਾ ਦਾ ਗਿਆਨ ਹੈ। ਇਹਦੇ 'ਚ ਈਸ਼ਵਰ ਦਾ ਗਿਆਨ ਹੈ। ਰੱਬੀ ਗਿਆਨ ਹੈ।

ਹੁਣ ਕੋਈ ਬੰਦਾ ਸਿੰਘਾਸਣ 'ਤੇ ਬੈਠਾ ਹੋਵੇ ਤੇ ਗੁਰੂ ਹੋਣ ਦਾ ਦਾਅਵਾ ਕਰੇ, ਫਿਰ ਉਹਦੇ ਉੱਤੇ ਚੌਰ ਵੀ ਹੋ ਰਹੀ ਹੋਵੇ! ਜੈਸਾ ਕਿ ਇਸ ਵਕਤ ਕਈ ਹੈਗੇ ਨੇ ਤੇ ਉਹਨਾਂ 'ਚੋਂ ਕੋਈ ਕੁਝ ਬੋਲ ਰਿਹਾ ਹੋਵੇ, ਕੋਈ ਕੁਝ ਬੋਲ ਰਿਹਾ ਹੋਵੇ ? ਤਾਂ ਸੁਆਲ ਇਹ ਪੈਦਾ ਹੁੰਦਾ ਹੈ ਕਿ ਹਿਰਦੇ ਵਿਚ ਉਪਦੇਸ਼ ਨੂੰ ਵਸਾਉਣਾ ਹੈ ਜਾਂ ਉਪਦੇਸ਼ਕ ਨੂੰ ? ਇਕ ਸੁਆਲ ਹੈ, ਹੁਣ ਅਸੀਂ ਆਪਸ ਵਿਚ ਬੈਠੇ ਹਾਂ। ਵਿਚਾਰ ਹੀ ਤਾਂ ਕਰਨੀ ਹੈ :

**ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥** *(ਸੂਹੀ ਮਹਲਾ ੧, ਪੰਨਾ 730)*

ਇਸ ਤਰ੍ਹਾਂ ਦੀ ਸੂਝ ਸਮਝ ਇਥੋਂ ਲੈਣੀ ਹੈ।

ਕੁਝ ਸਾਲ ਪਹਿਲਾਂ ਦੀ ਗੱਲ ਹੈ ਕਿ ਰਾਮ ਲੀਲ੍ਹਾ ਗਰਾਊਂਡ, ਦਿੱਲੀ ਵਿਚ ਐਹ ਨਿਰੰਕਾਰੀ ਗੁਰੂ ਨੂੰ ਧਨ ਨਾਲ ਤਰਾਜ਼ੂ ਰਾਹੀਂ ਤੋਲਿਆ ਗਿਆ ਤੇ ਤਰਾਜ਼ੂ ਉੱਤੇ ਗੁਰੂ ਗ੍ਰੰਥ ਸਾਹਿਬ ਦੀ ਇਹ ਪੰਕਤੀ ਲਿਖੀ ਗਈ :

**ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ ॥**

*(ਸੂਹੀ ਮਹਲਾ ੧, ਪੰਨਾ 731)*

ਇਸ ਪੰਕਤੀ ਦੀਆਂ ਬਾਕਾਇਦਾ ਗੁਰਦੁਆਰਾ ਗਜ਼ਟ ਵਿਚ ਫ਼ੋਟੋਆਂ ਛਪੀਆਂ ਸਨ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਛਾਪੀਆਂ ਸਨ। ਜਿਹਨਾਂ ਦਿਨਾਂ ਵਿਚ ਇਹ ਵਾਕਿਆ ਹੋ ਰਿਹਾ ਸੀ, ਉਹਨਾਂ ਦਿਨਾਂ ਵਿਚ ਮੈਂ ਗੁਰਦੁਆਰਾ ਸੀਸ ਗੰਜ ਸਾਹਿਬ ਵਿਚ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਦੇ ਗੁਰਪੁਰਬ ਦੇ ਸੰਬੰਧ ਵਿਚ ਉਥੇ ਹਾਜ਼ਰੀ ਭਰ ਰਿਹਾ ਸਾਂ। ਸਾਰਾ ਪ੍ਰੋਗਰਾਮ ਟੀ.ਵੀ. 'ਤੇ ਵੀ ਨਸ਼ਰ ਹੋਣਾ ਸੀ। ਚਾਰੋਂ ਪਾਸੇ ਥਾਂ ਥਾਂ 'ਤੇ ਵੱਡੇ ਵੱਡੇ ਪੋਸਟਰ ਵੀ ਲੱਗੇ ਹੋਏ ਸਨ—ਬਈ ਕੱਲ ਨੂੰ ਇਸ ਗੁਰੂ ਨੂੰ ਨੋਟਾਂ ਨਾਲ, ਸੋਨੇ ਨਾਲ ਤੋਲਿਆ ਜਾਏਗਾ।

ਕੁਦਰਤੀ ਗੱਲ ਹੈ ਕਿ ਮਨੁੱਖ ਦੇ ਜ਼ਿਹਨ 'ਤੇ ਧਨ ਦਾ ਬਹੁਤ ਵੱਡਾ ਪ੍ਰਭਾਵ ਹੈ। ਸਿਆਣੇ ਕਹਿੰਦੇ ਨੇ ਕਿ ਭਗਤ ਕਬੀਰ ਜੀ, ਮਹਾਤਮਾ ਬੁੱਧ ਜੀ ਨਾਲੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ ਸਨ। ਭਗਤ ਰਵਿਦਾਸ ਜੀ, ਸੁਆਮੀ ਮਹਾਂਵੀਰ ਜੀ ਨਾਲੋਂ ਇਕ ਵੀ ਇੰਚ ਪਿੱਛੇ ਨਹੀਂ। ਬਾਬਾ ਫ਼ਰੀਦ ਜੀ, ਸਧਨਾ ਜੀ ਤੇ ਸ੍ਰੀ ਸੈਣ ਜੀ, ਸ਼੍ਰੀ ਕ੍ਰਿਸ਼ਨ ਦੀ ਗੀਤਾ ਨਾਲੋਂ ਪਿੱਛੇ ਨਹੀਂ ਨੇ। ਰਾਮ ਦੇ ਬੋਲਾਂ ਨਾਲੋਂ ਪਿੱਛੇ ਨਹੀਂ। ਪਰ ਹਿੰਦੋਸਤਾਨ ਵਿਚ ਜਿਤਨੀ ਗੱਲ ਸ਼੍ਰੀ ਰਾਮ ਦੀ ਹੋਈ ਤੇ ਜਿਤਨੀ ਸ਼੍ਰੀ ਕ੍ਰਿਸ਼ਨ ਦੀ ਹੋਈ, ਉਤਨੀ ਭਗਤ ਰਵਿਦਾਸ ਜੀ ਤੇ ਭਗਤ ਕਬੀਰ ਜੀ ਦੀ ਨਾ ਬਣ ਸਕੀ। ਜਿਤਨੀ ਗੱਲ ਮਹਾਤਮਾ ਬੁੱਧ ਦੀ ਹੋਈ, ਸੁਆਮੀ ਮਹਾਂਵੀਰ ਦੀ ਹੋਈ, ਉਤਨੀ ਗੱਲ ਭਗਤ ਸਧਨੇ ਦੀ ਨਹੀਂ ਬਣ ਸਕੀ। ਸ੍ਰੀ ਸੈਣ ਦੀ ਨਹੀਂ ਬਣ ਸਕੀ। ਭਗਤ ਤ੍ਰਿਲੋਚਨ ਦੀ ਨਹੀਂ ਬਣ ਸਕੀ। ਜੇ ਗੁਰੂ ਨਾਨਕ ਦੇਵ ਜੀ ਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਇਹਨਾਂ ਮਹਾਂਪੁਰਖਾਂ ਦੀ ਬਾਣੀ ਸੰਭਾਲ ਕੇ ਨਾ ਰੱਖਦੇ ਤਾਂ ਖਿਮਾ ਕਰਨੀ, ਜਗਤ ਅੰਦਰ ਫਿਰ ਖੋਹ ਜਾਣੀ ਸੀ, ਕਿਉਂਕਿ ਮੈਂ ਪ੍ਰਤੱਖ ਦੇਖਿਆ ਹੈ ਕਿ ਸ੍ਰੀ ਨਾਮਦੇਵ ਜੀ ਮਹਾਰਾਜ ਦਾ ਛੇ ਸੌ-ਸਾਲਾ ਪੁਰਬ ਮਰਾਠੇ ਲੋਕਾਂ ਨੇ ਮਨਾਇਆ ਅਤੇ ਗੌਰਮਿੰਟ ਪੱਧਰ 'ਤੇ ਮਨਾਇਆ ਗਿਆ। ਮਹਾਂਰਾਸ਼ਟਰ ਦੀ ਗੌਰਮਿੰਟ ਨੇ ਬੜਾ ਲੰਬਾ ਚੌੜਾ ਖ਼ਰਚ ਕਰ ਕੇ ਭਗਤ ਨਾਮਦੇਵ ਜੀ ਦਾ ਜਨਮ ਦਿਨ ਮਨਾਇਆ, ਕਿਉਂਕਿ ਭਗਤ ਨਾਮਦੇਵ ਜੀ ਮਹਾਰਾਜ ਮਹਾਂਰਾਸ਼ਟਰੀਅਨ ਸਨ। ਉਦੋਂ ਸ੍ਰੀ ਗੁਰੂ ਸਿੰਘ ਸਭਾ, ਮੁੰਬਈ ਨੂੰ ਵੀ ਸੱਦਾ-ਪੱਤਰ ਆਇਆ ਕਿ ਤੁਸੀਂ ਵੀ ਇਹਨਾਂ ਸਮਾਗਮਾਂ ਵਿਚ ਸ਼ਾਮਿਲ ਹੋਵੋ। ਸੁਭਾਵਿਕ ਦਾਸ ਨੂੰ ਵੀ ਬੁਲਾਇਆ ਤੇ ਬਹੁਤ ਸਾਰੇ ਮਰਾਠੇ ਸੱਜਣ ਬੈਠੇ ਸਨ। ਬਹੁਤ ਸਾਰੇ ਸਿੰਘ ਬੈਠੇ ਸਨ। ਮਹਾਂਰਾਸ਼ਟਰ ਦੀਆਂ ਕੀਰਤਨ-ਮੰਡਲੀਆਂ ਕੋਈ ਮੀਰਾਂ ਦੇ ਗੀਤ ਗਾਉਂਦਾ ਰਿਹਾ, ਕੋਈ ਬ੍ਰਹਮਾਨੰਦ ਦੇ ਭਜਨ ਗਾਉਂਦਾ ਰਿਹਾ, ਕੋਈ ਸੂਰਦਾਸ ਦੇ ਸ਼ਬਦ ਗਾਉਂਦਾ ਰਿਹਾ ਅਤੇ ਇਸ ਤਰੀਕੇ ਨਾਲ ਦੋ ਢਾਈ ਘੰਟੇ ਬੀਤ ਗਏ। ਫਿਰ ਮੈਨੂੰ ਅੱਧਾ ਘੰਟਾ ਬੋਲਣ ਵਾਸਤੇ ਆਖਿਆ ਗਿਆ। ਮੈਂ ਕਿਹਾ ਕਿ ਮੈਨੂੰ ਤਾਂ ਇਸ ਤਰ੍ਹਾਂ ਜਾਪਦਾ ਹੈ ਜਿਵੇਂ ਮੀਰਾਂ ਦਾ ਜਨਮ ਦਿਨ ਮਨਾਇਆ ਗਿਆ ਹੈ ਜਾਂ ਬ੍ਰਹਮਾਨੰਦ ਦਾ ਜਨਮ ਦਿਨ ਮਨਾਇਆ ਗਿਆ ਹੈ ਜਾਂ ਫਿਰ ਸੂਰਦਾਸ ਦਾ। ਭਗਤ ਨਾਮਦੇਵ ਜੀ ਦਾ ਜਨਮ ਦਿਨ ਤਾਂ ਮਨਾਇਆ ਹੀ ਨਹੀਂ ਗਿਆ, ਕਿਉਂਕਿ ਨਾਮਦੇਵ ਜੀ ਦਾ ਕੋਈ ਸ਼ਬਦ ਹੀ ਨਹੀਂ ਸੁਣਾਇਆ ਗਿਆ। ਅੱਗੋਂ ਉਹ ਕਹਿਣ ਲੱਗੇ ਕਿ ਨਾਮਦੇਵ ਜੀ ਦੇ ਗੀਤ ਹੀ ਕੋਈ ਨਹੀਂ। ਜਦੋਂ ਮੈਂ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਭਗਤ ਜੀ ਦੇ ਚਾਰ ਪੰਜ ਸ਼ਬਦਾਂ ਦੀ ਵਿਆਖਿਆ ਕੀਤੀ ਤਾਂ ਮਹਾਂਰਾਸ਼ਟਰ ਦੇ ਇਕ ਮੁਖੀ ਨੇਤਾ ਨੂੰ ਕਬੂਲ ਕਰਨਾ ਪਿਆ ਕਿ ਸਿੱਖ ਜਗਤ ਤੇ ਸਿੱਖ ਜਗਤ ਦੇ

ਗੁਰੂ ਸਾਹਿਬਾਨ ਜੇ ਨਾਮਦੇਵ ਜੀ ਦੀ ਇਹ ਦੌਲਤ ਸੰਭਾਲ ਕੇ ਨਾ ਰੱਖਦੇ ਤਾਂ ਇਹ ਅੱਜ ਸਾਡੇ ਕੋਲ ਨਹੀਂ ਹੋਣੀ ਸੀ। ਉਹਨਾਂ ਨੇ ਅਹਿਸਾਨ ਮੰਨਿਆ ਸੀ।

ਮੈਂ ਅਰਜ਼ ਕਰਾਂ—ਜਿਤਨੀ ਗੱਲ ਮਹਾਤਮਾ ਬੁੱਧ ਤੇ ਸੁਆਮੀ ਮਹਾਂਵੀਰ ਦੀ ਬਣੀ, ਭਗਤ ਨਾਮਦੇਵ ਜੀ ਦੀ ਨਹੀਂ ਬਣ ਸਕੀ। ਭਗਤ ਸਧਨੇ ਤੇ ਭਗਤ ਸੈਣ ਦੀ ਨਾ ਬਣ ਸਕੀ। ਪਤੈ ਕਿਉਂ ? ਇਸ ਲਈ ਕਿ ਆਮ ਬੰਦਾ ਧਨ ਤੋਂ ਹੀ ਪ੍ਰਭਾਵਿਤ ਹੁੰਦਾ ਹੈ ਤੇ ਰਾਮ ਰਾਜਾ ਸੀ। ਸ਼੍ਰੀ ਕ੍ਰਿਸ਼ਨ ਦੁਆਰਕਾ ਦੇ ਰਾਜਾ ਸਨ। ਮਹਾਤਮਾ ਬੁੱਧ ਰਾਜਕੁਮਾਰ ਸੀ, ਰਾਜੇ ਦਾ ਲੜਕਾ ਸੀ। ਸੁਆਮੀ ਮਹਾਂਵੀਰ ਦਾ ਵੱਡਾ ਭਰਾ ਰਾਜਾ ਸੀ। ਉਹ ਰਾਜ-ਘਰਾਣੇ 'ਚੋਂ ਆਇਆ। ਮਨੁੱਖ ਦੇ ਮਨ ਉੱਤੇ ਧਨ ਦਾ ਬੜਾ ਪ੍ਰਭਾਵ ਪਿਆ ਹੋਇਆ ਹੈ। ਅਖੇ ! ਲਉ ਜੀ, ਰਾਜਾ ਹੁੰਦਾ ਹੋਇਆ ਸੰਤ ਹੈ ! ਰਾਜਾ ਹੁੰਦਿਆਂ ਹੋਇਆਂ ਭਿਖਸ਼ੂ ਹੈ ! ਰਾਜਕੁਮਾਰ ਹੁੰਦਿਆਂ ਹੋਇਆਂ ਤਪੀਸ਼ਵਰ ਹੈ ! ਭਗਤ ਕਬੀਰ ਜੀ ਦੀ ਜਦ ਗੱਲ ਚੱਲੀ ਤਾਂ ਲੋਕਾਂ ਕਹਿ ਦਿੱਤਾ ਕਿ ਜੁਲਾਹਾ ਹੀ ਹੈ, ਹੋਰ ਕੀ ਹੈ ! ਲੋਕੀਂ ਤਾਅਨੇ ਮਾਰਦੇ ਸਨ। ਖ਼ੁਦ ਕਹਿੰਦੇ ਨੇ ਕਬੀਰ ਜੀ :

**ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥**
**ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ ॥**

*(ਸਲੋਕ ਭਗਤ ਕਬੀਰ ਜੀਉ ਕੇ, ਪੰਨਾ 1364)*

ਲੋਕੀਂ ਤਾਂ ਮੇਰੀ ਜਾਤ ਦਾ ਮਜ਼ਾਕ ਉਡਾਉਂਦੇ ਨੇ। ਭਗਤ ਰਵਿਦਾਸ ਵੀ ਕਹਿੰਦੇ ਨੇ :

**ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥**

*(ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ, ਪੰਨਾ 659)*

ਲੋਕ ਕਹਿੰਦੇ ਨੇ, ਇਹ ਜਾਤ ਕਰਕੇ ਬੜਾ ਨੀਵਾਂ ਹੈ। ਲੋਕੀਂ ਅੰਦਾਜ਼ਾ ਕਰ ਲੈਂਦੇ ਸਨ, ਇਹ ਕੀ ਏ ? ਜੁੱਤੀਆਂ ਈ ਗੰਢਦਾ ਪਿਆ ਹੈ, ਹੋਰ ਕੀ ਏ ? ਕਬੀਰ ਜੁਲਾਹਾ ਈ ਹੈ, ਹੋਰ ਕੀ ਏ ? ਉਹ ਸਧਨਾ ਕਸਾਈ ਹੀ ਹੈ, ਹੋਰ ਕੀ ਏ ? ਇਹ ਪੁਰਸ਼ ਧਨਵਾਨ ਨਹੀਂ ਸਨ। ਆਮ ਮਨੁੱਖ ਧਨ ਦਾ ਅਸਰ ਕਬੂਲ ਕਰਦਾ ਹੈ। ਰਾਮ ਤਾਂ ਅਵਤਾਰ ਬਣ ਗਿਆ ਤੇ ਸੰਤ ਕਰਕੇ ਪੂਜਿਆ ਗਿਆ। ਸ਼੍ਰੀ ਕ੍ਰਿਸ਼ਨ ਵੀ ਸੰਤ ਕਰਕੇ ਪੂਜੇ ਗਏ। ਮਹਾਤਮਾ ਬੁੱਧ ਦੀ ਵੀ ਬੜੀ ਚਰਚਾ ਚੱਲੀ, ਪਰ ਭਗਤ ਸਧਨੇ ਨੂੰ ਉਹ ਥਾਂ ਨਹੀਂ ਮਿਲੀ। ਭਗਤ ਕਬੀਰ ਜੀ ਨੂੰ ਉਹ ਥਾਂ ਨਾ ਮਿਲੀ। ਭਗਤ ਨਾਮਦੇਵ ਜੀ ਨੂੰ ਉਹ ਥਾਂ ਨਹੀਂ ਮਿਲੀ। ਸਿਆਣੇ ਬ੍ਰਹਮ ਗਿਆਨੀ ਪੁਰਸ਼ ਕਹਿੰਦੇ ਨੇ ਕਿ ਭਗਤ ਕਬੀਰ ਜੀ ਮਹਾਤਮਾ ਬੁੱਧ ਤੋਂ ਇਕ ਵੀ ਇੰਚ ਪਿੱਛੇ ਨਹੀਂ। ਕ੍ਰਿਸ਼ਨ ਦੀ ਗੀਤਾ ਦੇ ਫ਼ਲਸਫ਼ੇ ਤੋਂ ਭਗਤ ਨਾਮਦੇਵ ਜੀ ਦੇ ਬੋਲ ਪਿੱਛੇ ਨਹੀਂ। ਬੜੇ ਕੀਮਤੀ ਬੋਲ ਨੇ। ਪਰ ਬੰਦੇ ਇਸ ਢੰਗ ਦਾ

ਅੰਦਾਜ਼ਾ ਲਗਾ ਲੈਂਦੇ ਨੇ ਕਿ ਧਨਵਾਨ ਹੋ ਕੇ ਸੰਤ ਬਣਿਆ ਹੈ, ਤਾਂ ਫਿਰ ਉਹਦੀ ਮਹਿਮਾ ਬੜੀ ਹੋ ਜਾਂਦੀ ਹੈ। ਗ਼ਰੀਬ ਘਰਾਣਿਆਂ ਦੇ ਇਹ ਸਤਿ ਪੁਰਸ਼, ਇਹਨਾਂ ਦੀ ਐਸੀ ਕਦਰ ਆਮ ਦੁਨੀਆਂਦਾਰ ਬੰਦਿਆਂ ਨੇ ਨਹੀਂ ਪਾਈ। ਤੇ ਕਰੀਬਨ ਕਰੀਬਨ ਜਿਹੜੇ ਦੁਨੀਆਂ ਦੀ ਕਦਰ ਕਰਨ ਵਾਲੇ ਮਨੁੱਖ ਸਨ, ਉਹ ਹੀ ਉਹਨਾਂ ਅਵਤਾਰਾਂ ਦੇ ਆਲੇ-ਦੁਆਲੇ ਇਕੱਠੇ ਹੋਏ, ਪਰੰਤੂ ਉਹਨਾਂ ਅਵਤਾਰਾਂ ਦੇ ਬਚਨ ਨਹੀਂ ਮੰਨੇ। ਇਹ ਨਹੀਂ ਸਮਝਣਾ ਚਾਹੀਦਾ ਕਿ ਹਿੰਦੂ ਜਗਤ ਨੇ ਸ਼੍ਰੀ ਕ੍ਰਿਸ਼ਨ ਦੀ ਗੀਤਾ ਨੂੰ ਮੰਨ ਲਿਆ। ਉਹ ਕ੍ਰਿਸ਼ਨ ਨਾਲ ਜੁੜੇ ਨੇ, ਕ੍ਰਿਸ਼ਨ ਦੀ ਗੀਤਾ ਨਾਲ ਨਹੀਂ ਜੁੜੇ। ਉਹਨਾਂ ਦੀ ਜੇ ਕ੍ਰਿਸ਼ਨ ਲੀਲ੍ਹਾ ਵੇਖੋ ਤਾਂ ਨਾਚ ਗਾਣਾ ਹੀ ਹੋ ਰਿਹਾ ਹੈ, ਹੋਰ ਕੁਝ ਨਹੀਂ :

**ਨਚਣੁ ਕੁਦਣੁ ਮਨ ਕਾ ਚਾਉ ॥**
**ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥**

*(ਵਾਰ ਆਸਾ, ਮ: ੧, ਪੰਨਾ 465)*

ਕ੍ਰਿਸ਼ਨ ਦੀ ਰਾਸ-ਲੀਲ੍ਹਾ ਹੋ ਰਹੀ ਹੈ। ਕ੍ਰਿਸ਼ਨ ਜੀ, ਗੋਪੀਆਂ ਤੇ ਗੁਆਲੇ ਨੱਚ ਰਹੇ ਨੇ। ਜਦ ਪਾਤਸ਼ਾਹ ਗੁਰੂ ਨਾਨਕ ਦੇਵ ਜੀ ਬ੍ਰਿੰਦਾਬਨ ਵਿਚ ਉਪਦੇਸ਼ ਦੇਣ ਲਈ ਗਏ ਤਾਂ ਸਾਰੇ ਲੋਕ ਕਹਿਣ ਲੱਗੇ—ਮਹਾਰਾਜ! ਚੱਲੋ, ਰਾਸ ਪੈ ਰਹੀ ਹੈ। ਕ੍ਰਿਸ਼ਨ ਲੀਲ੍ਹਾ ਹੋ ਰਹੀ, ਵੇਖੋ।

ਭਾਦਰੋਂ ਦੇ ਦਿਨਾਂ ਵਿਚ ਬ੍ਰਿੰਦਾਬਨ ਵਿਚ ਰਾਸ-ਲੀਲ੍ਹਾ ਪੈਂਦੀ ਹੈ। ਸਾਹਿਬ ਉਹਨਾਂ ਨੂੰ ਕਹਿੰਦੇ ਹਨ ਕਿ ਅਸੀਂ ਵੇਖ ਰਹੇ ਹਾਂ ਅਤੇ ਭਾਦਰੋਂ ਦੇ ਮਹੀਨੇ ਹੀ ਨਹੀਂ, ਅਸੀਂ ਤਾਂ ਬਾਰ੍ਹਾਂ ਮਹੀਨੇ ਹੀ ਦੇਖ ਰਹੇ ਹਾਂ। ਹਰ ਮਹੀਨੇ ਵੇਖਦੇ ਹਾਂ। ਮਰਦਾਨਾ ਜੋ ਰਾਗ-ਕਲਾ ਦਾ ਸ਼ੌਕੀਨ ਹੈ, ਕਹਿਣ ਲੱਗਾ—ਮਹਾਰਾਜ! ਜਦ ਇੰਨੇ ਲੋਕ ਬੇਨਤੀਆਂ ਕਰ ਰਹੇ ਨੇ ਤਾਂ ਚੱਲੀਏ! ਕੋਈ ਸੰਗੀਤ ਦੀਆਂ ਧੁਨਾਂ ਹੀ ਸੁਣਾਂਗੇ! ਸਾਹਿਬ ਕਹਿਣ ਲੱਗੇ—ਮਰਦਾਨਿਆ! ਉਥੇ ਸੰਗੀਤ ਦੇ ਸੱਖਣੇ ਭਾਂਡੇ ਨੇ, ਹੋਰ ਕੁਝ ਨਹੀਂ।

ਸੰਗੀਤ ਇਕ ਸੋਨੇ ਦਾ ਭਾਂਡਾ ਹੈ। ਹੁਣ ਜੇ ਬੰਦਾ ਚਾਰ ਦਿਨ ਦਾ ਭੁੱਖਾ ਹੋਵੇ ਅਤੇ ਉਸ ਦੇ ਅੱਗੇ ਸੋਨੇ ਦੇ ਬਰਤਨ ਰੱਖ ਦਿਓ ਤਾਂ ਦੱਸੋ ਉਸ ਦੀ ਭੁੱਖ ਮਿਟੇਗੀ ? ਭਾਂਡਿਆਂ 'ਚ ਕੁਝ ਚਾਹੀਦਾ ਹੈ। ਭਾਂਡਿਆਂ ਵਿਚ ਭੋਜਨ ਚਾਹੀਦਾ ਹੈ। ਸਾਹਿਬ ਕਹਿਣ ਲੱਗੇ—ਮਰਦਾਨਿਆ! ਉਥੇ ਸੰਗੀਤ ਸੱਖਣਾ ਹੈ। ਇਸ ਸੰਗੀਤ ਵਿਚ ਰੱਬ ਦਾ ਨਾਮ ਕੋਈ ਨਹੀਂ। ਪ੍ਰਭੂ ਦੀ ਬੰਦਗੀ ਕੋਈ ਨਹੀਂ। ਸੱਖਣੇ ਭਾਂਡੇ ਨੇ। ਕਰੀਬਨ ਕਰੀਬਨ ਇਸ ਤਰ੍ਹਾਂ ਦੇ ਸੱਖਣੇ ਭਾਂਡੇ ਸਨ। ਸੰਗੀਤ ਦੇ ਭਾਂਡੇ ਵਿਚ ਪਹਿਲੀ ਦਫ਼ਾ ਭੋਜਨ ਪਰੋਸਿਆ ਹੈ—ਧੰਨ ਗੁਰੂ ਨਾਨਕ ਦੇਵ ਜੀ ਨੇ ਉਸ ਭਾਂਡੇ ਵਿਚ ਕੁਝ ਸੌਗਾਤ ਪਾਈ ਤਾਂ ਬ੍ਰਾਹਮਣ ਹੈਰਾਨ ਹੋ ਗਏ ਕਿ

ਮਹਾਰਾਜ! ਤੁਸੀਂ ਹਰ ਵੇਲੇ ਅੱਠੇ ਪਹਿਰ ਕਿਹੜੀ ਰਾਸ ਵੇਖਦੇ ਹੋ? ਇਥੇ ਤਾਂ ਭਾਦਰੋਂ ਦੇ ਮਹੀਨੇ ਵਿਚ ਪੈਂਦੀ ਹੈ। ਹਿੰਦੋਸਤਾਨ ਅੰਦਰ ਖ਼ਾਸ ਕਰਕੇ ਮਥੁਰਾ ਤੇ ਬ੍ਰਿੰਦਾਬਨ ਵਿਚ। ਮਹਾਰਾਜ ਕਹਿੰਦੇ ਨੇ:

**ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ ॥**
**ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ ॥**
**ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ ॥**

*(ਵਾਰ ਆਸਾ, ਮ: ੧, ਪੰਨਾ 465)*

ਸੂਰਜ ਕ੍ਰਿਸ਼ਨ ਹੈ ਤੇ ਚੰਦਰਮਾ ਰਾਧਾ ਹੈ, ਇਹਨਾਂ ਦੇ ਨੱਚਣ ਨਾਲ ਘੜੀਆਂ ਦੀਆਂ ਗੋਪੀਆਂ ਨੱਚਦੀਆਂ ਨੇ। ਦਿਨ ਤੇ ਰਾਤ ਦੀਆਂ ਸੱਠ ਕੁ ਘੜੀਆਂ ਮੰਨੀਆਂ ਗਈਆਂ ਨੇ। ਇਕ ਇਕ ਘੜੀ ਲੰਘਦੀ ਹੈ, ਜਿਹਨੂੰ ਅਸੀਂ ਰੁੱਤ ਤੇ ਪਹਿਰ ਕਹਿੰਦੇ ਆਂ। ਸਾਹਿਬ ਕਹਿੰਦੇ ਨੇ, ਇਹ ਤਾਂ ਗੁਆਲੇ ਨੇ। ਇਹਨਾਂ ਗੋਪੀਆਂ ਨਾਲ ਨੱਚਦੇ ਪਏ ਨੇ। ਪਹਿਲਾ ਪਹਿਰ ਦਿਨ ਦਾ ਗਿਆ, ਫਿਰ ਦੂਜਾ ਨੱਚਦਾ ਚਲਾ ਗਿਆ। ਇੰਜ ਤੀਜਾ ਤੇ ਚੌਥਾ ਵੀ ਚਲਾ ਗਿਆ। ਫਿਰ ਰਾਤ ਦਾ ਪਹਿਲਾ ਪਹਿਰ ਆ ਗਿਆ, ਇਹਨੇ ਵੀ ਨੱਚ ਟੱਪ ਕੇ ਚਲੇ ਜਾਣਾ ਹੈ। ਫਿਰ ਦੂਜਾ ਆ ਜਾਏਗਾ, ਤੀਜਾ ਤੇ ਚੌਥਾ ਵੀ ਆਏਗਾ। ਸਾਹਿਬ ਕਹਿੰਦੇ ਨੇ ਕਿ ਇਹ ਗੁਆਲੇ ਨੱਚਦੇ ਪਏ ਨੇ, ਹੋਰ ਕੀ ਏ! ਜਿਵੇਂ ਰਾਧਾ ਦੀ ਮਹਿਮਾ ਕ੍ਰਿਸ਼ਨ ਕਰਕੇ ਹੈ, ਇਵੇਂ ਚੰਦ ਦੀ ਮਹਿਮਾ ਸੂਰਜ ਕਰਕੇ ਹੈ। ਸਾਹਿਬ ਕਹਿੰਦੇ ਹਨ ਕਿ ਇਹ ਰਾਸ ਪਰੀਪੂਰਨ ਪਰਮਾਤਮਾ ਨੇ ਰਚਾਈ ਹੋਈ ਹੈ। ਅਸੀਂ ਇਸ ਨੂੰ ਵੇਖਦੇ ਹੀ ਰਹਿੰਦੇ ਆਂ। ਸਾਨੂੰ ਕੋਈ ਹੋਰ ਰਾਸ ਵੇਖਣ ਦੀ ਲੋੜ ਨਹੀਂ:

**ਬਲਿਹਾਰੀ ਕੁਦਰਤਿ ਵਸਿਆ ॥**
**ਤੇਰਾ ਅੰਤੁ ਨ ਜਾਈ ਲਖਿਆ ॥** *(ਵਾਰ ਆਸਾ, ਮ: ੧, ਪੰਨਾ 469)*

ਅਸੀਂ ਉਸ ਦੀ ਇਸ ਕੁਦਰਤ ਵਿੱਚੋਂ ਕਾਦਰ ਦੀ ਝਲਕ ਨੂੰ ਵੇਖਦੇ ਹਾਂ। ਤੁਸੀਂ ਕ੍ਰਿਸ਼ਨ ਨਾਲ ਜੁੜੇ ਓ, ਕ੍ਰਿਸ਼ਨ ਦੇ ਬੋਲਾਂ ਨਾਲ ਨਹੀਂ ਜੁੜੇ। ਤੁਸੀਂ ਸਰੀਰ ਨਾਲ ਜੁੜੇ ਓ, ਜੋਤ ਨਾਲ ਨਹੀਂ ਜੁੜੇ। ਜੇ ਗੀਤਾ ਪੜ੍ਹੀਏ ਤਾਂ ਗੱਲ ਕੁਛ ਹੋਰ ਐ। ਤੇ ਰਾਸ ਲੀਲ੍ਹਾ ਦੇਖ ਲਈਏ ਤਾਂ:

**ਨਚਣੁ ਕੁਦਣੁ ਮਨ ਕਾ ਚਾਉ ॥**

ਜੇ ਨਾਚ ਹੀ ਵੇਖਣਾ ਹੈ ਤਾਂ ਥੀਏਟਰ ਨੇ, ਮੰਦਰਾਂ 'ਚ ਜਾਣ ਦੀ ਕੀ ਲੋੜ ਏ! ਮੰਦਰ ਨਾਚ ਦੇ ਅਖਾੜੇ ਬਣ ਗਏ ਸਨ। ਮੰਦਰਾਂ 'ਚ ਕੋਰਾ ਨਾਚ ਹੀ ਰਹਿ ਗਿਆ ਸੀ। ਕਿਸੇ ਕਿਸੇ ਥਾਂ ਅਜੇ ਵੀ ਇਹੀ ਕੁਝ ਏ। ਮਨ ਦਾ ਹੀ ਪ੍ਰਚਾਵਾ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਨੇ ਕਿ ਮਨ ਦਾ ਪ੍ਰਚਾਵਾ ਹੋ ਸਕਦਾ ਹੈ, ਬੰਦਗੀ ਨਹੀਂ। ਕਲਗ਼ੀਧਰ ਪਾਤਸ਼ਾਹ ਕਹਿੰਦੇ ਹਨ:

**ਨਾਟਕ ਚੇਟਕ ਕੀਏ ਕੁਕਾਜਾ॥**
**ਪ੍ਰਭ ਲੋਗਨ ਕਹ ਆਵਤ ਲਾਜਾ॥** *(ਪੰਚਮੋ ਧਿਆਇ, ਬਚਿੱਤ੍ਰ ਨਾਟਕ)*

ਜਿਹੜੇ ਪ੍ਰਭੂ ਦੇ ਭਜਨ ਕਰਨ ਵਾਲੇ ਭਗਤ ਨੇ, ਉਹਨਾਂ ਨੂੰ ਇਸ ਤਰ੍ਹਾਂ ਦੇ ਨੱਚਣ ਕੁੱਦਣ 'ਤੇ ਸ਼ਰਮ ਆ ਜਾਂਦੀ ਏ। ਇਹ ਸਾਰਾ ਮਨ ਦਾ ਪ੍ਰਚਾਵਾ ਹੈ, ਹੋਰ ਕੀ ਏ! ਭਗਤੀ ਥੋੜੀ ਏ!

ਮੈਂ ਅਰਜ਼ ਕਰਾਂ ਕਿ ਨਾਮਦੇਵ ਤੇ ਬਾਕੀ ਦੇ ਭਗਤਾਂ ਦੇ ਬੋਲ ਬੜੇ ਕੀਮਤੀ ਹਨ, ਪਰ ਧਨ ਦੀ ਤਾਕਤ ਪਿੱਛੇ ਨਹੀਂ ਸੀ। ਉੱਚੀ ਜਾਤ ਦੀ ਤਾਕਤ ਨਹੀਂ ਸੀ। ਜਾਤ ਕਰਕੇ ਵੀ ਉੱਚੇ ਨਹੀਂ, ਧਨ ਕਰਕੇ ਵੀ ਉੱਚੇ ਨਹੀਂ। ਤੇ ਜਿਹਨਾਂ ਦੇ ਦਿਲ ਦਿਮਾਗ਼ ਉੱਤੇ ਬਹੁਤਾ ਪ੍ਰਭਾਵ ਧਨ ਦਾ ਹੈ, ਜਾਤ ਦਾ ਹੈ, ਉਹ ਕਬੀਰ ਜੀ ਦੇ ਆਲੇ-ਦੁਆਲੇ ਇਕੱਠੇ ਨਹੀਂ ਹੋ ਸਕੇ। ਉਹ ਨਾਮਦੇਵ ਜੀ ਦੇ ਆਲੇ-ਦੁਆਲੇ ਇਕੱਠੇ ਨਹੀਂ ਹੋ ਸਕੇ। ਉਹ ਸ਼੍ਰੀ ਰਾਮ ਦੇ ਆਲੇ-ਦੁਆਲੇ ਜ਼ਰੂਰ ਇਕੱਠੇ ਹੋਏ। ਉਹ ਸ਼੍ਰੀ ਕ੍ਰਿਸ਼ਨ ਦੇ ਆਲੇ-ਦੁਆਲੇ ਜ਼ਰੂਰ ਇਕੱਠੇ ਹੋਏ। ਉਹ ਮਹਾਤਮਾ ਬੁੱਧ ਦੇ ਆਲੇ-ਦੁਆਲੇ ਜ਼ਰੂਰ ਇਕੱਠੇ ਹੋਏ ਅਤੇ ਸੁਆਮੀ ਮਹਾਂਵੀਰ ਦੇ ਆਲੇ-ਦੁਆਲੇ ਵੀ ਇਕੱਠੇ ਹੋਏ। ਕਬੀਰ ਜੀ ਦੀ ਬਾਣੀ ਜ਼ਰੂਰ ਪੜ੍ਹ ਲਈ, ਲੇਕਿਨ ਜਦ ਕਬੀਰ ਜੀ ਦੇ ਬੋਲਾਂ ਨੂੰ ਪੂਜਣ ਦੀ ਗੱਲ ਆਈ ਕਿ ਇਹ ਤਾਂ ਸ਼ਬਦ ਨੇ, ਇਲਹਾਮ ਦੀ ਗੱਲ ਹੈ ਤਾਂ ਉਦੋਂ ਇਨਕਾਰੀ ਹੋ ਗਏ ਕਿ ਅਸੀਂ ਮਾੜੀ ਮੋਟੀ ਮੰਦਰ ਵਿਚ ਥਾਂ ਦੇ ਸਕਦੇ ਆਂ, ਹਿਰਦੇ ਵਿਚ ਨਹੀਂ। ਕਬੀਰ ਵਾਸਤੇ ਭਾਰਤ ਵਾਸੀਆਂ ਦੇ ਹਿਰਦੇ ਵਿਚ ਕੋਈ ਥਾਂ ਨਹੀਂ।

ਮੈਂ ਗਹਿਰਾਈ ਨਾਲ ਵੇਖਣ ਦੀ ਕੋਸ਼ਿਸ਼ ਕੀਤੀ ਏ, ਹੋ ਸਕਦਾ ਹੈ ਮੇਰਾ ਇਹ ਨਜ਼ਰੀਆ ਗ਼ਲਤ ਹੋਵੇ। ਸਿੱਖ ਜਗਤ ਵੀ ਕੋਈ ਬਹੁਤਾ ਸਨਮਾਨ ਨਹੀਂ ਦੇ ਸਕਿਆ। ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਜਦ ਵਾਕ ਆਉਂਦਾ ਹੈ—ਮਹਲਾ ੧ ਤਾਂ ਜਿਤਨੇ ਸਰੋਤੇ ਅੰਮ੍ਰਿਤ ਵੇਲੇ ਬੈਠੇ ਹੁੰਦੇ ਨੇ ਤਾਂ ਸਾਰਿਆਂ ਦੀ ਰਸਨਾ 'ਚੋਂ ਨਿਕਲ ਜਾਂਦਾ ਹੈ—ਧੰਨ ਗੁਰੂ ਨਾਨਕ! ਤੇ ਜੇ ਮਹਲਾ ੩ ਆ ਜਾਏ ਤਾਂ ਸਾਰੇ ਹੀ ਕਹਿਣ ਲੱਗ ਜਾਂਦੇ ਨੇ—ਧੰਨ ਗੁਰੂ ਅਮਰਦਾਸ! ਸੁਭਾਵਿਕ ਨਿਕਲਦਾ ਹੈ। ਮਹਲਾ ੫ ਆ ਜਾਏ ਤਾਂ ਸਾਰਿਆਂ ਦੀ ਜ਼ਬਾਨ ਵਿਚੋਂ ਨਿਕਲਦਾ ਹੈ—ਧੰਨ ਗੁਰੂ ਅਰਜਨ ਦੇਵ ਜੀ! ਤੇ ਜੇ ਆ ਜਾਏ 'ਬਾਣੀ ਸ੍ਰੀ ਕਬੀਰ ਜੀ ਕੀ' ਤਾਂ ਕੋਈ ਨਹੀਂ ਕਹਿੰਦਾ—ਧੰਨ ਕਬੀਰ ਜੀ! ਸਾਰੇ ਚੁੱਪ ਹੀ ਹੋ ਜਾਂਦੇ ਨੇ, ਬਿਲਕੁਲ ਚੁੱਪ ਹੋ ਜਾਂਦੇ ਨੇ। ਆਇਆ ਹੈ ਵਾਕ, ਇਹ ਵੀ ਗੁਰੂ ਦਾ ਸ਼ਬਦ ਹੈ। ਇਹ ਵੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਾਕ ਹੈ। ਕੀ ਗੱਲ ਹੈ?

ਕਹਿੰਦੇ ਨੇ, ਮਨੁੱਖ ਦੇ ਅਚੇਤਨ ਮਨ 'ਚ ਖ਼ਿਆਲ ਆ ਜਾਂਦਾ ਹੈ ਕਿ ਜੁਲਾਹਾ ਈ ਐ, ਹੋਰ ਕੀ ਐ! ਉਹ ਛੀਂਬਾ ਹੀ ਸੀ, ਨਾਈ ਹੀ ਸੀ। ਉਹ ਕਸਾਈ

ਹੀ ਸੀ ਸਧਨਾ, ਹੋਰ ਕੀ ਹੈ। ਗ਼ਰੀਬ ਸਨ। ਇੰਜ ਮੈਂ ਵੇਖਦਾਂ, ਮਨੁੱਖ ਦੇ ਅਚੇਤਨ ਮਨ 'ਚ ਐਸੇ ਖ਼ਿਆਲ ਹੈਗੇ ਨੇ, ਵਰਨਾ ਇਹਨਾਂ ਬਾਰੇ ਗੁਰੂ ਅਮਰਦਾਸ ਜੀ ਕਹਿੰਦੇ ਨੇ:

**ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥**

*(ਸਿਰੀਰਾਗੁ ਮਹਲਾ ੩, ਪੰਨਾ 67)*

ਇਹਨਾਂ ਮਹਾਂਪੁਰਖਾਂ ਦੇ ਬਚਨ ਦੇਵੀ ਦੇਵਤੇ ਵੀ ਗਾਉਣਗੇ। ਰੂਏ-ਜ਼ਮੀਨ ਦੀ ਕੋਈ ਤਾਕਤ ਇਹਨਾਂ ਦੇ ਬਚਨ ਨਹੀਂ ਮਿਟਾ ਸਕਦੀ। ਖ਼ੈਰ!

ਲੰਬੀ ਚੌੜੀ ਵਿਚਾਰਧਾਰਾ ਮੇਰੀ ਉਸ ਤਰਕਬਾਜ਼ ਨਾਲ ਚੱਲੀ, ਜਿਹੜਾ ਮੇਰੇ ਕੋਲ ਦਿੱਲੀ ਸੁਭਾਵਿਕ ਆਇਆ ਸੀ। ਕਹਿਣ ਲੱਗਾ ਕਿ ਨਹੀਂ ਜੀ, ਤੁਸੀਂ ਕਿਤਨੀ ਵੀ ਗੱਲ ਕਰੋ ਪਰ ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਅੱਜ ਸਾਡਾ ਗੁਰੂ ਧਨ ਨਾਲ ਤੋਲਿਆ ਜਾਏਗਾ ਅਤੇ ਤਰਾਜ਼ੂ (ਤੱਕੜੀ) ਚਾਂਦੀ ਦੀ ਹੈ। ਫਿਰ ਉਹਦੇ ਇਕ ਪਲੜੇ ਵਿਚ ਗੁਰੂ ਨੂੰ ਰੱਖਿਆ ਜਾਏਗਾ ਤੇ ਦੂਜੇ ਪਲੜੇ ਵਿਚ ਧਨ ਰੱਖਿਆ ਜਾਵੇਗਾ ਅਤੇ ਜਗਤ ਨੂੰ ਪਤਾ ਚੱਲੇਗਾ ਕਿ ਸਾਡੇ ਗੁਰੂ ਦੀ ਮਹਿਮਾ ਕੀ ਏ! ਸਾਡੇ ਗੁਰੂ ਦੀ ਗੱਲ ਕੀ ਏ! ਬਕਾਇਦਾ ਤੱਕੜੀ ਉੱਤੇ ਜਿਹੜੇ ਬੋਲ ਲਿਖੇ, ਉਹ ਇਹ ਸਨ—ਆਪੇ ਕੰਡਾ ਆਪ ਤਰਾਜੀ। ਇਸ ਤਰ੍ਹਾਂ ਦੇ ਜਿਤਨੇ ਪਖੰਡੀ ਨੇ, ਆਸਰਾ ਬਾਣੀ ਦਾ ਹੀ ਲੈਂਦੇ ਨੇ, ਉਂਜ ਚੱਲ ਹੀ ਨਹੀਂ ਸਕਦੇ। ਇਕ ਕਦਮ ਵੀ ਚੱਲਣਾ ਇਹਨਾਂ ਲਈ ਔਖਾ ਹੈ।

ਜਦੋਂ ਉਹ ਇਸ ਤਰੀਕੇ ਨਾਲ ਦਾਅਵਾ ਕਰਨ ਲੱਗਾ ਤਾਂ ਮੈਂ ਸੋਚਿਆ ਕਿ ਇਹ ਸਾਰਾ ਕੁਝ ਹੋ ਲੈਣ ਦੇਈਏ, ਫਿਰ ਇਹਦੇ ਨਾਲ ਚਰਚਾ ਕਰਾਂਗੇ, ਅਜੇ ਨਹੀਂ। ਖ਼ੈਰ! ਕੋਈ ਨੌਂ ਵਜੇ ਤੋਂ ਬਾਅਦ ਜਦ ਮੈਂ ਆਪਣੇ ਪ੍ਰੋਗਰਾਮ ਤੋਂ ਫ਼ਾਰਗ਼ ਹੋਇਆ, ਤਾਂ ਮੈਂ ਟੀ.ਵੀ. 'ਤੇ ਇਹ ਸਿਲਸਿਲਾ ਵੇਖਿਆ। ਇਹ ਸਾਰਾ ਦ੍ਰਿਸ਼ ਦਿਖਾਇਆ ਗਿਆ। ਦੇਸ਼ ਦੇ ਬੜੇ ਬੜੇ ਮੰਤਰੀ ਵੀ ਉਥੇ ਪਹੁੰਚੇ ਹੋਏ ਸਨ। ਤਰਾਜ਼ੂ ਦੇ ਇਕ ਪਲੜੇ ਵਿਚ ਉਹਨਾਂ ਦਾ ਗੁਰੂ ਬੈਠਾ ਤੇ ਦੂਸਰੇ ਵਿਚ ਨੋਟ ਰੱਖੇ ਗਏ ਅਤੇ ਤੋਲਿਆ ਜਾ ਰਿਹਾ ਸੀ। ਦੂਜੇ ਦਿਨ ਵੀ ਉਹ ਪੁਰਸ਼ ਆਇਆ ਜੋ ਮੇਰੀ ਜ਼ਬਾਨ ਤੋਂ ਕਹਿਲਾਉਣਾ ਚਾਹੁੰਦਾ ਸੀ ਕਿ ਅਜੋਕੇ ਯੁੱਗ ਵਿਚ ਇਹ ਮਹਾਨ ਸੰਤ ਤੇ ਗੁਰੂ ਐ। ਇਨ੍ਹਾਂ ਦੀ ਮਹਿਮਾ ਵੇਖ ਲਵੋ। ਮੈਨੂੰ ਕਹਿੰਦਾ ਹੈ—ਗੁਰੂ ਦੀ ਮਹਿਮਾ ਵੇਖ ਲਈ? ਮੈਂ ਕਿਹਾ—ਵੇਖ ਲਈ। ਤੇ ਕਹਿੰਦਾ ਹੈ—ਸਾਡੇ ਗੁਰੂ ਬਾਰੇ ਹੁਣ ਤੁਹਾਡੇ ਕੀ ਖ਼ਿਆਲ ਨੇ? ਮੈਂ ਕਿਹਾ—ਓਹੀ, ਜਿਹੜੇ ਹਮੇਸ਼ਾ ਸੁਣਦੇ ਓ। ਤਾਂ ਔਖਾ ਹੋ ਕੇ ਉਹ ਕਹਿਣ ਲੱਗਾ—ਤੁਹਾਡੇ 'ਤੇ ਕੋਈ ਅਸਰ ਨਹੀਂ ਹੈ! ਮੈਂ ਕਿਹਾ—ਅਸਰ ਮੈਂ ਤਾਂ ਹੀ ਕਬੂਲ ਕਰਾਂਗਾ, ਪਹਿਲਾਂ ਮੇਰੇ ਦੋ ਚਾਰ ਸੁਆਲਾਂ ਦਾ ਜੁਆਬ ਦੇਹ! ਕਹਿੰਦੈ—ਦੱਸੋ!

ਮੈਂ ਕਿਹਾ—ਤੈਨੂੰ ਪਤੈ ! ਤੱਕੜੀ ਆਲਮੇ-ਵਜੂਦ ਵਿਚ ਕਿਉਂ ਆਈ ? ਇਹਦੀ ਲੋੜ ਕਿਉਂ ਪੈ ਗਈ ? ਮੈਂ ਆਖਿਆ—ਜਦ ਸੰਸਾਰ ਵਿਚ ਸਿੱਕਾ ਮੌਜੂਦ ਨਹੀਂ ਸੀ, ਕਰੰਸੀ ਨਹੀਂ ਸੀ, ਪੈਸਾ ਧੇਲਾ ਨਹੀਂ ਸੀ। ਤਾਂ ਵਸਤੂਆਂ ਦੇ ਬਦਲੇ ਵਸਤੂਆਂ ਦਿੱਤੀਆਂ ਜਾਂਦੀਆਂ ਸਨ। ਗਊ ਦੇ ਦਿੱਤੀ, ਮੱਝ ਲੈ ਲਈ। ਦੋ ਮੱਝਾਂ ਦੇ ਦਿੱਤੀਆਂ, ਇਕ ਊਠ ਲੈ ਲਿਆ। ਚਾਰ ਮੱਝਾਂ ਦੇ ਦਿੱਤੀਆਂ ਤੇ ਇਕ ਹਾਥੀ ਲੈ ਆਂਦਾ। ਇਸ ਤਰ੍ਹਾਂ ਹੀ ਚੱਲਦਾ ਸੀ। ਵਸਤੂਆਂ ਦੇ ਬਦਲੇ ਵਸਤੂਆਂ ਲੈ ਆਂਦੀਆਂ। ਪੈਸਾ ਧੇਲਾ ਨਹੀਂ ਸੀ। ਸਾਗ ਸਬਜ਼ੀ ਲਿਆਉਣੀ ਹੈ ਤਾਂ ਬਦਲੇ 'ਚ ਦਾਣੇ ਦੇ ਦਿਓ। ਸਮੁੱਚੀ ਦੁਨੀਆਂ ਵਿਚ ਇਹੀ ਕੁਝ ਸੀ, ਜਦ ਸਿੱਕਾ ਨਹੀਂ ਸੀ। ਸਾਰੀ ਦੁਨੀਆਂ ਵਿਚ ਵਸਤੂ ਦੇ ਬਦਲੇ ਵਸਤੂ ਦਿੱਤੀ ਜਾਂਦੀ ਸੀ ਤੇ ਵਸਤੂ ਹੀ ਧਨ ਸੀ। ਅਤੇ ਦੂਰ ਨਾ ਜਾਈਏ, ਦੇਸ਼ ਦੀ ਵੰਡ ਤੋਂ ਪਹਿਲੇ ਮੈਂ ਆਪਣੀਆਂ ਅੱਖਾਂ ਨਾਲ ਵੇਖਿਆ ਹੈ ਕਿ ਅਫ਼ਗਾਨਿਸਤਾਨ ਤੋਂ ਪਠਾਣ ਲੋਕ ਖ਼ੁਸ਼ਕ ਮੇਵਾ ਵੇਚਣ ਆਉਂਦੇ ਸਨ, ਤੇ ਮੈਨੂੰ ਆਪਣੇ ਪਿੰਡ ਦੀ ਗੱਲ ਯਾਦ ਹੈ, ਲੋਕੀਂ ਇਕ ਛਾਬੇ ਵਿਚ ਦਾਣੇ ਰੱਖ ਦਿੰਦੇ ਸਨ ਤੇ ਦੂਜੇ ਛਾਬੇ 'ਚ ਅਖਰੋਟ ਰੱਖ ਲੈਂਦੇ ਸਨ, ਬਦਾਮ ਰੱਖ ਲੈਂਦੇ ਸਨ। ਪੈਸੇ ਧੇਲੇ ਦੀ ਕੋਈ ਇਤਨੀ ਗੱਲ ਹੀ ਨਹੀਂ ਸੀ। ਵਸਤੂ ਦੇ ਬਦਲੇ ਵਸਤੂ ਇਹ ਆਮ ਚੱਲਦੀ ਸੀ।

ਹੁਣ ਦੋ ਚੀਜ਼ਾਂ ਬਰਾਬਰ ਕੀਤੀਆਂ ਜਾਣ, ਵੱਧ ਘੱਟ ਨਾ ਹੋਣ ਤਾਂ ਤਰਾਜ਼ੂ ਦੀ ਲੋੜ ਪਈ। ਤੁਲਾ, ਤੱਕੜੀ ਦੀ ਲੋੜ ਪਈ। ਮੈਂ ਕਿਹਾ ਕਿ ਤੱਕੜੀ ਦੇ ਇਕ ਛਾਬੇ ਵਿਚ ਤੇਰਾ ਗੁਰੂ ਬੈਠਾ ਸੀ ਤੇ ਦੂਜੇ ਛਾਬੇ ਵਿਚ ਕਿੰਨੇ ਕੁ ਨੋਟ ਸਨ ? ਕਿੰਨਾ ਕੁ ਧਨ ਸੀ ? ਆਖਣ ਲੱਗਾ ਕਿ ਨੌਂ ਲੱਖ ਦੇ ਨੋਟ ਸਨ। ਤਾਂ ਮੈਂ ਕਿਹਾ—ਤੇਰੇ ਗੁਰੂ ਦੀ ਕੀਮਤ ਨੌਂ ਲੱਖ ਹੈ। ਦੋ ਪਲੜੇ ਬਰਾਬਰ ਜੂ ਹੋ ਗਏ। ਇਸ ਤੋਂ ਜ਼ਿਆਦਾ ਨਹੀਂ ਹੈ। ਇਸ ਦੇਸ਼ ਵਿਚ ਅਰਬਾਂਪਤੀ ਮੌਜੂਦ ਨੇ, ਕਰੋੜਾਂਪਤੀ ਮੌਜੂਦ ਨੇ, ਜਿਹਨਾਂ ਦੇ ਪੈਰਾਂ ਦੀ ਖ਼ਾਕ ਵੀ ਤੇਰਾ ਗੁਰੂ ਨਹੀਂ ਏ, ਕਿਉਂਕਿ ਤੱਕੜੀ ਨਾਲ ਤੁਲ ਗਿਆ, ਦੋ ਪਲੜੇ ਬਰਾਬਰ ਹੋ ਗਏ। ਵਸਤੂ ਦੇ ਸਾਹਮਣੇ ਵਸਤੂ ਬਰਾਬਰ ਹੋ ਗਈ। ਤੇਰੇ ਗੁਰੂ ਦੀ ਕੀਮਤ ਨੌਂ ਲੱਖ ਰੁਪਏ ਹੋ ਗਈ, ਇਸ ਤੋਂ ਜ਼ਿਆਦਾ ਨਹੀਂ। ਅਸਲ ਜਿਹੜਾ ਗੁਰੂ ਹੁੰਦਾ ਹੈ, ਜਿਸ ਨੂੰ ਰੱਬੀ ਜੋਤ ਜਾਂ ਰੱਬੀ ਗਿਆਨ ਕਹਿੰਦੇ ਨੇ, ਉਹ ਪੈਸਿਆਂ ਨਾਲ ਨਹੀਂ ਤੋਲਿਆ ਜਾਂਦਾ। ਤੇ ਜਿਹੜਾ ਆਪਣੇ ਆਪ ਨੂੰ ਪੈਸਿਆਂ ਨਾਲ ਤੁਲਵਾਉਣ ਲਈ ਰਾਜ਼ੀ ਹੋ ਗਿਆ ਹੈ, ਉਹ ਕੋਈ ਸੰਸਾਰੀ ਹੋ ਸਕਦਾ ਹੈ। ਇਹ ਝੂਠ ਤੋਲਿਆ ਗਿਆ ਹੈ। ਸੱਚ ਨਹੀਂ ਤੁਲਦਾ।

ਇਸ ਧਾਰਮਿਕ ਦੁਨੀਆਂ ਅੰਦਰ ਕਈਆਂ ਦੀ ਅਕਲ ਕੰਮ ਨਹੀਂ ਕਰਦੀ। ਹਾਂ, ਜਿਹਨਾਂ ਦੀ ਅਕਲ ਕੰਮ ਨਹੀਂ ਕਰਦੀ, ਤੁਸੀਂ ਉਹਨਾਂ ਨੂੰ ਵਰਗਲਾ ਸਕਦੇ ਹੋ। ਸ਼ਬਦ ਦੀ, ਗੁਰੂ ਦੀ, ਗਿਆਨ ਦੀ ਭੇਟਾ ਤਾਂ ਹੋ ਸਕਦੀ ਹੈ, ਪਰ ਇਹਨਾਂ

ਨੂੰ ਤੋਲਿਆ ਨਹੀਂ ਜਾ ਸਕਦਾ। ਗੁਰੂ ਦਾ ਮਤਲਬ ਹੈ—ਗਿਆਨ, ਪਰ ਤੁਹਾਡਾ ਗੁਰੂ ਤਾਂ ਤੋਲਿਆ ਗਿਆ ਹੈ। ਗੱਲ ਖ਼ਤਮ ਹੋ ਗਈ। ਨੌਂ ਲੱਖ ਉਸ ਦੀ ਕੀਮਤ ਹੈ, ਇਸ ਤੋਂ ਜ਼ਿਆਦਾ ਨਹੀਂ। ਆਖਣ ਲੱਗਾ—ਇਸ ਤਰ੍ਹਾਂ ਵੀ ਸੋਚਿਆ ਜਾਂਦਾ ਹੈ ? ਮੈਂ ਕਿਹਾ—ਹਾਂ, ਜਿਹਨਾਂ ਨੂੰ ਗੁਰਬਾਣੀ ਦਾ ਬੋਧ ਹੈ, ਉਹ ਇਸ ਢੰਗ ਨਾਲ ਵੀ ਸੋਚਦੇ ਨੇ। ਤੁਸੀਂ ਜਾ ਕੇ ਮੂਰਖਾਂ 'ਤੇ ਪ੍ਰਭਾਵ ਪਾਓ ਕਿ ਗੁਰੂ ਸਾਡਾ ਤੋਲਿਆ ਗਿਆ ਹੈ।

ਮੈਂ ਅਰਜ਼ ਕਰਾਂ—ਬੜੀ ਚਰਚਾ ਸੀ ਅਖ਼ਬਾਰਾਂ ਅੰਦਰ ਤੇ ਲੋਕੀਂ ਥਾਂ ਥਾਂ ਉੱਤੇ ਬੜੀ ਮਹਿਮਾ ਕਰਦੇ ਪਏ ਸਨ ਕਿ ਸਾਡਾ ਗੁਰੂ ਧਨ ਨਾਲ ਤੋਲਿਆ ਗਿਆ ਹੈ। ਮੈਂ ਉਸ ਨੂੰ ਕਿਹਾ ਕਿ ਨਹਿਰੂ ਨੂੰ ਸੋਨੇ ਨਾਲ ਤੋਲਿਆ ਗਿਆ ਸੀ। ਉਹ ਸੋਨਾ ਪੰਜਾਹ ਲੱਖ ਤੋਂ ਵੀ ਜ਼ਿਆਦਾ ਦਾ ਸੀ, ਜਦੋਂ ਉਸ ਨੂੰ ਤੋਲਿਆ ਗਿਆ ਸੀ। ਲਾਲ ਬਹਾਦਰ ਸ਼ਾਸਤਰੀ ਨੂੰ ਮਦਰਾਸ ਅੰਦਰ ਸੋਨੇ ਨਾਲ ਤੋਲਿਆ ਗਿਆ ਸੀ। ਉਹ ਵੀ ਪੰਜਾਹ ਸੱਠ ਲੱਖ ਤੋਂ ਜ਼ਿਆਦਾ ਦਾ ਸੋਨਾ ਸੀ। ਫਿਰ ਉਹਨਾਂ ਦੇ ਸਾਹਮਣੇ ਤੇਰਾ ਗੁਰੂ ਕੀ ਹੈ! ਗੱਲ ਖ਼ਤਮ ਹੋ ਗਈ। ਉਹਨੂੰ ਅੱਗੋਂ ਕੋਈ ਜੁਆਬ ਨਾ ਆਇਆ।

## 4. ਗੁਰੂ-ਪੰਥ ਤੇ ਸਿੱਖ ਰਹਿਤ ਮਰਯਾਦਾ

ਰਾਧਾ ਸੁਆਮੀਆਂ ਨਾਲ ਮੇਰੀਆਂ ਯੂ.ਕੇ. ਵਿਚ ਤੇ ਦਿੱਲੀ ਵਿਚ ਇਸ ਗੱਲ ਦੀਆਂ ਝੜਪਾਂ ਹੋਈਆਂ ਨੇ। ਮੈਂ ਕਿਹਾ—ਗੁਰਬਾਣੀ ਨੂੰ ਤੁਸੀਂ ਇਸ਼ਟ ਨਹੀਂ ਮੰਨਦੇ ਤਾਂ ਫਿਰ ਬਾਣੀ ਨੂੰ ਅੱਗੇ ਕਰਕੇ ਆਪਣੀ ਗੁਰਿਆਈ ਚਮਕਾਉਣ ਦਾ ਕੀ ਮਤਲਬ ਐ ? ਕਹਿਣ ਲੱਗੇ—ਅਸੀਂ ਇਸ਼ਟ ਮੰਨਦੇ ਆਂ, ਪਰ ਤੁਹਾਡੇ ਖਰੜੇ (ਸਿੱਖ ਰਹਿਤ ਮਰਯਾਦਾ) ਮੁਤਾਬਿਕ ਨਹੀਂ ਮੰਨਦੇ। ਉਂਜ ਇਸ਼ਟ ਮੰਨਦੇ ਆਂ। ਤੁਹਾਡੇ ਖਰੜੇ ਦੀ ਸ਼ੈਲੀ ਨੂੰ ਅਸੀਂ ਨਹੀਂ ਮੰਨਦੇ। ਕੁਦਰਤੀ ਗੱਲ ਹੈ ਫਿਰ ਅਲੱਗ ਹੋ ਗਿਆ ਇਹਨਾਂ ਦਾ ਸਿਲਸਿਲਾ, ਜੇ ਖਰੜੇ ਨੂੰ ਨਹੀਂ ਮੰਨਦੇ, ਜੇ ਇਹਦੀ ਸ਼ੈਲੀ ਨੂੰ ਨਹੀਂ ਮੰਨਦੇ।

ਅੱਜ ਜੇ ਇਹਦੇ ਵਿੱਚੋਂ ਵੀ ਚੰਦ ਬੰਦੇ ਕਹਿ ਦਿੰਦੇ ਨੇ ਕਿ ਅਸੀਂ ਇਸ ਵਿੱਚੋਂ ਔਹ ਗੱਲ ਵੀ ਨਹੀਂ ਮੰਨਦੇ, ਜੋ ਪੰਥ ਨੇ ਪ੍ਰਮਾਣ ਕੀਤਾ ਤੇ ਬਣਾਇਆ ਹੈ। ਗੁਰੂ ਘਰ ਦੇ ਮਹਾਨ ਵਿਦਵਾਨਾਂ ਨੇ ਬਹੁਤ ਜ਼ਿਆਦਾ ਮਿਹਨਤ ਕਰਕੇ ਬਣਾਇਆ। ਫਿਰ ਸਰਬ ਸੰਮਤੀ ਨਾਲ ਗੱਲ ਪਾਸ ਹੋਈ। ਅਕਾਲ ਤਖ਼ਤ ਦੀ ਮੋਹਰ ਲਾ ਕੇ ਰਾਇਜ਼ ਕਰ ਦਿੱਤਾ। ਤੁਸੀਂ ਆਖੋ ਸਾਨੂੰ ਪ੍ਰਵਾਨ ਨਹੀਂ। ਤੇ ਖਿਮਾ ਕਰਨੀ, ਫਿਰ ਉਹਨਾਂ ਵਿਚ (ਰਾਧਾ ਸੁਆਮੀਆਂ) ਤੇ ਸਾਡੇ ਵਿਚ ਕੀ ਫ਼ਰਕ ਐ ? ਉਹਦੇ ਵਿਚ ਜਿੰਨੀਆਂ ਰਹਿਤਾਂ ਲਿਖੀਆਂ ਨੇ, ਓਨੀਆਂ ਹੀ ਰਹਿਤਾਂ ਨੇ, ਹੋਰ

ਕੋਈ ਰਹਿਤ ਨਹੀਂ। ਇਤਨੀ ਮੈਂ ਅਰਜ਼ ਕਰ ਦਿਆਂ। ਅਗਰ ਕੋਈ ਹੋਰ ਰਹਿਤ ਹੈ ਤਾਂ ਮੇਰੇ ਵਰਗਾ ਦਾਅਵਾ ਕਰਨ ਵਾਲਾ ਹੋਵੇਗਾ। ਜਿਵੇਂ ਮੈਂ ਕੋਈ ਦਾਅਵਾ ਕਰ ਦਿਆਂ, ਕੋਈ ਹੋਰ ਦਾਅਵਾ ਕਰ ਦੇਵੇਗਾ। ਫਿਰ ਕਿਸੇ ਦਾ ਕੋਈ ਹੋਰ ਦਾਅਵਾ ਹੋਵੇਗਾ। ਰਹਿਤਾਂ ਉਹੀ ਨੇ ਜੋ ਖਰੜੇ ਵਿਚ ਨੇ, ਕੁਰਹਿਤਾਂ ਉਹੀ ਨੇ ਜੋ ਖਰੜੇ ਵਿਚ ਨੇ, ਹੋਰ ਕੋਈ ਨਹੀਂ। ਅਗਰ ਆਖੋ ਕੋਈ ਹੋਰ ਵੀ ਹੈ ਤਾਂ ਇਸ ਤਰ੍ਹਾਂ ਕੋਈ ਹੋਰ ਚੌਥਾ ਖੜਾ ਹੋ ਜਾਵੇਗਾ, ਪੰਜਵਾਂ ਖੜਾ ਹੋ ਜਾਵੇਗਾ। ਤੁਸੀਂ ਕੌਮ ਨੂੰ ਹੋਰ ਖੇਰੂੰ ਖੇਰੂੰ ਕਰ ਦਿਉਗੇ। ਟੁਕੜੇ ਟੁਕੜੇ ਕਰ ਦਿਉਗੇ। ਇਹ ਤਾਂ ਪਹਿਲੇ ਹੀ ਟੁਕੜੇ ਟੁਕੜੇ ਹੋ ਗਈ ਹੈ। ਪਹਿਲੇ ਹੀ ਅਸੀਂ ਕਾਫ਼ੀ ਕਮਜ਼ੋਰ ਹੋ ਗਏ ਆਂ ਅਤੇ ਅਗਲਿਆਂ ਨੇ ਸਾਡੀ ਕਮਜ਼ੋਰੀ ਨੂੰ ਵੇਖ ਲਿਆ ਹੈ। ਬਈ ਇਹ ਕੁਝ ਵੀ ਨਹੀਂ ਕਰ ਸਕਦੇ। ਕਿਉਂਕਿ ਜਮਹੂਰੀ ਰਾਜ ਕੀ ਏ ? ਵੋਟਾਂ ਦਾ ਹੀ ਰਾਜ ਐ। ਉਹਨਾਂ ਨੂੰ ਪਤਾ ਚੱਲ ਗਿਆ ਹੈ, ਉਹਨਾਂ ਨੇ ਵੰਡ ਦਿੱਤਾ ਹੈ। ਇਹਨਾਂ ਦਾ ਅੰਮ੍ਰਿਤ ਇਕ ਨਹੀਂ, ਇਹਨਾਂ ਦਾ ਇਸ਼ਟ ਇਕ ਨਹੀਂ। ਇਹਨਾਂ ਦੀ ਮਰਯਾਦਾ ਇਕ ਨਹੀਂ। ਤੇ ਫਿਰ ਇਹਨਾਂ ਦੀ ਰਾਜਸੀ ਪਾਰਟੀ ਇਕ ਨਹੀਂ। ਇਸ ਗੱਲ ਦਾ ਉਹਨਾਂ ਨੂੰ ਪਤਾ ਚੱਲ ਗਿਆ ਹੈ। ਸਾਡੀ ਕਮਜ਼ੋਰੀ ਕੀ ਏ ? ਨਾ ਇਹਨਾਂ ਦੀ ਰਾਜਸੀ ਪਾਰਟੀ ਇਕ ਹੈ, ਨਾ ਇਹਨਾਂ ਦੀ ਰਾਜਨੀਤੀ ਇਕ ਹੈ, ਨਾ ਇਹਨਾਂ ਦਾ ਅੰਮ੍ਰਿਤ ਇਕ ਹੈ, ਨਾ ਇਹਨਾਂ ਦੀ ਇਬਾਦਤ ਦਾ ਢੰਗ ਇਕ ਹੈ, ਨਾ ਇਹਨਾਂ ਦੀ ਮਰਯਾਦਾ ਇਕ ਹੈ। ਕੀ ਹੋਇਆ ਜੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਲੈਂਦੇ ਨੇ। ਇਹ ਤਾਂ ਕਿਤੋਂ ਵੀ ਇਕ ਨਹੀਂ ਨੇ। ਇਹ ਤਾਂ ਅਨੇਕਤਾ ਵਿਚ ਨੇ। ਇਸ ਕਮਜ਼ੋਰੀ ਦਾ ਉਹਨਾਂ ਨੂੰ ਪਤਾ ਹੈ। ਇਕ ਕੌਮੀ ਦਰਦ ਹੋਣ ਦੇ ਨਾਤੇ ਮੈਂ ਅਰਜ਼ ਕਰਦਾ ਪਿਆਂ। ਹੋਰ ਤੁਹਾਡੇ ਪਾਸੋਂ ਮੇਰਾ ਕੋਈ ਸੁਆਰਥ ਨਹੀਂ ਏ। ਨਾ ਹੀ ਮੈਂ ਕੋਈ ਆਪਣਾ ਫ਼ਿਰਕਾ ਜਾਂ ਧੜਾ ਬਣਾਇਆ ਏ। ਉਹ ਜਿਹੜਾ ਅਕਾਲ ਪੁਰਖ ਦਾ ਅਕਾਲ ਤਖ਼ਤ ਹੈ, ਓਹੀ ਇਕ ਮੇਰਾ ਧੜਾ ਹੈ, ਮੈਂ ਉਸ ਦੀ ਗੱਲ ਕਰਦਾ ਪਿਆਂ। ਪੰਥ ਨੇ ਜੋ ਬਾਕਾਇਦਾ ਇਕ ਖਰੜਾ ਬਣਾਇਆ ਏ, ਉਸ ਦੀ ਗੱਲ ਕਰਦਾ ਪਿਆਂ। ਉਸ ਖਰੜੇ ਦੇ ਉਲਟ ਜੋ ਕੋਈ ਅੰਮ੍ਰਿਤ ਦੀ ਮਰਯਾਦਾ ਬਣਾਵੇ ਤੇ ਰਹਿਤ ਬਹਿਤ ਦੀ ਮਰਯਾਦਾ ਦੱਸੇ, ਕਿਸੇ ਹੱਦ ਤੱਕ ਉਹ ਪੰਥ-ਧਰੋਹੀ ਹੋਵੇਗਾ। ਇਤਨੀ ਮੈਂ ਅਰਜ਼ ਕਰ ਦਿਆਂ, ਕਿਉਂਕਿ ਪੰਥ ਨੇ ਹੀ ਉਹ ਬਣਾਇਆ ਹੈ। ਜਾਂ ਪਹਿਲੇ ਉਸ ਨੂੰ ਤਬਦੀਲ ਕਰਾਉ ਤੇ ਫਿਰ ਚਲਾਉ। ਜਦ ਤੁਸੀਂ ਤਬਦੀਲ ਨਹੀਂ ਕਰ ਸਕਦੇ, ਫਿਰ ਉਲਟ ਕਿਉਂ ਚੱਲਦੇ ਓ ?

ਸ਼੍ਰੋਮਣੀ ਕਮੇਟੀ ਦਾ ਪ੍ਰਧਾਨ ਤਬਦੀਲ ਨਹੀਂ ਕਰ ਸਕਦਾ। ਸ਼੍ਰੋਮਣੀ ਕਮੇਟੀ ਦਾ ਸਕੱਤਰ ਤਬਦੀਲ ਨਹੀਂ ਕਰ ਸਕਦਾ। ਅਕਾਲੀ ਦਲ ਦਾ ਪ੍ਰਧਾਨ ਨਹੀਂ ਤਬਦੀਲ ਕਰ ਸਕਦਾ। ਸਿੱਖ ਜਗਤ ਦੇ ਸਾਰੇ ਵਿਦਵਾਨ ਇਕੱਠੇ ਹੋਣਗੇ,

ਮਹਾਤਮਾਂ ਲੋਕ ਇਕੱਠੇ ਹੋਣਗੇ, ਅਭਿਆਸੀ ਇਕੱਠੇ ਹੋਣਗੇ ਤੇ ਸਰਬ-ਸੰਮਤੀ ਨਾਲ ਜੋ ਫ਼ੈਸਲਾ ਹੋਏਗਾ ਤਾਂ ਤਬਦੀਲ ਹੋਏਗਾ, ਉਂਜ ਹੋ ਹੀ ਨਹੀਂ ਸਕਦਾ।

ਇਕ ਵਾਰ ਦੋ ਪੰਕਤੀਆਂ ਇਸ ਖਰੜੇ ਵਿਚ ਪਾਉਣੀਆਂ ਸਨ ਤੇ ਤਿੰਨ ਦਿਨ ਬਹਿਸ ਹੁੰਦੀ ਰਹੀ ਅਤੇ ਸਾਰਾ ਦਿਨ ਸਭਾ ਚੱਲਦੀ ਰਹਿੰਦੀ ਸੀ। ਪੰਕਤੀਆਂ ਸਿਰਫ਼ ਇਹ ਐਡ (ADD) ਕਰਨੀਆਂ ਸਨ ਖਰੜੇ ਵਿਚ ਕਿ ਇਹ ਜਿਹੜੇ ਨਿਰੰਕਾਰੀ ਨੇ, ਇਹਨਾਂ ਨਾਲ ਮਿਲਵਰਤਨ ਨਹੀਂ ਰੱਖਣੀ। ਬਸ, ਖਰੜੇ ਵਿਚ ਇਹ ਪੰਕਤੀਆਂ ਐਡ (ADD) ਕਰਨੀਆਂ ਸਨ, ਪਰ ਨਹੀਂ ਹੋ ਸਕੀਆਂ। ਤਿੰਨ ਦਿਨ ਦੀ ਲੰਬੀ ਬਹਿਸ ਤੋਂ ਬਾਅਦ ਆਖ਼ਰ ਇਹ ਫ਼ੈਸਲਾ ਹੋਇਆ ਕਿ ਹੁਕਮਨਾਮਾ ਤਾਂ ਜਾਰੀ ਹੋ ਸਕਦਾ ਹੈ ਪਰ ਇਹਦੇ ਵਿਚ ਨਹੀਂ ਐਡ (ADD) ਕਰਨੀਆਂ। ਅੱਜ ਇਹ ਕੀਤੀਆਂ, ਕੱਲ ਕੁਝ ਹੋਰ ਕਰਨਾ ਪਏਗਾ, ਪਰਸੋਂ ਕੁਝ ਹੋਰ ਕਰਨਾ ਪਏਗਾ ਤਾਂ ਖਰੜਾ ਬਹੁਤ ਲੰਬਾ ਹੋ ਜਾਏਗਾ। ਖਰੜੇ ਦੀ ਮੂਲ ਰੂਪ-ਰੇਖਾ ਬਦਲ ਜਾਏਗੀ। ਕੱਲ ਕੋਈ ਹੋਰ ਘਟਨਾ ਘਟ ਸਕਦੀ ਹੈ, ਪਰਸੋਂ ਕੋਈ ਹੋਰ ਘਟਨਾ ਘਟ ਸਕਦੀ ਹੈ। ਮੈਂ ਇੰਨੀ ਅਰਜ਼ ਕਰ ਦਿਆਂ ਕਿ ਕਈਆਂ ਨੂੰ ਇੰਜ ਭੁਲੇਖਾ ਹੈ ਕਿ ਇਕ ਬੰਦੇ ਨੇ ਖਰੜਾ ਬਣਾ ਦਿੱਤਾ ਹੈ। ਇਕ ਬੰਦੇ ਨੇ ਨਹੀਂ ਬਣਾਇਆ। ਨਾ ਇਕ ਬੰਦਾ ਉਸ ਨੂੰ ਤਬਦੀਲ ਕਰ ਸਕਦਾ ਹੈ, ਨਾ ਇਕ ਬੰਦਾ ਬਣਾ ਸਕਦਾ ਹੈ। ਕਿਸੇ ਦੀ ਜੁਰਅੱਤ ਹੀ ਨਹੀਂ। ਧਾਰਮਿਕ ਸਲਾਹਕਾਰ ਕਮੇਟੀ ਅਲੱਗ ਹੈ ਜੋ ਬਕਾਇਦਾ ਧਰਮ ਸੰਬੰਧੀ ਮਸਲਿਆਂ ਨੂੰ ਨਜਿੱਠ ਕੇ ਸਰਬ-ਸੰਮਤੀ ਨਾਲ ਪਾਸ ਕਰਦੀ ਹੈ। ਕਿਸੇ ਪ੍ਰਧਾਨ ਦੀ ਕੋਈ ਤਾਕਤ ਨਹੀਂ ਕਿ ਖਰੜੇ ਵਿੱਚੋਂ ਕੋਈ ਇਕ ਪੰਕਤੀ ਘਟਾ ਦੇਵੇ ਜਾਂ ਇਕ ਪੰਕਤੀ ਵਧਾ ਦੇਵੇ। ਇਹ ਤਾਕਤ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੀ ਵੀ ਨਹੀਂ, ਪਰ ਅਫ਼ਸੋਸ ਦੀ ਗੱਲ ਹੈ ਕਿ ਜਣਾ ਖਣਾ ਉਸ ਨੂੰ ਬਦਲ ਕੇ ਰੱਖ ਦਿੰਦਾ ਹੈ। ਜਣਾ ਖਣਾ ਉਸ ਦੀ ਮੁਖ਼ਾਲਫ਼ਤ ਕਰਕੇ ਰੱਖ ਛੱਡਦਾ ਹੈ। ਕੁਝ ਤਾਂ ਅਕਲ ਤੇ ਹੋਸ਼ ਤੋਂ ਕੰਮ ਲਵੋ।

## 5. ਲੜਾਈਆਂ ਦਾ ਕਾਰਨ—ਸੁਆਰਥ

ਝਗੜਾ ਕਿਸ ਗੱਲ ਤੋਂ ਹੁੰਦਾ ਹੈ ? ਇਸ ਦਾ ਇੱਕੋ ਹੀ ਉੱਤਰ ਹੈ—ਸੁਆਰਥ ਤੋਂ। ਮੇਰੇ ਦੋਸਤ ਨੂੰ ਜੋ ਕੁਝ ਚਾਹੀਦਾ ਹੈ, ਉਹੀ ਕੁਝ ਮੈਨੂੰ ਚਾਹੀਦਾ ਹੈ। ਸੁਆਰਥ ਟਕਰਾਉਂਦਾ ਹੈ, ਭਾਵੇਂ ਮਜ਼ਹਬ ਇਕ ਹੋਵੇ, ਭਾਸ਼ਾ ਇਕ ਹੋਵੇ, ਮੁਲਕ ਇਕ ਹੋਵੇ, ਘਰਾਣਾ ਇਕ ਹੋਵੇ, ਕੋਈ ਮਾਇਨੇ ਨਹੀਂ ਰੱਖਦਾ, ਸੁਆਰਥ ਟਕਰਾਅ ਜਾਂਦਾ ਹੈ।

ਜਦ ਕਦੀ ਇਸ ਤਰ੍ਹਾਂ ਦੀ ਗੱਲ ਚੱਲਦੀ ਹੈ ਤਾਂ ਮੈਨੂੰ ਪਟਨਾ ਸਾਹਿਬ ਦੀ ਇਕ ਘਟਨਾ ਯਾਦ ਆ ਜਾਂਦੀ ਹੈ। ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਜੀ

ਮਹਾਰਾਜ ਦੇ ਪ੍ਰਕਾਸ਼ ਉਤਸਵ ਗੁਰਪੁਰਬ 'ਤੇ ਇਕ ਚੋਟੀ ਦਾ ਰਾਜਨੀਤਕ, ਸਿੱਖ ਸਟੇਜ 'ਤੇ ਬੋਲ ਰਿਹਾ ਸੀ ਕਿ 'ਹਮਾਰੇ ਦੇਸ਼ ਕੀ ਸਮੱਸਿਆਏਂ ਇਸ ਲੀਏ ਅਧਿਕ ਹੈਂ, ਕਿਉਂਕਿ ਯਹਾਂ ਭਿੰਨ ਭਿੰਨ ਭਾਸ਼ਾਏਂ ਹੈਂ। ਭਿੰਨ ਭਿੰਨ ਮਜ਼ਹਬ ਹੈਂ। ਭਿੰਨ ਭਿੰਨ ਖਾਨ ਪਾਨ, ਪਹਿਰਾਨ ਹੈਂ। ਇਸ ਲੀਏ ਔਰ ਮੁਲਕੋਂ ਸੇ ਹਮਾਰੇ ਮੁਲਕ ਕੀ ਸਮੱਸਿਆਏਂ ਬਹੁਤ ਅਧਿਕ ਹੈਂ।'

ਇਹੋ ਜਿਹੇ ਰਾਜਨੀਤਕਾਂ ਨੂੰ ਕਰੀਬਨ ਕਰੀਬਨ ਬੋਲਣ ਦੀ ਆਦਤ ਹੁੰਦੀ ਹੈ। ਸੁਣਨ ਦਾ ਇਹਨਾਂ ਕੋਲ ਸਮਾਂ ਨਹੀਂ ਹੁੰਦਾ। ਮੈਂ ਉਹਦੇ ਅਲਫ਼ਾਜ਼ ਨੋਟ ਕਰ ਲਏ। ਮੈਂ ਕਿਹਾ—ਇਹਨੂੰ ਜੁਆਬ ਦੇਣਾ ਹੈ। ਫਿਰ ਰੱਬ ਦੀ ਨੇਤ ਜਦੋਂ ਸਾਡਾ ਬੋਲਣ ਦਾ ਸਮਾਂ ਆਇਆ, ਉਸ ਤੋਂ ਪਹਿਲਾਂ ਉੱਠ ਕੇ ਉਹ ਚਲਾ ਗਿਆ। ਮੈਂ ਕਿਹਾ—ਚਲੋ ਕੋਈ ਨਹੀਂ, ਸ਼ਾਇਦ ਕੋਈ ਅਹਿਲਕਾਰ ਇਹਦੇ ਕੰਨਾਂ ਵਿਚ ਪਾ ਦੇਵੇਗਾ। ਮੈਂ ਕਿਹਾ—ਮੂਲ ਸਮੱਸਿਆਵਾਂ ਦਾ ਇਹ ਕਾਰਨ ਹੀ ਨਹੀਂ, ਜੋ ਇਹਨਾਂ ਨੇ ਦੱਸਿਆ ਹੈ। ਬਾਈ ਦੇਸ਼ ਨੇ ਅਰਬ ਦੇ—ਕਤਰ ਹੈ, ਬਹਿਰੀਨ ਹੈ, ਆਬੂ ਧਾਬੀ ਹੈ, ਦੁਬੱਈ ਹੈ, ਕੁਵੈਤ ਹੈ, ਇਰਾਕ ਹੈ, ਈਰਾਨ ਹੈ, ਸਾਊਦੀ ਅਰਬ ਹੈ, ਜਾਰਡਨ ਹੈ, ਲੀਬੀਆ ਹੈ, ਮਿਸਰ ਹੈ। ਇਸ ਤਰ੍ਹਾਂ ਬਾਈ ਮੁਲਕ ਨੇ। ਬਾਈਆਂ ਦੀ ਭਾਸ਼ਾ ਅਰਬੀ ਹੈ। ਬਾਈਆਂ ਦਾ ਮਜ਼ਹਬ ਇਸਲਾਮ ਹੈ। ਬਾਈਆਂ ਦਾ ਧਰਮ ਗ੍ਰੰਥ ਕੁਰਾਨ ਸ਼ਰੀਫ਼ ਹੈ। ਬਾਈਆਂ ਦਾ ਇਸ਼ਟ ਮੁਹੰਮਦ ਸਾਹਿਬ ਹੈ। ਬਾਈਆਂ ਦੀ ਬੰਦਗੀ ਦਾ ਢੰਗ ਵੀ ਇੱਕੋ ਹੈ, ਪੰਜ ਵਕਤ ਨਮਾਜ਼ ਪੜ੍ਹਦੇ ਨੇ, ਲੇਕਿਨ ਸਾਰੇ ਹੀ ਇਕ ਦੂਜੇ ਦੇ ਖ਼ੂਨ ਦੇ ਪਿਆਸੇ ਨੇ। ਕਿਤਨੀ ਦਫ਼ਾ ਇਹਨਾਂ ਦੀ ਆਪਸ ਵਿਚ ਲੜਾਈ ਹੋ ਚੁੱਕੀ ਹੈ। ਮਜ਼ਹਬ ਇਹਨਾਂ ਨੂੰ ਇਕ ਨਹੀਂ ਕਰ ਸਕਿਆ। ਸਾਰੇ ਅਰਬੀ ਬੋਲਦੇ ਨੇ, ਇੱਕੋ ਹੀ ਭਾਸ਼ਾ ਹੈ। ਭਾਸ਼ਾ ਇਹਨਾਂ ਨੂੰ ਇਕ ਨਹੀਂ ਕਰ ਸਕੀ। ਸਾਰਿਆਂ ਦੀ ਇਬਾਦਤ ਦਾ ਢੰਗ ਇੱਕੋ ਹੈ। ਨਮਾਜ਼ ਪੜ੍ਹਦੇ ਨੇ, ਨਮਾਜ਼ ਇਹਨਾਂ ਨੂੰ ਇਕ ਨਹੀਂ ਕਰ ਸਕੀ। ਸਾਰਿਆਂ ਦਾ ਇਸ਼ਟ ਇੱਕੋ ਹੈ—ਮੁਹੰਮਦ ਸਾਹਿਬ। ਤੇ ਮੁਹੰਮਦ ਸਾਹਿਬ ਵੀ ਇਹਨਾਂ ਨੂੰ ਇਕ ਨਹੀਂ ਕਰ ਸਕੇ। ਸਾਰਿਆਂ ਦਾ ਧਰਮ ਗ੍ਰੰਥ ਇੱਕੋ ਹੈ—ਕੁਰਾਨ ਸ਼ਰੀਫ਼। ਇਹ ਵੀ ਇਹਨਾਂ ਨੂੰ ਇਕ ਨਹੀਂ ਕਰ ਸਕਿਆ। ਜੇ ਸੁਆਰਥ ਟਕਰਾਅ ਜਾਣ ਤਾਂ ਮਨੁੱਖ ਲੜ ਪੈਂਦਾ ਹੈ। ਹਿੰਦੂ, ਹਿੰਦੂ ਨਾਲ ਲੜ ਪੈਂਦਾ ਹੈ। ਬੋਧੀ, ਬੋਧੀ ਨਾਲ ਲੜ ਪੈਂਦਾ ਹੈ। ਸਿੱਖ, ਸਿੱਖ ਦੀ ਪੱਗ ਲਾਹ ਸੁੱਟਦਾ ਹੈ। ਕੀ ਹੋਇਆ ਜੇ ਧਰਮ ਗ੍ਰੰਥ ਇਕ ਹੈ! ਕੀ ਹੋਇਆ ਜੇ ਇਸ਼ਟ ਇੱਕੋ ਹੈ! ਕੀ ਹੋਇਆ ਜੇ ਮਜ਼ਹਬ ਇੱਕੋ ਹੈ, ਭਾਸ਼ਾ ਇਕ ਹੈ—ਉਹ ਵੀ ਪੰਜਾਬੀ ਬੋਲਦਾ ਹੈ, ਮੈਂ ਵੀ ਪੰਜਾਬੀ ਬੋਲਦਾ ਹਾਂ। ਸੁਆਰਥ ਟਕਰਾਅ ਜਾਂਦੇ ਹਨ। ਜਦ ਸੁਆਰਥ ਟਕਰਾਅ ਜਾਣ ਤਾਂ ਮਨੁੱਖ ਲਈ ਮਜ਼ਹਬ ਕੀ ਹੁੰਦਾ ਹੈ! ਧਰਮ ਗ੍ਰੰਥ ਕੀ ਹੁੰਦਾ ਹੈ! ਅਵਤਾਰ

ਕੀ ਹੁੰਦਾ ਹੈ! ਭਾਸ਼ਾ ਕੀ ਹੁੰਦੀ ਹੈ! ਮੁਲਕ ਦੀ ਸਾਂਝ ਕੀ ਹੁੰਦੀ ਹੈ! ਭਰਾ ਲਈ ਭਰਾ ਕੀ ਹੁੰਦਾ ਹੈ! ਕੁਝ ਵੀ ਨਹੀਂ। ਸਭ ਝਗੜੇ ਸੁਆਰਥਾਂ ਕਰਕੇ ਹੁੰਦੇ ਨੇ। ਜਦ ਸੁਆਰਥ ਟਕਰਾਅ ਜਾਣ ਤਾਂ ਭਾਈਚਾਰਾ ਟੁੱਟ ਜਾਂਦਾ ਹੈ।

## 6. ਮਨ ਦਾ ਰਸ ਕਿਥੇ ਬਣਦਾ ਹੈ!

ਕਈ ਬੰਦੇ ਲੰਗਰ ਹਾਲ ਵਿਚ ਦੋ ਦੋ ਘੰਟੇ ਗੱਪਾਂ ਮਾਰੀ ਜਾਣਗੇ ਤੇ ਜੇ ਕਿਤੇ ਕੀਰਤਨੀਆ ਕੀਰਤਨ ਕਰਦਾ ਹੋਇਆ ਪੰਜ ਮਿੰਟ ਉੱਤੇ ਲੈ ਗਿਆ ਤਾਂ ਚਰਚਾ ਕਰਨਗੇ ਕਿ ਇਹ ਪੰਜ ਮਿੰਟ ਵੱਧ ਕਿਉਂ ਲੈ ਗਿਆ! ਹੁਣ ਕੌਣ ਪੁੱਛੇ ਕਿ ਤੂੰ ਦੋ ਘੰਟੇ ਥੱਲੇ ਬੈਠਾ ਗੱਪਾਂ ਮਾਰਦਾ ਰਿਹੈਂ, ਇਥੇ ਤਾਂ ਤੂੰ ਕੋਈ ਗਿਣਤੀ ਨਹੀਂ ਕੀਤੀ। ਥੱਲੇ ਦੋ ਘੰਟੇ ਇੰਜ ਲੰਘ ਗਏ ਜਿਵੇਂ ਦੋ ਮਿੰਟ ਹੋਵਣ। ਸਾਰੀਆਂ ਘਰੇਲੂ ਗੱਲਾਂ ਹੀ ਚੱਲੀਆਂ ਜਾਂ ਇਧਰ ਔਧਰ ਦੀਆਂ ਜਾਂ ਫਿਰ ਕਾਰੋਬਾਰੀ ਗੱਲਾਂ ਕੀਤੀਆਂ ਹੋਵਣਗੀਆਂ। ਸੰਸਾਰੀ ਹੀ ਕੀਤੀਆਂ ਹੋਵਣਗੀਆਂ। ਕਾਰਨ ਕੀ ਹੈ ? ਇਹੀ ਕਿ ਨਿਰੰਕਾਰ ਦੀ ਗੱਲ ਨਾਲ ਤਾਲ-ਮੇਲ ਨਹੀਂ ਬੈਠਦਾ। ਪਤੈ! ਮਨੁੱਖ ਦਾ ਰਸ ਕਿਥੇ ਬਣਦਾ ਹੈ ? ਅਨੰਦ ਕਿਥੇ ਬਣਦਾ ਹੈ ? ਜਿਥੇ ਮਨ ਦਾ ਤਾਲ-ਮੇਲ ਬੈਠ ਜਾਵੇ। ਜੇ ਤਾਲ-ਮੇਲ ਨਾ ਬੈਠੇ ਤਾਂ ਮਨ ਦਾ ਰਸ ਨਹੀਂ ਬਣਦਾ। ਵੇਖੋ ਨਾ! ਵਾਜੇ ਦੀ ਸੁਰ ਕਿਸੇ ਹੋਰ ਪਾਸੇ ਜਾਵੇ ਤੇ ਤਬਲੇ ਦਾ ਤਾਲ ਕਿਸੇ ਹੋਰ ਪਾਸੇ ਜਾਵੇ ਤਾਂ ਸਿਆਣੇ ਬੰਦੇ ਨੇ ਕਹਿ ਦੇਣਾ ਹੈ ਕਿ ਇਹ ਸੰਗੀਤ ਨਹੀਂ ਹੈ, ਰੋਣਾ ਪਿੱਟਣਾ ਹੋ ਰਿਹਾ ਹੈ। ਸੁਰ ਕਿਸੇ ਹੋਰ ਪਾਸੇ ਜਾ ਰਹੀ ਹੈ, ਤਾਲ ਕਿਸੇ ਹੋਰ ਪਾਸੇ ਜਾ ਰਿਹਾ ਹੈ। ਜਿਥੇ ਸੁਰ ਤਾਲ ਇਕ ਨਾ ਹੋਵੇ, ਰਸ ਨਹੀਂ ਬਣਦਾ। ਕਈਆਂ ਦਾ ਬਾਣੀ ਨਾਲ ਤਾਲ-ਮੇਲ ਨਹੀਂ ਬੈਠਦਾ। ਬਾਣੀ ਨਿਰਵੈਰ ਦੀ ਹੈ ਪਰ ਮਨੁੱਖ ਦਾ ਹਿਰਦਾ ਵੈਰ ਨਾਲ ਭਰਿਆ ਹੋਇਆ ਹੈ। ਤਾਲ-ਮੇਲ ਨਹੀਂ ਬੈਠਦਾ। ਬਾਣੀ ਨਿਰੰਕਾਰ ਦੀ ਹੈ ਤੇ ਮਨੁੱਖ ਦਾ ਹਿਰਦਾ ਵਾਸ਼ਨਾ ਨਾਲ ਭਰਿਆ ਹੋਇਆ ਹੈ ਤਾਂ ਤਾਲ-ਮੇਲ ਨਹੀਂ ਬੈਠਦਾ। ਬਾਣੀ ਤਾਂ ਸਮਦ੍ਰਿਸ਼ਟ ਦੀ ਹੈ ਤੇ ਹਿਰਦਾ ਮਨੁੱਖੀ ਵਿਤਕਰਿਆਂ ਨਾਲ ਭਰਿਆ ਪਿਆ ਹੈ, ਇਸ ਲਈ ਤਾਲ-ਮੇਲ ਨਹੀਂ ਬੈਠਦਾ। ਬਾਣੀ ਦਇਆ ਦੇ ਸਾਗਰ ਦੀ ਹੈ, ਪਰ ਬੰਦਾ ਕਠੋਰਤਾ ਨਾਲ ਭਰਿਆ ਪਿਆ ਹੈ। ਇਕਸਾਰਤਾ ਨਹੀਂ ਬਣਦੀ। ਬਾਣੀ ਉਸ ਵਿਸ਼ਾਲ ਤੇ ਫ਼ਰਾਖ਼ਦਿਲ ਵਾਲੇ ਦੀ ਹੈ ਤੇ ਬੰਦੇ ਤੰਗ-ਦਿਲ ਨੇ, ਇਸ ਲਈ ਬਾਣੀ ਨਾਲ ਸਾਂਝ ਨਹੀਂ ਬਣਦੀ।

ਸਾਂਝ ਨਹੀਂ ਬਣਦੀ ਤਾਂ ਬਾਣੀ ਵਿੱਚੋਂ ਰਸ ਪ੍ਰਾਪਤ ਨਹੀਂ ਹੁੰਦਾ। ਗੰਦੇ ਗੀਤਾਂ ਨਾਲ ਤਾਲ-ਮੇਲ ਬੈਠ ਜਾਂਦਾ ਹੈ ਤੇ ਮਨੁੱਖ ਦਾ ਰਸ ਬਣ ਜਾਂਦਾ ਹੈ। ਮੈਂ ਇਕ ਸਮੇਂ ਮਲੇਸ਼ੀਆ ਦੇ ਸ਼ਹਿਰ ਮਲਾਇਕਾ ਵਿੰਚ ਕਥਾ ਕਰਨ ਗਿਆ

ਸਾਂ। ਉਥੇ ਇਕ ਮਹਾਂਪੁਰਸ਼ ਦੀ ਬਰਸੀ ਮਨਾਈ ਗਈ ਸੀ। ਚਾਰ ਦਿਨ ਲਈ ਦਾਸ ਉਥੇ ਗਿਆ ਸੀ। ਉਸ ਤੋਂ ਪਹਿਲੇ ਪੀਜੇ ਇਕ ਗੁਰਦੁਆਰਾ ਹੈ, ਇਕ ਦਿਨ ਦੀ ਹਾਜ਼ਰੀ ਉਥੇ ਸੀ। ਮੈਨੂੰ ਹੈਰਾਨਗੀ ਹੋਈ, ਉਥੇ ਚਾਰ ਪੰਜ ਜਥੇ ਪਹੁੰਚੇ ਹੋਏ ਸਨ, ਦਾਸ ਵੀ ਪਹੁੰਚਿਆ ਹੋਇਆ ਸੀ। ਉਸ ਦਿਨ ਉਥੇ ਸੰਗਤ ਵਿਚ ਚਾਰ ਪੰਜ ਬੰਦੇ ਹੀ ਆਏ। ਉਂਜ ਉਥੇ ਦੋ ਢਾਈ ਹਜ਼ਾਰ ਦਾ ਇਕੱਠ ਹੁੰਦਾ ਸੀ। ਜਥੇ ਚਾਰ ਪੰਜ ਨਾਮੀ ਸਨ, ਇਕ ਦੋ ਕਥਾਵਾਚਕ ਦਰਬਾਰ ਸਾਹਿਬ ਤੋਂ ਵੀ ਆਏ ਸਨ। ਪੂਰਾ ਇੰਤਜ਼ਾਮ ਸੀ, ਪਰ ਸੰਗਤ ਨਾ ਆਈ। ਖ਼ੈਰ! ਮੈਂ ਆਪਣੀ ਹਾਜ਼ਰੀ ਭਰ ਕੇ ਤੁਰ ਪਿਆ। ਉਥੋਂ ਦੂਸਰੇ ਥਾਂ 'ਤੇ ਜਾਣਾ ਸੀ, ਦੂਸਰਾ ਪ੍ਰੋਗਰਾਮ ਉਥੋਂ ਦੂਰ ਸੀ ਤੇ ਸੁਭਾਵਿਕ ਜਿਹੜਾ ਸੱਜਣ ਮੈਨੂੰ ਗੱਡੀ 'ਤੇ ਲੈ ਕੇ ਜਾ ਰਿਹਾ ਸੀ, ਉਸ ਨੂੰ ਮੈਂ ਪੁੱਛਿਆ—ਕੀ ਗੱਲ ਹੈ, ਅੱਜ ਕਿਉਂ ਨਹੀਂ ਸੰਗਤ ਆਈ? ਉਹ ਕਹਿਣ ਲੱਗਾ ਕਿ ਅੱਜ ਦਲੇਰ ਮਹਿੰਦੀ ਆਇਆ ਹੋਇਆ ਹੈ, ਤੁਹਾਨੂੰ ਕੌਣ ਸੁਣੇ? ਅੱਜ ਕੀਰਤਨ ਕਿਸ ਨੇ ਸੁਣਨਾ ਹੈ, ਭਾਵੇਂ ਚੋਟੀ ਦੇ ਕਿਤਨੇ ਵੀ ਮਹਾਨ ਰਾਗੀ ਹੋਵਣ? ਭਾਵੇਂ ਤੁਸੀਂ ਗੁਰਬਾਣੀ ਦਾ ਫ਼ਲਸਫ਼ਾ ਘੋਟੋ, ਪਰ ਉਹਨਾਂ ਨੇ ਟੋਏ-ਟੱਪੇ ਸੁਣਨੇ ਨੇ। ਤੁਹਾਡੀਆਂ ਗੱਲਾਂ ਕਿਸ ਨੇ ਅੱਜ ਸੁਣਨੀਆਂ ਨੇ? ਫਿਰ ਮੈਨੂੰ ਅਸਲੀਅਤ ਦਾ ਪਤਾ ਚੱਲਿਆ। ਤੇ ਜਦੋਂ ਉਸ ਨੇ ਆਖਿਆ ਕਿ ਗਿਆਨੀ ਜੀ! ਐਸਾ ਕਿਉਂ ਹੋ ਜਾਂਦਾ ਹੈ? ਮੈਂ ਕਿਹਾ ਕਿ ਉਥੇ ਤਾਲ-ਮੇਲ ਬੈਠ ਜਾਂਦਾ ਹੈ, ਹਿਰਦਾ ਕਾਮ ਨਾਲ ਭਰਿਆ ਹੋਇਆ ਹੈ। ਤਾਲ-ਮੇਲ ਬੈਠ ਜਾਂਦਾ ਹੈ। ਹਿਰਦਾ ਵਾਸ਼ਨਾ ਨਾਲ ਭਰਿਆ ਹੋਇਆ ਹੁੰਦਾ ਹੈ, ਤਾਲ-ਮੇਲ ਬੈਠ ਜਾਂਦਾ ਹੈ, ਰਸ ਬਣ ਜਾਂਦਾ ਹੈ। ਹਿਰਦਾ ਅਹੰਕਾਰ ਨਾਲ ਭਰਿਆ ਹੋਇਆ ਹੈ, ਅਹੰਕਾਰ ਨਾਲ ਭਰੇ ਗੀਤ ਸੁਣ ਕੇ ਮਨੁੱਖ ਦਾ ਤਾਲ-ਮੇਲ ਬੈਠ ਜਾਂਦਾ ਹੈ, ਰਸ ਬਣ ਜਾਂਦਾ ਹੈ। ਹਿਰਦਾ ਵਾਸ਼ਨਾ ਨਾਲ ਭਰਿਆ ਹੋਇਆ ਹੈ ਤੇ ਸੰਸਾਰੀ ਗੀਤ ਨੇ, ਉਹਨਾਂ ਨਾਲ ਤਾਲ-ਮੇਲ ਬੈਠ ਜਾਂਦਾ ਹੈ। ਜਿਥੇ ਤਾਲ-ਮੇਲ ਬੈਠ ਜਾਂਦਾ ਹੈ, ਉਥੇ ਰਸ ਬਣ ਜਾਂਦਾ ਹੈ।

## 7. ਧਰਮ ਪ੍ਰੇਰਨਾ ਹੈ ਵਿਸ਼ਾਲਤਾ ਦੀ

ਤੰਗ-ਦਿਲ ਬੰਦੇ ਹਰ ਕੌਮ ਵਿਚ ਹੁੰਦੇ ਨੇ। ਇਸਲਾਮ ਵਿਚ ਵੀ, ਈਸਾਈਆਂ ਵਿਚ ਵੀ, ਯਹੂਦੀਆਂ ਵਿਚ ਵੀ ਨੇ। ਸਿੱਖਾਂ ਵਿਚ ਵੀ ਹੈਗੇ ਨੇ। ਗ਼ਰਜ਼ੇ ਕਿ ਬੋਧੀਆਂ ਵਿਚ, ਜੈਨੀਆਂ ਵਿਚ ਤੇ ਸਨਾਤਨੀਆਂ ਵਿਚ ਵੀ ਨੇ, ਜਿਹਨਾਂ ਨੇ ਅਖੌਤੀ ਸੁੱਚ ਤੇ ਭਿੱਟ ਨੂੰ ਬਹੁਤ ਮੰਨਿਆ ਹੋਇਆ ਹੈ ਤੇ ਅਸਲੀ ਭਿੱਟ ਨੂੰ ਨਹੀਂ ਸਮਝਿਆ।

ਤਹਿਰਾਨ ਵਿਚ ਮੈਂ ਯਹੂਦੀਆਂ ਦਾ ਇਕ ਮੰਦਿਰ ਦੇਖਣ ਗਿਆ। ਭੁਲੇਖੇ

ਨਾਲ ਕਿਤੇ ਉਹਨਾਂ ਨੇ ਮੈਨੂੰ ਹਾਜੀ ਸਮਝ ਲਿਆ। ਉਥੇ ਈਰਾਨੀ ਮੌਲਵੀ ਕਾਲੀ ਦਸਤਾਰ ਸਜਾਉਂਦੇ ਨੇ। ਖੁੱਲ੍ਹਾ ਉਹਨਾਂ ਦਾ ਦਾਹੜਾ ਹੁੰਦਾ ਹੈ। ਉਹੋ ਜਿਹਾ ਮੇਰਾ ਸਰੂਪ ਵੇਖ ਕੇ ਯਹੂਦੀ ਪ੍ਰਬੰਧਕ ਮੈਨੂੰ ਕਹਿਣ ਲੱਗੇ ਕਿ ਇਹ ਹਾਜੀ ਹੈ। ਇਹ ਸਾਡੇ ਮੰਦਿਰ ਨਹੀਂ ਜਾ ਸਕਦਾ। ਭਾਵੇਂ ਮੇਰੇ ਨਾਲ ਦੇ ਸਿੰਘਾਂ ਨੇ ਉਹਨਾਂ ਨੂੰ ਬੜਾ ਸਮਝਾਇਆ ਕਿ ਇਹ ਸਿੱਖ ਹੈ ਅਤੇ ਤੁਸੀਂ ਇਹਨਾਂ ਨੂੰ ਮੰਦਿਰ ਵੇਖਣ ਦਿਓ। ਕਹਿਣ ਲੱਗੇ—ਨਹੀਂ, ਇਹਦੇ ਅੰਦਰ ਆਉਣ ਨਾਲ ਇਹ ਮੰਦਰ ਭ੍ਰਿਸ਼ਟ ਹੋ ਜਾਏਗਾ। ਇਹ ਤਾਂ ਹਾਜੀ ਏ, ਅਸੀਂ ਨਹੀਂ ਇਹਨੂੰ ਅੰਦਰ ਜਾਣ ਦੇਣਾ। ਉਹ ਕਹਿੰਦੇ ਕਿ ਇਹ ਹੋ ਹੀ ਨਹੀਂ ਸਕਦਾ। ਉਹਨਾਂ ਨੂੰ ਮੇਰੇ ਬਾਰੇ ਭੁਲੇਖਾ ਪੈ ਗਿਆ, ਕਿਉਂਕਿ ਈਰਾਨ ਦੇ ਸਾਰੇ ਮੌਲਵੀ ਮੇਰੇ ਵਰਗੀ ਕਾਲੀ ਪੱਗ ਬੰਨ੍ਹਦੇ ਨੇ ਤੇ ਖੁੱਲ੍ਹੇ ਉਹਨਾਂ ਦੇ ਦਾਹੜੇ ਹੁੰਦੇ ਨੇ। ਯਹੂਦੀ ਮੰਦਿਰ ਦੇ ਪ੍ਰਬੰਧਕਾਂ ਨੇ ਬਾਰ ਬਾਰ ਆਖਿਆ ਕਿ ਹਾਜੀਆਂ ਨਾਲ ਸਾਡਾ ਮੰਦਿਰ ਅਪਵਿੱਤਰ ਹੋ ਜਾਂਦਾ ਹੈ। ਅਸੀਂ ਇਹਨਾਂ ਨੂੰ ਅੰਦਰ ਨਹੀਂ ਜਾਣ ਦਿਆਂਗੇ। ਉਹਨਾਂ ਦੀ ਤੰਗ-ਦਿਲੀ ਵੇਖ ਕੇ ਫਿਰ ਮੈਨੂੰ ਦੋ ਲਫ਼ਜ਼ ਕਹਿਣੇ ਪਏ। ਮੈਂ ਨਾਲ ਦੇ ਸਿੰਘਾਂ ਨੂੰ ਆਖਿਆ ਕਿ ਇਹਨਾਂ ਨੂੰ ਪਰਸ਼ੀਅਨ ਵਿਚ ਇਹ ਸਮਝਾ ਦਿਓ ਕਿ ਜਿਹੜਾ ਘਰ ਮੇਰੇ ਬੈਠਣ ਨਾਲ ਭ੍ਰਿਸ਼ਟ ਹੋ ਜਾਏਗਾ, ਉਹ ਘਰ ਤਾਂ ਬਿਲਕੁਲ ਮਾਮੂਲੀ ਹੈ। ਉਸ ਦੀ ਮਹਾਨਤਾ ਫਿਰ ਕੁਝ ਵੀ ਨਹੀਂ ਹੈ। ਅਸੀਂ ਤਾਂ ਇਹ ਸੁਣਿਆ ਹੈ ਕਿ ਰੱਬ ਤਾਂ ਐਸਾ ਹੈ ਕਿ ਭ੍ਰਿਸ਼ਟਿਆਂ ਹੋਇਆਂ ਨੂੰ ਵੀ ਪਵਿੱਤਰ ਕਰ ਦਿੰਦਾ ਹੈ। ਜੇ ਮੇਰੇ ਬੈਠਣ ਨਾਲ ਰੱਬ ਦਾ ਹੀ ਘਰ ਭ੍ਰਿਸ਼ਟ ਹੁੰਦਾ ਹੈ ਤਾਂ ਇਹ ਰੱਬ ਨਹੀਂ ਹੋਵੇਗਾ। ਇਹ ਤਾਂ ਮੈਥੋਂ ਵੀ ਛੋਟਾ ਹੈ। ਇਹਦੀ ਪੂਜਾ ਕਰਨ ਦੀ ਕੀ ਲੋੜ ਹੈ ? ਇਹਦੀ ਬੰਦਗੀ ਕਰਨ ਦੀ ਕੀ ਲੋੜ ਹੈ ? ਮੇਰੇ ਜਾਂਦਿਆਂ ਹੀ ਜੇ ਖ਼ੁਦਾ ਦਾ ਘਰ ਭ੍ਰਿਸ਼ਟ ਹੋ ਜਾਏ ਤਾਂ ਇਹ ਫਿਰ ਕੀ ਹੈ ! ਖ਼ੁਦਾ ਤਾਂ ਇਤਨਾ ਮਹਾਨ ਹੈ ਕਿ ਉਹ ਭ੍ਰਿਸ਼ਟਿਆਂ ਨੂੰ ਵੀ ਪਵਿੱਤਰ ਕਰ ਦਿੰਦਾ ਹੈ। ਸਾਫ਼ ਤੇ ਸੁਥਰਾ ਕਰ ਦਿੰਦਾ ਹੈ। ਮੈਂ ਕਿਹਾ—ਇਹ ਲਫ਼ਜ਼ ਇਹਨਾਂ ਨੂੰ ਕਹੋ। ਤੇ ਜਦ ਨਾਲ ਦੇ ਸਾਥੀਆਂ ਨੇ ਇਸੇ ਤਰ੍ਹਾਂ ਕਿਹਾ ਤਾਂ ਉਹ ਅੱਗੋਂ ਅੱਗ ਬਗੋਲਾ ਹੋ ਗਏ। ਆਪੇ ਤੋਂ ਬਾਹਰ ਹੋ ਗਏ। ਕਹਿਣ ਲੱਗੇ—ਇਹ ਜ਼ਰੂਰ ਮੁਸਲਮਾਨ ਹੈ। ਸਾਨੂੰ ਇਸ ਤਰ੍ਹਾਂ ਦੀ ਗੱਲ ਆਖਣ ਵਾਲਾ ਇਹ ਜ਼ਰੂਰ ਹਾਜੀ ਹੈ।

ਇਸ ਤਰ੍ਹਾਂ ਦੇ ਤੰਗ-ਦਿਲ ਬੰਦੇ ਤੁਹਾਨੂੰ ਹਰ ਕੌਮ ਵਿਚ ਮਿਲਣਗੇ। ਹਿੰਦੂਆਂ ਵਿਚ, ਮੁਸਲਮਾਨਾਂ ਵਿਚ, ਯਹੂਦੀਆਂ, ਪਾਰਸੀਆਂ, ਜੈਨੀਆਂ, ਬੋਧੀਆਂ ਤੇ ਸਿੱਖਾਂ ਵਿਚ। ਸਭ ਜਗ੍ਹਾ ਇਸ ਤਰ੍ਹਾਂ ਦੇ ਬੰਦੇ ਮਿਲਣਗੇ। ਜਿਸ ਸੁੱਚ ਨੂੰ ਇਹਨਾਂ ਨੇ ਸੁੱਚ ਸਮਝਿਆ ਹੁੰਦਾ ਹੈ, ਉਹ ਸੁੱਚ ਨਹੀਂ ਹੁੰਦੀ। ਤੇ ਜਿਸ ਭਿੱਟ ਨੂੰ ਇਹਨਾਂ ਨੇ ਭਿੱਟ ਸਮਝਿਆ ਹੁੰਦਾ ਹੈ, ਉਹ ਭਿੱਟ ਨਹੀਂ ਹੁੰਦੀ। ਸੋਚਣ ਵਾਲੀ ਜੋ ਗੱਲ ਹੈ, ਉਹ ਸਾਡੇ ਪਾਸ ਸਾਹਿਬਾਂ ਦੀ ਬਾਣੀ ਹੈ ਪਰ ਸੋਚ ਵਿਚਾਰ ਸਾਡੇ ਪਾਸ ਨਹੀਂ ਹੈ। ਇਸ ਵਾਸਤੇ ਭਰਮ ਭੁਲੇਖੇ ਪੈ ਜਾਂਦੇ ਨੇ।

## 8. ਇਹ ਹਮਾਰਾ ਜੀਵਣਾ

ਸੌ ਭੂਤ ਇਕੱਠੇ ਕਰੋ ਤਾਂ ਇਕ ਪ੍ਰੇਤ ਬਣਦਾ ਹੈ, ਤੇ ਸੌ ਪ੍ਰੇਤ ਇਕੱਠੇ ਕਰੋ ਤਾਂ ਇਕ ਬਰਾਤੀ ਬਣਦਾ ਹੈ। ਇਹ ਕਾਬੂ ਨਹੀਂ ਆਉਂਦੇ। ਜੇ ਇਹ ਗੁਰਦੁਆਰੇ ਵਿਚ ਆ ਜਾਣ ਤਾਂ ਹਰ ਇਕ ਬਰਾਤੀ ਭੂਤਾਂ ਦੀ ਤਰ੍ਹਾਂ ਨੱਚੇਗਾ। ਗੁਰੂ ਦੇ ਸਤਿਕਾਰ ਨੂੰ ਭੁੱਲ ਜਾਏਗਾ। ਗੁਰਬਾਣੀ ਦੇ ਅਦਬ ਨੂੰ ਵੀ ਭੁੱਲ ਜਾਏਗਾ। ਜਿਵੇਂ ਭੂਤ ਕਾਬੂ ਨਹੀਂ ਆਉਂਦੇ, ਇਵੇਂ ਬਰਾਤੀ ਵੀ ਕਾਬੂ ਨਹੀਂ ਆਉਂਦੇ। ਲੱਖ ਖੱਪਦੇ ਰਹੋ, ਕਿਥੇ ਰੱਖਦੇ ਨੇ ਗੁਰਦੁਆਰੇ ਦੀ ਮਰਯਾਦਾ ਦਾ ਖ਼ਿਆਲ ? ਇੰਨੇ ਭੂਤ ਕਿਵੇਂ ਰੱਖਣਗੇ ?

ਸੁਭਾਵਿਕ ਗੱਲ ਚੇਤੇ ਆ ਗਈ ਏ। ਮੇਰੇ ਨਾਲ ਦਰਬਾਰ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਚੇਤ ਸਿੰਘ ਜੀ ਸਨ। ਅਸੀਂ ਵੀ ਇਕ ਬਰਾਤ ਵਿਚ ਸ਼ਾਮਿਲ ਹੋਣ ਵਾਸਤੇ ਗਏ ਸਾਂ। ਲਖਨਊ ਤੋਂ ਚੱਲ ਕੇ ਇਹ ਬਰਾਤ ਫ਼ੈਜ਼ਾਬਾਦ ਜਾਣੀ ਸੀ। ਬੜੇ ਪਤਵੰਤੇ ਘਰਾਣੇ ਦੀ ਇਹ ਬਰਾਤ ਸੀ। ਸਿੱਖ ਜਗਤ ਦੇ ਚੋਟੀ ਦੇ ਮਹਾਤਮਾਂ ਸ਼ਾਮਿਲ ਸਨ ਅਤੇ ਕੁਝ ਵੱਡੀਆਂ ਵੱਡੀਆਂ ਧਾਰਮਿਕ ਹਸਤੀਆਂ ਵੀ ਨਾਲ ਸਨ। ਬਰਾਤੀਆਂ ਲਈ ਕਾਰਾਂ, ਬੱਸਾਂ ਦਾ ਪ੍ਰਬੰਧ ਸੀ। ਜਿਹੜਾ ਮੁਖੀ ਸਿੰਘ ਇੰਤਜ਼ਾਮ ਕਰ ਰਿਹਾ ਸੀ, ਕਹਿ ਰਿਹਾ ਸੀ ਕਿ ਰਲ-ਮਿਲ ਕੇ ਸਾਰੇ ਬੈਠ ਜਾਓ। ਸਾਨੂੰ ਉਹ ਸੱਜਣ ਕਹਿਣ ਲੱਗਾ ਕਿ ਗਿਆਨੀ ਜੀ ! ਤੁਸੀਂ ਤੇ ਸਿੰਘ ਸਾਹਿਬ ਤੇ ਹੋਰ ਜਿਹੜੇ ਤੁਹਾਡੇ ਨਾਲ ਸਾਥੀ ਨੇ, ਫਲਾਣੀ ਕਾਰ ਵਿਚ ਬੈਠ ਜਾਓ। ਸੁਭਾਵਿਕ ਸਿੰਘ ਸਾਹਿਬ ਜੀ ਦਾ ਖ਼ਿਆਲ ਬਣਿਆ ਕਿ ਐਸ ਬੱਸ ਵਿਚ ਬੈਠੀਏ, ਇਥੇ ਬੜੇ ਗੁਰਮੁਖ ਬੈਠੇ ਨੇ। ਬਜ਼ੁਰਗ ਬੰਦੇ ਬੈਠੇ ਨੇ। ਇਹਨਾਂ ਨਾਲ ਬੈਠ ਕੇ ਜਾਂਦੇ ਆਂ। ਮੈਂ ਕਿਹਾ—ਚੱਲੋ ਬੈਠ ਜਾਂਦੇ ਆਂ। ਜਦ ਅਸੀਂ ਬੈਠ ਗਏ ਤੇ ਜਿੰਨੇ ਬੱਸ ਵਿਚ ਬੰਦੇ ਬੈਠੇ ਸਨ, ਸਾਨੂੰ ਵੇਖ ਕੇ ਸਾਰਿਆਂ ਦੇ ਚਿਹਰੇ ਫੁੱਲ ਗਏ। ਭਾਵੇਂ ਮੈਂ ਸਿੰਘ ਸਾਹਿਬ ਜੀ ਦੇ ਕੰਨ ਵਿਚ ਕਿਹਾ ਕਿ ਸਾਡੇ ਬੈਠਣ ਨਾਲ ਇਹ ਖ਼ੁਸ਼ ਨਹੀਂ ਹੋਏ। ਖ਼ੈਰ ! ਬੱਸ ਸਟਾਰਟ ਹੋਈ ਤੇ ਮੇਰੇ ਕੰਨਾਂ ਵਿਚ ਅਵਾਜ਼ ਪੈ ਗਈ, ਇਹ ਕੰਡੇ ਕਿਥੋਂ ਆ ਗਏ ? ਅਸੀਂ ਤਾਂ ਪੀਣੀ ਸੀ ਤੇ ਪੀਂਦੇ ਜਾਣਾ ਸੀ। ਇਹ ਕਿਥੇ ਬੈਠ ਗਏ ? ਤੇ ਮੈਂ ਸਿੰਘ ਸਾਹਿਬ ਜੀ ਨੂੰ ਕਿਹਾ—ਉਤਰੋ, ਆਪਾਂ ਕਾਰ ਵਿਚ ਹੀ ਜਾਵਾਂਗੇ। ਅਸੀਂ ਤਾਂ ਇਹਨਾਂ ਨੂੰ ਗੁਰਮੁਖ ਸਮਝਦੇ ਸੀ, ਪਰ ਗੁਰਮੁਖਾਂ ਵਾਲੀ ਕੋਈ ਗੱਲ ਹੀ ਨਹੀਂ।

## 9. ਜਗਤ 'ਚੋਂ ਖ਼ੂਨ-ਖ਼ਰਾਬਾ ਕਿਵੇਂ ਮਿਟੇ !

ਜਦ ਕਦੇ ਦੁਨੀਆਂ ਨੂੰ ਅਕਲ ਆਈ ਤਾਂ ਫਿਰ ਜਗਤ ਦੇ ਗੁਰੂ, ਜਗਤ ਦੇ ਵਾਹਿਦ ਧਾਰਮਿਕ ਗ੍ਰੰਥ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਹੀ ਹੋਣਗੇ।

ਇਹ ਮੈਂ ਇਸ ਲਈ ਕਹਿੰਨਾਂ ਕਿ ਕੋਈ ਤੇਈ ਚੌਵੀ ਸਾਲ ਪਹਿਲੇ ਵੈਨਕੂਵਰ ਕੈਨੇਡਾ ਵਿਚ ਦਸ ਪੰਦਰਾਂ ਸੱਜਣ ਮੈਨੂੰ ਮਿਲੇ ਸਨ। ਉਹਨਾਂ ਵਿਚ ਦੋ ਤਿੰਨ ਸਿੰਘ ਸਨ, ਬਾਕੀ ਗੋਰੇ ਸਨ, ਅੰਗਰੇਜ਼ ਸਨ। ਉਹਨਾਂ ਸਿੰਘਾਂ ਨੇ ਮੈਨੂੰ ਆਪਣੇ ਆਉਣ ਦਾ ਮਨੋਰਥ ਦੱਸਿਆ ਕਿ ਅਸੀਂ ਇਕ ਸੰਸਥਾ ਬਣਾਈ ਹੈ ਤੇ ਪ੍ਰਚਾਰ ਕਰਦੇ ਪਏ ਆਂ ਬਈ ਸਾਰੀ ਦੁਨੀਆਂ ਦੀ ਰਾਜਨੀਤੀ ਇਕ ਹੋਵੇ। ਅੱਜ ਤੱਕ ਰਾਜਨੀਤੀ ਦੇ ਨਾਮ 'ਤੇ ਬੜਾ ਖ਼ੂਨ-ਖ਼ਰਾਬਾ ਹੋ ਚੁੱਕਾ ਹੈ। ਇਕ ਦੇਸ਼ ਦੀ ਇਕ ਰਾਜਨੀਤੀ ਹੈ, ਦੂਜੇ ਦੀ ਦੂਜੀ ਤੇ ਤੀਜੇ ਦੀ ਤੀਜੀ ਹੈ। ਫਿਰ ਏਨੀਆਂ ਜ਼ਿਆਦਾ ਫ਼ੌਜਾਂ ਨੇ। ਅਸੀਂ ਚਾਹੁੰਨੇ ਆਂ ਸਾਰੀ ਦੁਨੀਆਂ ਦੀ ਰਾਜਨੀਤੀ ਇਕ ਹੋਵੇ। ਪੁਲਿਸ ਦਾ ਮਹਿਕਮਾ ਤਾਂ ਹੋਵੇ ਪਰ ਸਾਰੀ ਦੁਨੀਆਂ ਵਿੱਚੋਂ ਫ਼ੌਜ ਖ਼ਤਮ ਹੋਵੇ। ਬਾਕੀ ਮਹਿਕਮੇ ਤਾਂ ਚਾਹੀਦੇ ਨੇ, ਪਰ ਡਿਫ਼ੈਂਸ ਦਾ ਨਹੀਂ ਚਾਹੀਦਾ। ਇਸ ਲਈ ਅਸੀਂ ਚਾਹੁੰਨੇ ਆਂ ਕਿ ਸਾਰੀ ਦੁਨੀਆਂ ਦੀ ਰਾਜਨੀਤੀ ਇਕ ਹੋਵੇ। ਜਿਹੜੇ ਰਾਜਨੀਤਕ ਮੁਖੀ ਬਣਨ, ਉਹ ਸਾਰੇ ਮੁਲਕਾਂ ਵਿੱਚੋਂ ਇਕ ਇਕ ਨੁਮਾਇੰਦਾ ਹੋਵੇ। ਉਹ ਸਾਰੇ ਸੰਸਾਰ ਨੂੰ ਚਲਾਵਣ। ਉਹਨਾਂ ਗੋਰਿਆਂ ਦੀ ਇਸ ਗੱਲ ਨੂੰ ਸਿੰਘ ਅੱਗੇ ਇੰਟਰਪ੍ਰੇਟ ਕਰਦੇ ਸਨ। ਕਹਿਣ ਲੱਗੇ—ਅਸੀਂ ਸਾਰੀ ਦੁਨੀਆਂ ਦਾ ਭ੍ਰਮਣ ਕਰ ਰਹੇ ਹਾਂ। ਕਹਿੰਦੇ—ਅਸੀਂ ਆਸਟ੍ਰੇਲੀਆ ਵੀ ਹੋ ਆਏ ਆਂ। ਨਿਊਜ਼ੀਲੈਂਡ ਹੋ ਆਏ ਆਂ। ਅੱਧਾ ਏਸ਼ੀਆ ਭ੍ਰਮਣ ਕੀਤਾ ਏ। ਯੂਰਪ ਸਾਰਾ ਭ੍ਰਮਣ ਕੀਤਾ ਏ। ਹੁਣ ਅਮਰੀਕਾ, ਕੈਨੇਡਾ ਭ੍ਰਮਣ ਕਰਨਾ ਹੈ। ਅਸੀਂ ਕੋਸ਼ਿਸ਼ ਕਰਦੇ ਹਾਂ ਕਿ ਪਹਿਲੇ ਜਿਹੜੇ ਧਾਰਮਿਕ ਮੁਖੀ ਨੇ, ਇਹਨਾਂ ਨੂੰ ਵੀ ਸਮਝਾਈਏ ਕਿ ਇਹ ਵੀ ਇਸ ਤਰ੍ਹਾਂ ਦਾ ਪ੍ਰਚਾਰ ਕਰਨ ਕਿ ਸਾਰੀ ਦੁਨੀਆਂ ਦੀ ਰਾਜਨੀਤੀ ਇਕ ਹੋਵੇ। ਸਾਰੀ ਗੱਲ ਸੁਣਾ ਕੇ ਮੈਨੂੰ ਕਹਿਣ ਲੱਗੇ ਕਿ ਤੁਸੀਂ ਇਸ ਨਾਲ ਸਹਿਮਤ ਹੋ ? ਮੈਂ ਕਿਹਾ ਕਿ ਤੁਹਾਡਾ ਦੱਸਿਆ ਇਹ ਜੋ ਇਲਾਜ ਹੈ, ਅੱਧਾ ਹੈ, ਪੂਰਾ ਨਹੀਂ। ਇਸ ਦੁਆਈ ਦੇ ਨਾਲ ਖ਼ੂਨ-ਖ਼ਰਾਬਾ ਖ਼ਤਮ ਨਹੀਂ ਹੋਣ ਲੱਗਾ। ਉਹ ਸਾਰੇ ਹੱਕੇ ਬੱਕੇ ਰਹਿ ਗਏ ਤੇ ਹੈਰਾਨ ਹੋ ਗਏ। ਬਈ ਅਸੀਂ ਤਾਂ ਇਹਨਾਂ ਨੂੰ ਸਹਿਮਤ ਕਰਨ ਵਾਸਤੇ ਆਏ ਸੀ, ਇਹ ਤਾਂ ਸਾਡਾ ਹੀ ਖੰਡਨ ਕਰਨ ਲੱਗ ਪਏ। ਕਹਿਣ ਲੱਗੇ, ਕੀ ਸਾਡੇ ਵਿਚਾਰ ਚੰਗੇ ਨਹੀਂ ? ਮੈਂ ਕਿਹਾ ਕਿ ਮੈਂ ਇਸ ਤਰ੍ਹਾਂ ਤਾਂ ਨਹੀਂ ਕਹਿ ਰਿਹਾ। ਤੁਹਾਡੇ ਵਿਚਾਰ ਬਹੁਤ ਚੰਗੇ ਨੇ, ਪਰ ਇਹ ਇਲਾਜ ਅਧੂਰਾ ਹੈ। ਇਹਦੇ ਨਾਲ ਰੋਗ ਪੂਰੇ ਦਾ ਪੂਰਾ ਨਹੀਂ ਜਾਇਗਾ। ਖ਼ੂਨ-ਖ਼ਰਾਬਾ ਰਾਜਨੀਤੀ ਕਰਕੇ ਹੁੰਦਾ ਹੈ। ਪਰ ਰਾਜਨੀਤੀ ਤੋਂ ਵੱਧ ਕੇ ਖ਼ੂਨ-ਖ਼ਰਾਬਾ ਅੱਜ ਤੱਕ ਮਜ਼੍ਹਬ ਦੇ ਨਾਮ ਕਰਕੇ ਹੋਇਆ ਹੈ। ਯਹੂਦੀ ਤੇ ਮੁਸਲਮਾਨਾਂ ਦੀ ਅੱਜ ਤੱਕ ਵੀ ਨਹੀਂ ਬਣਦੀ। ਹਿੰਦੂ ਮੁਸਲਮਾਨ ਸਦੀਆਂ ਤੱਕ ਟਕਰਾਉਂਦੇ ਰਹੇ। ਈਸਾਈ ਤੇ ਯਹੂਦੀ ਸਦੀਆਂ ਤੱਕ ਟਕਰਾਉਂਦੇ ਰਹੇ। ਮੁਸਲਮਾਨਾਂ 'ਚ ਦੋ ਧੜੇ ਬਣ ਗਏ—ਸ਼ੀਆ ਤੇ ਸੁੰਨੀ, ਇਹ

ਅੱਜ ਵੀ ਟਕਰਾਅ ਰਹੇ ਨੇ। ਸੈਂਕੜੇ ਸਾਲ ਈਸਾਈਆਂ ਵਿਚ ਵੀ ਟਕਰਾਅ ਰਿਹਾ ਤੇ ਇਹਨਾਂ ਦੇ ਵੀ ਦੋ ਧੜੇ ਬਣ ਗਏ—ਇਕ ਰੋਮਨ ਕੈਥੋਲਿਕ ਤੇ ਇਕ ਪ੍ਰੋਟੈਸਟਸ। ਅਜੇ ਵੀ ਕਦੀ ਕਦਾਈਂ ਇਸ ਮਜ਼੍ਹਬ ਦੇ ਨਾਂ 'ਤੇ ਖ਼ੂਨ-ਖ਼ਰਾਬੇ ਹੋ ਜਾਂਦੇ ਨੇ। ਸਾਰੀ ਦੁਨੀਆਂ ਦੀ ਰਾਜਨੀਤੀ ਇਕ ਹੋ ਜਾਣ ਨਾਲ ਵੀ ਖ਼ੂਨ-ਖ਼ਰਾਬਾ ਠੱਲ੍ਹੇਗਾ ਨਹੀਂ, ਜਿੰਨੇ ਚਿਰ ਤੱਕ ਸਾਰੀ ਦੁਨੀਆਂ ਦਾ ਮਜ਼੍ਹਬ ਇਕ ਨਾ ਹੋ ਜਾਵੇ। ਧਰਮ ਇਕ ਨਾ ਹੋ ਜਾਵੇ। ਮੈਂ ਕਿਹਾ ਕਿ ਰਾਜਨੀਤੀ ਨੂੰ ਇਕ ਕਰਨ ਨਾਲੋਂ ਵੀ ਧਰਮ ਨੂੰ ਇਕ ਕਰਨਾ ਅਤਿਅੰਤ ਔਖਾ ਹੈ। ਉਹਨਾਂ ਗੋਰਿਆਂ ਵਿੱਚੋਂ ਹੀ ਇਕ ਬੋਲ ਪਿਆ ਕਿ ਰਾਜਨੀਤੀ ਦਾ ਸਾਡੇ ਕੋਲ ਤਾਂ ਆਧਾਰ ਹੈ। ਅਸੀਂ ਬਕਾਇਦਾ ਵਿਧਾਨ ਬਣਾਇਆ ਹੋਇਆ ਹੈ ਤੇ ਕੋਈ ਵੀ ਇਨਕਾਰ ਨਹੀਂ ਕਰੇਗਾ। ਸਾਰੇ ਹੀ ਮੰਨਣਗੇ, ਪਰੰਤੂ ਸਾਰਿਆਂ ਦਾ ਧਰਮ ਇਕ ਹੋਵੇ, ਇਸ ਤਰ੍ਹਾਂ ਦੀ ਸਾਂਝੀਵਾਲਤਾ ਕਿਸੇ ਵੀ ਮਜ਼੍ਹਬ ਵਿਚ ਦਿਖਾਈ ਨਹੀਂ ਦਿੰਦੀ। ਮੈਂ ਕਿਹਾ ਕਿ ਤੁਸੀਂ ਫਿਰ ਦੇਖਣ ਦੀ ਕੋਸ਼ਿਸ਼ ਨਹੀਂ ਕੀਤੀ। ਇਕ ਹੈਗਾ ਹੈ ਧਰਮ ਤੇ ਇਕ ਹੈਗੇ ਨੇ ਮਹਾਨ ਗ੍ਰੰਥ, ਉਹ ਹਨ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ। ਉਥੇ ਅਜ਼ਾਨ ਵੀ ਗੂੰਜਦੀ ਪਈ ਏ, ਮੁਰਲੀ ਦੀ ਤਾਨ ਵੀ ਗੂੰਜਦੀ ਪਈ ਏ। ਖ਼ੁਦਾ ਦੀ ਧੁਨ ਵੀ ਗੂੰਜਦੀ ਪਈ ਏ ਤੇ ਰਾਮ ਦੀ ਧੁਨ ਵੀ ਗੂੰਜਦੀ ਪਈ ਏ। ਦੁਨੀਆਂ ਦੇ ਜਿਤਨੇ ਪਰਮਾਤਮਾ ਦੇ ਨਾਮ ਨੇ, ਵਕਤ ਦੇ ਅਵਤਾਰੀ ਪੁਰਸ਼ ਧੰਨ ਗੁਰੂ ਨਾਨਕ ਦੇਵ ਜੀ ਉਹਨਾਂ ਬਾਰੇ ਕਹਿੰਦੇ ਨੇ :

**ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥** *(ਬਸੰਤੁ ਮਹਲਾ ੧, ਪੰਨਾ 1168)*

ਅਸੀਂ ਤੇਰੇ ਸਾਰੇ ਨਾਵਾਂ ਤੋਂ ਸਦਕੇ ਜਾਂਦੇ ਹਾਂ। ਹਰ ਨਾਮ ਤੇਰੇ 'ਤੇ ਪੂਰਾ ਉਤਰਦਾ ਹੈ।

ਉਦੋਂ ਉਹ ਸੁਣ ਕੇ ਦੰਗ ਰਹਿ ਗਏ ਸਨ। ਕਹਿੰਦੇ—ਅਸੀਂ ਹੁਣ ਅਗਲੀ ਮੀਟਿੰਗ ਵਿਚ ਤੁਹਾਡੇ ਇਹ ਵਿਚਾਰ ਰੱਖਾਂਗੇ। ਦੁਨੀਆਂ ਦੇ ਸਾਂਝੇ ਗ੍ਰੰਥ ਨੇ—ਧੰਨ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ। ਦੁਨੀਆਂ ਦੇ ਸਾਂਝੇ ਰਹਿਬਰ ਨੇ—ਗੁਰੂ ਨਾਨਕ ਦੇਵ ਜੀ ਮਹਾਰਾਜ।

## 10. ਰਾਗਾਂ ਦੀ ਮਹਾਨਤਾ ਅਸੀਂ ਗੁਆ ਛੱਡੀ

ਮੈਨੂੰ ਭਾਵੇਂ ਸੰਗੀਤ ਦਾ ਬਹੁਤਾ ਗਿਆਨ ਨਹੀਂ ਹੈ, ਪਰ ਮੈਂ ਬਚਪਨ ਤੋਂ ਇਸ ਬਾਰੇ ਸ਼ੌਕ ਰੱਖਦਾ ਹਾਂ। ਦੇਵ ਗੰਧਾਰ, ਬਿਲਾਵਲ ਤੇ ਸਾਰੰਗ ਰਾਗ ਦਿਨ ਨੂੰ ਗਾਏ ਜਾਂਦੇ ਨੇ। ਇਹ ਰਾਤ ਦੇ ਰਾਗ ਨਹੀਂ ਹਨ। ਬੜੇ ਮਿੱਠੇ ਤੇ ਪਿਆਰੇ ਰਾਗ ਨੇ। ਰਾਤ ਦੇ ਵੀ ਬੜੇ ਪਿਆਰੇ ਰਾਗ ਨੇ। ਰਾਗ ਵੱਖ ਵੱਖ ਸਮਿਆਂ ਦੇ ਨੇ। ਕੁਝ ਦਿਨ ਦੇ ਨੇ, ਕੁਝ ਸਵੇਰ ਦੇ ਨੇ। ਕਈ ਦਫ਼ਾ ਦੇਖਿਆ ਹੈ ਕਿ

ਜਦ ਕੋਈ ਮੌਕਾ-ਮੇਲ ਦੀ ਗੱਲ ਨਹੀਂ ਕਰਦਾ ਤਾਂ ਸਿਆਣੇ ਕਹਿ ਦਿੰਦੇ ਨੇ ਕਿ ਗੱਲ ਤਾਂ ਠੀਕ ਹੈ ਪਰ ਬੇਵਕਤ ਦਾ ਰਾਗ ਹੈ, ਭਾਵ ਸਮੇਂ ਦਾ ਰਾਗ ਨਹੀਂ ਹੈ। ਇਹ ਗੱਲ ਇਥੇ ਨਹੀਂ ਕਹਿਣੀ ਚਾਹੀਦੀ। ਗੱਲ ਤਾਂ ਠੀਕ ਹੈ ਤੇ ਸੱਚ ਹੈ ਪਰ ਬੇਵਕਤ ਦਾ ਰਾਗ ਹੈ। ਇਹ ਵਕਤ ਦੀ ਰਾਗਣੀ ਨਹੀਂ ਹੈ। ਇਹ ਸਮੇਂ ਦਾ ਰਾਗ ਨਹੀਂ ਹੈ। ਸਮੇਂ ਦੇ ਸਾਰੇ ਆਪਣੇ ਆਪਣੇ ਰਾਗ ਨੇ।

ਰਾਗ ਮਾਲਾ ਦੀ ਮੈਂ ਗੁਰਦੁਆਰਾ ਸੀਸ ਗੰਜ ਸਾਹਿਬ ਵਿਖੇ ਕਥਾ ਕੀਤੀ ਸੀ। ਜਦ ਉਥੇ ਸਾਰੀ ਬਾਣੀ ਦੀ ਕਥਾ ਸ਼ੁਰੂ ਹੋਈ ਸੀ ਤਾਂ ਦਾਸ ਕੋਲੋਂ ਹੀ ਕਰਵਾਈ ਗਈ ਸੀ। ਜਪੁ ਜੀ ਸਾਹਿਬ ਜੀ ਤੋਂ ਸ਼ੁਰੂ ਕਰ ਕੇ ਸਾਰੇ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਲੜੀਵਾਰ ਕਥਾ ਦਾ ਤੇਈ ਸਾਲਾਂ ਵਿਚ ਭੋਗ ਪਿਆ। ਸਾਰਾ ਸਾਲ ਲਗਾਤਾਰ ਕਥਾ ਹੁੰਦੀ ਰਹੀ। ਦਾਸ ਵੀ ਕਰਦਾ ਰਿਹਾ। ਗਿਆਨੀ ਰਣਜੀਤ ਸਿੰਘ ਜੀ ਪਾਰਸ, ਗਿਆਨੀ ਮਾਨ ਸਿੰਘ ਜੀ ਝੌਰ, ਫਿਰ ਇਸ ਤੋਂ ਇਲਾਵਾ ਗਿਆਨੀ ਤੀਰਥ ਸਿੰਘ, ਹੋਰ ਬੜੇ ਬੜੇ ਵਿਦਵਾਨ ਪ੍ਰਿੰਸੀਪਲ ਗੰਗਾ ਸਿੰਘ, ਇਹ ਸਾਰੇ ਵਾਰੀ ਵਾਰੀ ਕਰਦੇ ਰਹੇ। ਤੇਈ ਸਾਲਾਂ ਬਾਅਦ ਭੋਗ ਪਿਆ। ਕਿਉਂਕਿ ਸ਼ੁਰੂਆਤ ਦਾਸ ਨੇ ਕੀਤੀ ਸੀ ਤੇ ਜਦ ਰਾਗ ਮਾਲਾ ਆਈ ਤਾਂ ਮੈਨੂੰ ਫ਼ੋਨ ਕੀਤਾ ਗਿਆ ਕਿ ਆ ਕੇ ਸਮਾਪਤੀ ਵੀ ਤੁਸੀਂ ਕਰੋ। ਇਕ ਹਫ਼ਤਾ ਰਾਗ ਮਾਲਾ ਵਿਚ 'ਅਠਾਰਹ ਦਸ ਬੀਸ' ਤੱਕ ਲੱਗ ਗਿਆ ਸੀ। 'ਪ੍ਰਥਮ ਰਾਗ ਭੈਰਉ ਵੈ ਕਰਹੀ'। ਬੰਗਾਲ ਵਿਚ ਸਿਰਮੌਰ ਰਾਗ ਭੈਰਉ ਮੰਨਦੇ ਨੇ, ਪਰੰਤੂ ਇਧਰ ਸਾਊਥ ਵਿਚ ਕੇਰਲਾ ਤੇ ਕਰਨਾਟਕ ਵਿਚ ਸਿਰਮੌਰ ਰਾਗ 'ਸਿਰੀਰਾਗ' ਨੂੰ ਮੰਨਦੇ ਨੇ। ਸਾਊਥ ਇੰਡੀਅਨ ਕੋਈ ਗਾ ਰਿਹਾ ਹੋਵੇ ਤਾਂ ਉਸ ਦੀ ਗਾਇਕੀ ਤੋਂ ਪਤਾ ਚੱਲਦਾ ਹੈ ਕਿ ਇਹ ਰਾਗ ਕੇਰਲਾ ਦਾ ਹੈ, ਜੋ ਕਰਨਾਟਕ ਵਿਚ ਗਾਇਆ ਜਾਂਦਾ ਹੈ। ਇਹਨੂੰ ਦੱਖਣ ਭਾਰਤ ਦਾ ਸੰਗੀਤ ਕਹਿੰਦੇ ਨੇ, ਫਿਰ ਦੂਜਾ ਪੂਰਬੀ ਭਾਰਤ ਦਾ ਸੰਗੀਤ ਹੈ। ਕਿਸੇ ਨੂੰ ਭੁਲੇਖਾ ਨਾ ਪੈ ਜਾਏ ਤਾਂ ਸਤਿਗੁਰੂ ਜੀ ਨੇ ਜਗ੍ਹਾ ਜਗ੍ਹਾ ਲਿਖ ਦਿੱਤਾ ਹੈ 'ਗਉੜੀ ਪੂਰਬੀ ਮਹਲਾ ੫' ਭਾਵ ਇਹ ਗਉੜੀ ਗਾਇਨ ਕਰਨੀ ਹੈ ਪੂਰਬ ਦੀ, ਮਤਾਂ ਕਿਤੇ ਦੱਖਣ ਦੀ ਗਾਉ! 'ਰਾਮਕਲੀ ਦਖਣੀ ਮਹਲਾ ੧' ਭਾਵ ਇਹ ਰਾਮਕਲੀ ਦੱਖਣ ਦੀ ਗਾਉਣੀ ਹੈ, ਮਤਾਂ ਕਿਤੇ ਪੂਰਬ ਦੀ ਗਾਉ! ਹਰ ਸ਼ਬਦ ਦੇ ਨਾਲ ਰਾਗ ਜੋੜਿਆ ਹੈ ਸੋਰਠਿ ਮਹਲਾ ੫, ਸੋਰਠਿ ਮਹਲਾ ੫, ਸੋਰਠਿ ਮਹਲਾ ੫। ਬਈ ਇੱਕੋ ਦਫ਼ਾ ਲਿਖ ਦਿੰਦੇ, ਇਹ ਬਾਰ ਬਾਰ ਕਿਉਂ ਲਿਖਿਆ ਹੈ ? ਬਾਰ ਬਾਰ ਇਸ ਵਾਸਤੇ ਲਿਖਿਆ ਹੈ ਕਿ ਮਤਾਂ ਇਹ ਸ਼ਬਦ ਕਿਤੇ ਕਿਸੇ ਹੋਰ ਰਾਗ ਵਿਚ ਗਾਉ! ਪਰ ਗੁਰੂ ਜੀ ਦੇ ਕਹੇ ਅਨੁਸਾਰ ਕੌਣ ਗਾਉਂਦਾ ਹੈ! ਭਾਵੇਂ ਲਿਖਿਆ ਜ਼ਰੂਰ ਹੈ। ਰਾਗ ਖੋਹ ਗਿਆ। ਪਤਾ ਏ ਕਿਉਂ! ਸਰੋਤੇ ਖੋਹ ਗਏ।

ਅਰਥ-ਸ਼ਾਸਤਰ ਦਾ ਇਕ ਨਿਯਮ ਹੈ ਕਿ ਮਾਰਕਿਟ ਵਿਚ ਚੀਜ਼ ਬਹੁਤ ਪਈ ਹੋਵੇ ਤੇ ਗ੍ਰਾਹਕੀ ਹੋਵੇ ਨਾ ਤਾਂ ਸਸਤੀ ਹੋ ਜਾਂਦੀ ਹੈ। ਚੀਜ਼ਾਂ ਦਾ ਢੇਰ ਲੱਗਿਆ ਪਿਆ ਹੈ ਤੇ ਗ੍ਰਾਹਕ ਇਕ ਵੀ ਨਹੀਂ, ਆਉਂਦਾ ਈ ਕੋਈ ਨਹੀਂ, ਤਾਂ ਇਕ ਦਿਨ ਉਹ ਵਸਤੂ ਆਊਟ ਆਫ਼ ਮਾਰਕਿਟ ਹੋ ਜਾਂਦੀ ਹੈ। ਮਾਰਕਿਟ ਵਿਚ ਨਹੀਂ ਰਹਿੰਦੀ। ਅੱਜ ਸੰਗੀਤ ਨਹੀਂ ਰਿਹਾ, ਸਗੋਂ ਢੋਲਕ ਚਿਮਟੇ ਰਹਿ ਗਏ ਨੇ, ਕਿਉਂਕਿ ਢੋਲਕ ਛੈਣੇ ਈ ਸੁਣਨ ਵਾਲੇ ਰਹਿ ਗਏ ਹਨ। ਕੌਣ ਸੰਗੀਤ ਨੂੰ ਸੁਣੇ ? ਮੈਂ ਹੈਰਾਨ ਹੋਇਆ, ਗਉੜੀ ਰਾਗ ਦੀ ਜਦ ਲੜੀਵਾਰ ਮੈਂ ਟੀ.ਵੀ. 'ਤੇ ਕਥਾ ਕਰ ਰਿਹਾ ਸੀ ਤਾਂ ਕਈ ਤਰ੍ਹਾਂ ਦੀ ਗਉੜੀ ਆਈ। ਜਿਵੇਂ ਗਉੜੀ ਪੂਰਬੀ, ਗਉੜੀ ਗੁਆਰੇਰੀ, ਗਉੜੀ ਬੈਰਾਗਣਿ, ਗਉੜੀ ਚੇਤੀ, ਗਉੜੀ ਦੀਪਕੀ। ਮੈਂ ਕਿਹਾ—ਹੱਦ ਹੋ ਗਈ ! ਇੰਨੀਆਂ ਕਿਸਮਾਂ ਦੀ ਗਉੜੀ ਹੈ ? ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਗਉੜੀਆਂ ਨੇ। ਮੈਂ ਕਿਹਾ—ਮਹਾਰਾਜ ! ਤੁਸੀਂ ਲਿਖੀ ਜਾਓ, ਕਿਸ ਨੇ ਹੁਣ ਇਹ ਗਾਇਨ ਕਰਨੀਆਂ ਨੇ ! ਚੇਤੀ ਨੂੰ ਛੱਡੋ, ਬੈਰਾਗਣਿ ਨੂੰ ਛੱਡੋ, ਗੁਆਰੇਰੀ ਨੂੰ ਛੱਡੋ, ਕਿਸੇ ਨੇ ਗਉੜੀ ਵੀ ਨਹੀਂ ਗਾਉਣੀ। ਐਸਾ ਗਾਉਣਾ ਖੋਹ ਗਿਆ। ਸਰੋਤੇ ਨਾ ਰਹੇ। ਮਿਥਿਹਾਸ ਸੁਣਨ ਦੇ ਲੋਕ ਆਦੀ ਹੋ ਗਏ ਨੇ। ਉਹ ਗੱਲਾਂ ਜੋ ਇਤਿਹਾਸ 'ਤੇ ਵੀ ਪੂਰੀਆਂ ਨਹੀਂ ਨੇ, ਧਰਮ 'ਤੇ ਵੀ ਪੂਰੀਆਂ ਨਹੀਂ ਨੇ। ਬੱਸ ਰਸਦਾਇਕ ਹੋਣੀਆਂ ਚਾਹੀਦੀਆਂ ਨੇ ਤੇ ਹਾਸ-ਰਸ ਹੋਣੀਆਂ ਚਾਹੀਦੀਆਂ ਨੇ।

## 11. ਮੱਕਾ ਫਿਰਿਆ ਕਿ ਮਨ ਫਿਰੇ !

ਗ਼ਾਲਬਨ ਮੈਂ ਤੁਹਾਨੂੰ ਬਹੁਤ ਸਾਲ ਪੁਰਾਣੀ ਗੱਲ ਦੱਸਾਂ, ਕੱਟਕ ਵਿਚ ਮੈਂ ਕਥਾ ਕਰਦਿਆਂ ਕਹਿ ਬੈਠਾ ਕਿ ਗੁਰੂ ਨਾਨਕ ਦੇਵ ਜੀ ਨੇ ਹਾਜੀਆਂ ਦੇ ਮਨ ਫਿਰਾ ਦਿੱਤੇ ਸਨ, ਮੱਕਾ ਨਹੀਂ ਫਿਰਿਆ। ਕਈ ਸਾਲ ਪੁਰਾਣੀ ਗੱਲ ਹੈ, ਤਰਕ-ਬੁੱਧੀ ਮੇਰੀ ਬਹੁਤ ਜ਼ਿਆਦਾ ਸੀ। ਗੱਲ ਗੱਲ 'ਤੇ ਤਰਕ ਕਰਨਾ ਇਹ ਮੇਰੀ ਆਦਤ ਸੀ। ਮੈਂ ਕਿਹਾ ਕਿ ਬਾਬਾ ਜੀ ਨੇ ਹਾਜੀਆਂ ਦੇ ਦਿਮਾਗ਼ ਘੁੰਮਾ ਦਿੱਤੇ ਸਨ, ਮਨ ਫਿਰਾ ਦਿੱਤੇ ਸਨ। ਬਿਲਡਿੰਗਾਂ ਨਹੀਂ ਘੁੰਮਦੀਆਂ ਹੁੰਦੀਆਂ। ਪੱਥਰ ਦਾ ਮੱਕਾ ਸੀ, ਨਹੀਂ ਘੁੰਮਿਆ। ਉਨ੍ਹਾਂ ਦਿਨਾਂ ਵਿਚ ਦਾਸ ਬਾਬਾ ਬਲਵੰਤ ਸਿੰਘ ਕੋਲ ਗੁਰਬਾਣੀ ਵਿਆਕਰਣ ਪੜ੍ਹਦਾ ਹੁੰਦਾ ਸੀ, ਉਹ ਵੀ ਉਥੇ ਬੈਠੇ ਸਨ। ਜਦ ਕਮਰੇ ਵਿਚ ਆਏ ਤਾਂ ਜ਼ਿੰਦਗੀ ਵਿਚ ਪਹਿਲੀ ਦਫ਼ਾ ਮੈਂ ਉਨ੍ਹਾਂ ਕੋਲੋਂ ਤਾੜਨਾ ਤੇ ਗਾਲ੍ਹ ਵੀ ਸੁਣੀ, ਨਹੀਂ ਤਾਂ ਅੱਜ ਤੱਕ ਮੈਨੂੰ ਸਕੂਲ ਵਿਚ ਵੀ ਮਾਸਟਰ ਜੀ ਨੇ ਨਾ ਅਜਿਹੀ ਤਾੜਨਾ ਕੀਤੀ ਸੀ, ਨਾ ਮਾਰਿਆ ਸੀ ਅਤੇ ਮਾਂ-ਬਾਪ ਦਾ ਇਕਲੌਤਾ ਲੜਕਾ ਹੋਣ ਕਰਕੇ ਮੈਂ ਲਾਡ ਨਾਲ ਪਲਿਆ ਸਾਂ। ਪਹਿਲੀ ਦਫ਼ਾ

ਇਕ ਕੜਕਦੀ ਹੋਈ ਗਾਲ੍ਹ ਵੀ ਸੁਣੀ। ਮੈਨੂੰ ਕਹਿਣ ਲੱਗੇ—ਮੂਰਖਾ! ਇਹ ਤੂੰ ਅੱਜ ਕੀ ਆਖਿਆ ਈ ? ਰਹਿੰਦਾ ਤੂੰ ਮੇਰੇ ਨਾਲ ਏਂ, ਪੜ੍ਹਦਾ ਤੂੰ ਮੇਰੇ ਕੋਲੋਂ ਏਂ, ਕੀ ਆਖਿਆ ਈ ? ਮੈਂ ਕਿਹਾ—ਮੈਂ ਕੀ ਆਖਿਆ ਹੈ ? ਕਹਿਣ ਲੱਗੇ, ਤੂੰ ਇਹ ਆਖਿਆ ਹੈ ਕਿ ਮੱਕਾ ਨਹੀਂ ਘੁੰਮਿਆ! ਮੈਨੂੰ ਕਹਿਣ ਲੱਗੇ—ਫਿਰ ਭਾਈ ਗੁਰਦਾਸ ਜੀ ਗ਼ਲਤ ਕਹਿੰਦੇ ਪਏ ਨੇ, 'ਫਿਰਿਆ ਮਕਾ ਕਲਾ ਦਿਖਾਈ' ਤੂੰ ਠੀਕ ਏਂ ਤੇ ਭਾਈ ਗੁਰਦਾਸ ਗ਼ਲਤ ਨੇ! ਮੈਂ ਕਿਹਾ—ਭਾਈ ਗੁਰਦਾਸ ਜੀ ਦੇ ਕਹਿਣੇ ਦਾ ਵੀ ਇਹੀ ਅਰਥ ਹੋਵੇਗਾ। ਦਿਮਾਗ਼ ਫਿਰਿਆ ਹੋਵੇਗਾ।

ਤੀਜੇ ਦਿਨ ਉਨ੍ਹਾਂ ਨੇ ਕਥਾ ਦੀ ਸਮਾਪਤੀ ਕੀਤੀ, ਕਹਿਣ ਲੱਗੇ—ਹਜ਼ੂਰ ਸਾਹਿਬ ਚੱਲਣਾ ਹੈ, ਜਦ ਕਿ ਹਜ਼ੂਰ ਸਾਹਿਬ ਜਾਣ ਦਾ ਅਜੇ ਕੋਈ ਪ੍ਰੋਗਰਾਮ ਨਹੀਂ ਸੀ। ਉਥੋਂ ਬੈਜਨਾਥ ਧਾਮ ਜਾਣਾ ਸੀ, ਫਿਰ ਕਲਕੱਤੇ ਜਾਣਾ ਸੀ, ਫਿਰ ਪਟਨਾ ਸਾਹਿਬ ਪਹੁੰਚਣਾ ਸੀ। ਅਚਾਨਕ ਕਹਿਣ ਲੱਗੇ ਕਿ ਹਜ਼ੂਰ ਸਾਹਿਬ ਚੱਲਣਾ ਹੈ। ਮੈਂ ਕਿਹਾ—ਠੀਕ ਹੈ। ਅਸੀਂ ਚੱਲ ਪਏ ਤੇ ਔਰੰਗਾਬਾਦ ਉਤਰੇ, ਉਥੋਂ ਅਸਾਂ ਹਜ਼ੂਰ ਸਾਹਿਬ ਜਾਣ ਲਈ ਟੈਕਸੀ ਪਕੜੀ। ਹਜ਼ੂਰ ਸਾਹਿਬ ਅਜੇ ਚਾਲੀ ਕਿਲੋਮੀਟਰ ਦੂਰ ਰਹਿੰਦਾ ਸੀ। ਉਥੋਂ ਕਸਬਾ ਪੈਂਦਾ ਹੈ 'ਔਂਡਾ'। ਡਰਾਈਵਰ ਨੂੰ ਕਹਿਣ ਲੱਗੇ—ਇਧਰ ਮੋੜ। ਮੈਂ ਕਿਹਾ—ਬਾਬਾ ਜੀ! ਹਜ਼ੂਰ ਸਾਹਿਬ ਸਿੱਧਾ ਉਸ ਪਾਸੇ ਹੈ। ਰੋਡ ਤਾਂ ਔਹ ਜਾ ਰਹੀ ਐ। ਮੈਨੂੰ ਕਹਿਣ ਲੱਗੇ—ਤੇਰੀ ਅਕਲ ਫਿਰਾਣੀ ਐ। ਇਸ ਵਾਸਤੇ ਇਧਰ ਆਏ ਆਂ। ਅਸੀਂ 'ਔਂਡੇ' ਗਏ ਤੇ ਉਹ ਮੰਦਰ ਵੇਖਿਆ (ਜਿਸ ਨੂੰ ਭਗਤ ਨਾਮਦੇਵ ਜੀ ਲਈ ਰੱਬ ਨੇ ਫੇਰਿਆ ਸੀ)। ਕਹਿਣ ਲੱਗੇ—ਹੁਣ ਦੇਖ ਇਸ ਮੰਦਰ ਨੂੰ। ਇਹ ਮੰਦਰ ਰਬੜ ਦਾ ਬਣਿਆ ਹੈ ਕਿ ਪੱਥਰ ਦਾ ਬਣਿਆ ਹੋਇਐ! ਇਹ ਖਿਡਾਉਣਾ ਹੈ ਕਿ ਅਸਲੀ ਮੰਦਰ ਹੈ! ਪਹਾੜ ਨੂੰ ਤਰਾਸ਼ ਕੇ ਬਣਾਇਆ ਹੋਇਆ ਹੈ। ਫਿਰਿਆ ਹੋਇਆ ਕਿ ਨਹੀਂ ?

ਮੰਦਰ ਦਾ ਮੂੰਹ ਦੂਜੇ ਪਾਸੇ ਹੈ ਤੇ ਮੂਰਤੀਆਂ ਦਾ ਮੂੰਹ ਦੂਜੇ ਪਾਸੇ ਹੈ। ਹੁਣ ਬ੍ਰਾਹਮਣ ਆਪ ਸਾਖੀ ਸੁਣਾਉਂਦੇ ਨੇ। ਜਿਥੇ ਨਾਮਦੇਵ ਜੀ ਨੇ ਬਾਹਰ ਬੈਠ ਕੇ ਕੀਰਤਨ ਕੀਤਾ ਸੀ, ਉਥੇ ਹੁਣ ਥੜਾ ਵੀ ਬਣਾ ਦਿੱਤਾ ਹੈ। ਹੁਣ ਬ੍ਰਾਹਮਣ ਵੀ ਮੰਨਦੇ ਨੇ ਤੇ ਉਸ ਥੜੇ ਨੂੰ ਮੱਥਾ ਟੇਕਦੇ ਨੇ। ਦੇਖ ਕੇ ਮੈਂ ਜਿਹੜੀ ਬਾਬਾ ਜੀ ਨੂੰ ਗੱਲ ਆਖੀ, ਉਹ ਇਹ ਕਿ ਇਹ ਤਾਂ ਅਕਲ ਤੋਂ ਅੱਗੇ ਦੀ ਗੱਲ ਹੈ। ਮੈਨੂੰ ਕਹਿਣ ਲੱਗੇ—ਅਕਲ ਤੋਂ ਅੱਗੇ ਦੀ ਗੱਲ ਐ! ਹੈ ਤਾਂ ਸੱਚ, ਪਰ ਤੂੰ ਬੇਅਕਲੀ ਨਾਲ ਬਿਆਨ ਕਰਦਾ ਪਿਐਂ। ਇਹ ਵੀ ਮੈਨੂੰ ਅਜੇ ਤੱਕ ਯਾਦ ਹੈ। ਇਹ ਤਾਂ ਠੀਕ ਹੈ ਕਿ ਅਕਲ ਤੋਂ ਅੱਗੇ ਦੀ ਗੱਲ ਐ। ਪਰਮਾਤਮਾ ਅਕਲ ਤੋਂ ਅੱਗੇ ਦੀ ਗੱਲ ਹੈ। ਪ੍ਰਭੂ ਦਾ ਰਸ ਅਕਲ ਤੋਂ ਅੱਗੇ ਦੀ ਗੱਲ ਹੈ। ਪਰਮਾਤਮਾ ਦੀ ਹੋਂਦ ਅਕਲ ਤੋਂ ਅੱਗੇ ਦੀ ਗੱਲ ਹੈ ਪਰ ਜਿਹੜਾ ਤੂੰ ਕਹਿ ਰਿਹੈਂ, ਬੇਅਕਲੀ

ਨਾਲ ਕਹਿ ਰਿਹੈਂ। ਤੂੰ ਅਕਲ ਤੋਂ ਅੱਗੇ ਨਹੀਂ ਗਿਆ। ਅਗਰ ਅਕਲ ਤੋਂ ਅੱਗੇ ਚਲਾ ਜਾਂਦਾ, ਸ਼ਾਇਦ ਤੇਰੀ ਅਨੰਦ-ਪ੍ਰਾਪਤੀ ਦੀ ਖੇਡ ਬਣ ਜਾਂਦੀ, ਸ਼ਾਇਦ ਤੂੰ ਸਮਝ ਜਾਂਦਾ।

ਫਿਰ ਜਦ ਮੈਂ ਭਾਈ ਨੰਦ ਲਾਲ ਜੀ ਨੂੰ ਪੜ੍ਹਨਾ ਸ਼ੁਰੂ ਕੀਤਾ ਤਾਂ ਮੈਂ ਹੈਰਾਨ ਹੋਇਆ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਕ ਦਿਨ ਪ੍ਰਸੰਨਤਾ ਤੇ ਬਖ਼ਸ਼ਿਸ਼ ਦੇ ਘਰ ਵਿਚ ਆਏ ਤਾਂ ਕਹਿਣ ਲੱਗੇ ਕਿ ਭਾਈ ਨੰਦ ਲਾਲ! ਤੇਰੇ 'ਤੇ ਅਸੀਂ ਬਹੁਤ ਖ਼ੁਸ਼ ਆਂ, ਤੂੰ ਬਹੁਤ ਪਿਆਰਾ ਲੱਗਦਾ ਏਂ। ਅੱਜ ਮੈਨੂੰ ਹੋਰ ਖ਼ੁਸ਼ੀ ਹੋਵੇਗੀ ਕਿ ਤੈਨੂੰ ਕੁਝ ਦਿਆਂ। ਜਿਹੜਾ ਬਹੁਤ ਪਿਆਰਾ ਹੋਵੇ, ਬਹੁਤ ਪਿਆਰਾ ਹੋਵੇ, ਉਸ ਨੂੰ ਕੁਝ ਦੇਣ ਨੂੰ ਜੀਅ ਕਰਦਾ ਹੈ। ਜਿਹਦੇ ਨਾਲ ਬਹੁਤ ਕਰੜੀ ਦੁਸ਼ਮਣੀ ਹੋਵੇ, ਉਸ ਦਾ ਤਾਂ ਕੁਝ ਖੋਹਣ ਨੂੰ ਜੀਅ ਕਰਦਾ ਹੈ। ਜਿਸ ਨਾਲ ਕਰੜੀ ਦੁਸ਼ਮਣੀ ਹੋਵੇ, ਜੀਅ ਕਰਦੈ ਇਸ ਦਾ ਸੁੱਖ ਖੋਹ ਲਈਏ, ਇਹਦਾ ਮਾਨ ਸਨਮਾਨ ਖੋਹ ਲਈਏ। ਮੌਕਾ ਲੱਗ ਜਾਏ ਤਾਂ ਇਹਦੀ ਜਿੰਦ ਜਾਨ ਖੋਹ ਲਈਏ। ਜਿਹੜਾ ਬਹੁਤ ਪਿਆਰਾ ਲੱਗੇ, ਉਸ ਨੂੰ ਕੁਝ ਦੇਣ ਨੂੰ ਜੀਅ ਕਰਦੈ—ਸੁੱਖ ਦੇ ਦਈਏ, ਆਰਾਮ ਦੇ ਦਈਏ, ਸਨਮਾਨ ਦੇ ਦਈਏ। ਜੇ ਕਿਤੇ ਲੋੜ ਪੈ ਜਾਏ ਤਾਂ ਆਪਣੀ ਜਿੰਦ-ਜਾਨ ਵੀ ਦੇ ਦਈਏ। ਸਤਿਗੁਰੂ ਜੀ ਕਹਿੰਦੇ ਨੇ ਕਿ ਨੰਦ ਲਾਲ! ਤੂੰ ਮੈਨੂੰ ਬਹੁਤ ਪਿਆਰਾ ਲੱਗਦਾ ਏਂ। ਤੈਨੂੰ ਮੈਂ ਕੁਝ ਦੇਣਾ ਹੈ, ਕਿਉਂਕਿ ਤੇਰੀ ਝੋਲੀ ਪਾ ਕੇ ਮੈਨੂੰ ਖ਼ੁਸ਼ੀ ਮਿਲੇਗੀ। ਕਿਤੇ ਐਸਾ ਨਾ ਹੋਵੇ ਕਿ ਜਿਹੜਾ ਕੁਝ ਮੈਂ ਤੈਨੂੰ ਦਿਆਂ, ਉਹ ਤੇਰੀ ਲੋੜ ਨਾ ਹੋਵੇ, ਤੇਰੀ ਮੰਗ ਨਾ ਹੋਵੇ, ਇਸ ਕਰਕੇ ਤੂੰ ਮੰਗ, ਜੋ ਤੂੰ ਮੰਗੇਂ, ਉਹ ਮੈਂ ਤੈਨੂੰ ਦਿਆਂਗਾ। ਪਤੈ, ਨੰਦ ਲਾਲ ਜੀ ਨੇ ਕੀ ਆਖਿਆ ? ਕਹਿੰਦਾ ਹੈ—ਮਹਾਰਾਜ ! ਇਸ ਦਰ 'ਤੇ ਪਹਿਲਾਂ ਮੰਗਤਾ ਈ ਬਣ ਕੇ ਆਇਆ ਸਾਂ। ਹਰ ਵੇਲੇ ਮਨ ਮੰਗਾਂ ਨਾਲ ਭਰਿਆ ਹੋਇਆ ਸੀ, ਹਰ ਵੇਲੇ ਕਾਮਨਾਵਾਂ ਹੀ ਸਨ। ਪਾਤਸ਼ਾਹ ! ਜਦ ਮੈਂ ਇਸ ਦਰ 'ਤੇ ਆਇਆਂ ਸਾਂ, ਮੰਗਤੇ ਦੀ ਤਰ੍ਹਾਂ ਹੀ ਆਇਆ ਸਾਂ। ਹੁਣ ਮੰਗਾਂ ਸਾਰੀਆਂ ਖ਼ਤਮ ਹੋ ਗਈਆਂ, ਅੱਜ ਮੈਂ ਬਾਦਸ਼ਾਹ ਹੋ ਗਿਆਂ ਅਤੇ ਅੱਜ ਆਪ ਕਹਿੰਦੇ ਹੋ, ਮੰਗ ਲੈ !

ਐ ਮੇਰੇ ਪਾਤਸ਼ਾਹ ! ਜਿਹੜਾ ਇਕ ਦਫ਼ਾ ਤੁਹਾਡੀ ਗਲੀ ਵਿੱਚੋਂ ਲੰਘ ਜਾਏ, ਉਹ ਦੋ ਜਹਾਨਾਂ ਦੀ ਬਾਦਸ਼ਾਹੀ ਠੁਕਰਾ ਦਿੰਦਾ ਹੈ। ਮੈਂ ਤਾਂ ਤੁਹਾਡਾ ਦਰ ਮੱਲ ਕੇ ਬੈਠਾਂ, ਮੈਨੂੰ ਕਿਹੜੀ ਚੀਜ਼ ਦੀ ਕਮੀ ਐ। ਤੁਹਾਡੇ ਚਰਨਾਂ ਵਿਚ ਰਹਿੰਦਿਆਂ ਹੋਇਆਂ ਮੈਂ ਤਾਂ ਬਾਦਸ਼ਾਹ ਬਣ ਕੇ ਬੈਠਾਂ। ਅੱਜ ਆਪ ਕਹਿੰਦੇ ਹੋ, ਕੁਝ ਮੰਗ ਲੈ। ਕੁਝ ਮੰਗ ਰਹੀ ਹੀ ਨਹੀਂ। ਅਮੀਰ ਖ਼ੁਸਰੋ ਇਸ ਨੂੰ ਇੰਜ ਕਹਿੰਦੇ ਨੇ :

*ਸਭ ਕੁਛ ਖ਼ੁਦਾ ਸੇ ਮਾਂਗ ਲੀਆ ਖ਼ੁਦਾ ਕੋ ਮਾਂਗ ਕਰ,*
*ਅਬ ਉਠਤੇ ਨਹੀਂ ਹੈਂ ਹਾਥ ਮੇਰੇ ਇਸ ਦੁਆ ਕੇ ਬਾਅਦ।*

'ਦੁਆ' ਕਹਿੰਦੇ ਨੇ ਅਰਦਾਸ ਨੂੰ। ਅਮੀਰ ਖ਼ੁਸਰੋ ਕਹਿੰਦਾ ਹੈ ਕਿ ਐ ਖ਼ੁਦਾ! ਹੁਣ ਤਾਂ ਮੇਰੇ ਹੱਥ ਹੀ ਨਹੀਂ ਉੱਠਦੇ ਕਿ ਅਰਦਾਸ ਕਰਾਂ ਤੇ ਤੇਰੇ ਕੋਲੋਂ ਕੁਛ ਮੰਗਾਂ। ਜਿਸ ਦਿਨ ਦਾ ਤੈਨੂੰ ਮੰਗਿਐ, ਸਾਰੀਆਂ ਈ ਮੰਗਾਂ ਮਿੱਟ ਗਈਆਂ।

*ਸਭ ਕੁਛ ਖ਼ੁਦਾ ਸੇ ਮਾਂਗ ਲੀਆ ਖ਼ੁਦਾ ਕੋ ਮਾਂਗ ਕਰ,*
*ਅਬ ਉਠਤੇ ਨਹੀਂ ਹੈਂ ਹਾਥ ਮੇਰੇ ਇਸ ਦੁਆ ਕੇ ਬਾਅਦ।*

ਇਸ ਤਰ੍ਹਾਂ ਦੀ ਅਰਦਾਸ ਕਰਨ ਤੋਂ ਬਾਅਦ ਹੁਣ ਹੋਰ ਅਰਦਾਸ ਕਰਨ ਨੂੰ ਜੀਅ ਨਹੀਂ ਕਰਦਾ। ਪਤੈ, ਭਾਈ ਨੰਦ ਲਾਲ ਜੀ ਨੂੰ ਸਤਿਗੁਰੂ ਜੀ ਨੇ ਕੀ ਆਖਿਆ? ਇਹੀ ਕਿ ਸਾਡੀ ਖ਼ੁਸ਼ੀ ਇਹੋ ਹੀ ਹੈ ਕਿ ਤੈਨੂੰ ਕੁਛ ਦੇਈਏ। ਚੱਲ ਸਾਡੀ ਖ਼ੁਸ਼ੀ ਲਈ ਕੁਝ ਮੰਗ ਲੈ। ਸਾਡਾ ਮਨ ਖ਼ੁਸ਼ ਹੋ ਜਾਏਗਾ।

"ਮਾਤਾ ਪ੍ਰੀਤਿ ਕਰੇ ਪੁਤੁ ਖਾਇ"—ਮਾਂ ਨਹੀਂ ਖਾ ਰਹੀ, ਪੁੱਤ ਖਾ ਰਿਹੈ। ਪਰ ਮਾਂ ਖ਼ੁਸ਼ ਹੋ ਰਹੀ ਹੈ, ਖਾਂਦਾ ਤਾਂ ਪੁੱਤ ਹੈ। ਸੁਆਦ ਤਾਂ ਪੁੱਤਰ ਨੂੰ ਆ ਰਿਹੈ, ਪਰ ਖ਼ੁਸ਼ ਮਾਂ ਹੋ ਰਹੀ ਹੈ। ਸਿੱਖ ਦੀ ਖ਼ੁਸ਼ੀ ਕਈ ਦਫ਼ਾ ਗੁਰੂ ਦੀ ਖ਼ੁਸ਼ੀ ਬਣ ਜਾਂਦੀ ਹੈ। ਨੰਦ ਲਾਲ, ਅੱਜ ਤੈਨੂੰ ਦੇ ਕੇ ਸਾਨੂੰ ਖ਼ੁਸ਼ੀ ਮਿਲੇਗੀ। ਸਾਡੀ ਖ਼ੁਸ਼ੀ ਲਈ ਮੰਗ ਲੈ, ਕੁਛ ਮੰਗ। ਤੂੰ ਸਾਨੂੰ ਬਹੁਤ ਪਿਆਰਾ ਲੱਗਦਾ ਏਂ। ਭਾਈ ਸਾਹਿਬ ਨੇ ਆਪਣੀਆਂ ਨਜ਼ਮਾਂ ਵਿਚ ਜੋ ਕੁਛ ਮੰਗਿਆ ਹੈ, ਉਹ ਕੁਛ ਮੈਂ ਤੁਹਾਡੇ ਸਾਹਮਣੇ ਰੱਖ ਰਿਹਾਂ:

**ਯਾ ਇਲਾਹੀ ਈਂ ਦਿਲਮ ਰਾ ਸੌਕ ਦੇਹ॥**

ਜੇ ਦੇਣਾ ਏਂ ਤਾਂ ਇਸ ਦਿਲ ਅੰਦਰ ਰੱਬੀ ਪਿਆਰ ਦੇਹ, ਰੱਬੀ ਸ਼ੌਕ ਦੇਹ, ਸ਼ਰਧਾ ਦੇਹ।

ਮੁਗ਼ਲ ਕਾਲ ਵਿਚ ਜਿਹੜੇ ਗ਼ੁਲਾਮ ਵੇਚੇ ਜਾਂਦੇ ਸਨ, ਉਹਨਾਂ ਦੇ ਗਲ ਵਿਚ ਪਟਾ ਪਾ ਦਿੱਤਾ ਜਾਂਦਾ ਸੀ, ਜਿਵੇਂ ਕੁੱਤੇ ਦੇ ਗਲ ਵਿਚ ਪਾ ਦਿੰਦੇ ਨੇ। ਉਸ ਪਟੇ ਨੂੰ ਤੌਕ ਕਹਿੰਦੇ ਸਨ। ਅਕਬਰ ਦਾ ਸਮਾਂ ਸੀ ਤੇ ਇਤਨੇ ਤੌਕ ਬਣਾਉਣੇ ਬੜੇ ਔਖੇ ਸਨ, ਕਿਉਂਕਿ ਲੱਖਾਂ ਦੀ ਗਿਣਤੀ ਵਿਚ ਫ਼ੌਜ ਇਸ ਨੂੰ ਰੱਖਣੀ ਪਈ ਸੀ। ਉਹ ਸਾਰੇ ਹਿੰਦੋਸਤਾਨ ਦਾ ਬਾਦਸ਼ਾਹ ਹੋ ਗਿਆ ਸੀ। ਪਤੈ, ਕੀ ਕੀਤਾ ਜਾਂਦਾ ਸੀ, ਸਿਪਾਹੀ ਦੇ ਮੋਢੇ 'ਤੇ ਦਾਗ਼ ਲਾ ਦਿੱਤਾ ਜਾਂਦਾ ਸੀ, ਜਿਵੇਂ ਪਸ਼ੂਆਂ ਦੇ ਦਾਗ਼ ਲਾ ਦਿੱਤਾ ਜਾਂਦਾ ਹੈ। ਕਬੀਰ ਜੀ ਨੇ ਇਸ ਦਾ ਜ਼ਿਕਰ ਵੀ ਕੀਤਾ ਹੈ:

**ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ॥**

*(ਰਾਮਕਲੀ ਕਬੀਰ ਜੀਉ, ਪੰਨਾ 970)*

ਮੋਢੇ ਦਾਗ਼ ਦਿੱਤੇ ਜਾਂਦੇ ਸਨ ਤੇ ਦਾਗ਼ੇ ਹੋਏ ਨੂੰ ਵੇਖ ਕੇ ਕਹਿ ਦਿੱਤਾ ਜਾਂਦਾ ਸੀ ਕਿ ਇਹ ਗ਼ੁਲਾਮ ਹੈ, ਵਿਕਿਆ ਹੋਇਆ ਹੈ। ਉਸ ਤੋਂ ਪਹਿਲੇ ਗਲੇ ਵਿਚ

ਤੌਕ ਪਾ ਦਿੱਤਾ ਜਾਂਦਾ ਸੀ, ਪਟਾ ਪਾ ਦਿੱਤਾ ਜਾਂਦਾ ਸੀ। ਬਈ, ਇਹ ਕਿਸੇ ਦਾ ਖ਼ਰੀਦਿਆ ਹੋਇਆ ਹੈ। ਉਦੋਂ ਇਹ ਆਮ ਪ੍ਰਥਾ ਸੀ ਤੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ:

**ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥**

*(ਮਾਰੂ ਮਹਲਾ ੧, ਪੰਨਾ 991)*

ਹੇ ਪ੍ਰਭੂ! ਮੈਂ ਤਾਂ ਤੇਰਾ ਖ਼ਰੀਦਿਆ ਹੋਇਆ ਗ਼ੁਲਾਮ ਹਾਂ। 'ਲਾਲਾ' ਗ਼ੁਲਾਮ ਨੂੰ ਕਹਿੰਦੇ ਨੇ। ਪਰਸ਼ੀਅਨ ਵਿਚ ਲਾਲੇ ਦੇ ਅਰਥ ਨੇ—ਗ਼ੁਲਾਮ। ਅਫ਼ਗ਼ਾਨੀਆਂ ਨੇ ਭਾਰਤ ਨੂੰ ਜਦ ਗ਼ੁਲਾਮ ਕੀਤਾ ਤਾਂ ਭਾਰਤ ਦੇ ਲੋਕਾਂ ਨੂੰ 'ਲਾਲਾ' ਕਹਿਣਾ ਸ਼ੁਰੂ ਕੀਤਾ। ਉਦੋਂ ਤੋਂ ਉਹਨਾਂ ਨੇ ਗ਼ੁਲਾਮ ਕਹਿਣਾ ਸ਼ੁਰੂ ਕੀਤਾ, ਕਿਉਂਕਿ ਗ਼ੁਲਾਮ ਬਣਾ ਲਿਆ ਸੀ। ਗ਼ੁਲਾਮੀ ਇਤਨੀ ਜ਼ਿਆਦਾ ਕਬੂਲ ਹੋ ਗਈ ਕਿ ਇਹ ਹੁਣ ਤੱਕ ਆਪਣੇ ਆਪ ਨੂੰ ਲਾਲਾ ਜੀ! ਲਾਲਾ ਜੀ!! ਅਖਵਾਈ ਜਾਂਦੇ ਨੇ, ਬਈ ਇਹ ਲਾਲਾ ਜੀ ਨੇ। ਧੰਨ ਗੁਰੂ ਨਾਨਕ ਦੇਵ ਜੀ ਆਪਣੇ ਆਪ ਨੂੰ ਪ੍ਰਭੂ ਦੇ ਹਵਾਲੇ ਕਰ ਕੇ ਕਹਿੰਦੇ ਨੇ:

**ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥**

ਹੇ ਪ੍ਰਭੂ! ਮੈਂ ਬੜਾ ਸੁਭਾਗਾ ਹਾਂ, ਮੈਂ ਤੇਰਾ ਖ਼ਰੀਦਿਆ ਹੋਇਆ ਗ਼ੁਲਾਮ ਹਾਂ, ਕਿਸੇ ਹੋਰ ਦਾ ਨਹੀਂ, ਤੇਰਾ ਹਾਂ।

ਭਗਤ ਕਬੀਰ ਜੀ ਕਹਿੰਦੇ ਨੇ:

**ਕਹਿ ਕਬੀਰ ਗੁਲਾਮੁ ਘਰ ਕਾ ਜੀਆਇ ਭਾਵੈ ਮਾਰਿ॥**

*(ਗਉੜੀ ਕਬੀਰ ਜੀ, ਪੰਨਾ 338)*

ਹੇ ਪ੍ਰਭੂ! ਹੁਣ ਤੇਰੀ ਮਰਜ਼ੀ ਹੈ, ਅਸੀਂ ਤਾਂ ਤੇਰੇ ਗ਼ੁਲਾਮ ਹਾਂ।

**ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥**
**ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥**

*(ਮਾਰੂ ਮਹਲਾ ੧, ਪੰਨਾ 991)*

ਅਸੀਂ ਤਾਂ ਗੁਰੂ ਜੀ ਦੀ ਦੁਕਾਨ 'ਤੇ ਆਪਣੇ ਆਪ ਨੂੰ ਵੇਚ ਦਿੱਤਾ ਹੈ। ਸਤਿਗੁਰੂ ਕਹਿੰਦੇ ਹਨ, ਅਸੀਂ ਆਪਣੇ ਆਪ ਨੂੰ ਵੇਚ ਦਿੱਤਾ ਹੈ, ਖ਼ਰੀਦੇ ਗਏ ਹਾਂ। ਭਾਈ ਸਾਹਿਬ ਭਾਈ ਨੰਦ ਲਾਲ ਜੀ ਕਹਿੰਦੇ ਹਨ:

**ਈਂ ਦਿਲੇ ਬਿਰੀਯਾਨ ਮਾ ਰਾ ਸ਼ੌਕ ਦੇਹ॥**
**ਦਰ ਗਲੂਯਮ ਬੰਦਗੀ ਰਾ ਤੌਕ ਦੇਹ॥**

ਐ ਮੇਰੇ ਇਲਾਹੀ! ਐ ਮੇਰੇ ਗੁਰੂ! ਜੇ ਦੇਣਾ ਹੈ ਤਾਂ ਸ਼ੌਕ ਦੇਹ, ਸ਼ਰਧਾ ਦੇਹ, ਪਿਆਰ ਦੇਹ। ਮੇਰੇ ਗਲ ਵਿਚ ਬੰਦਗੀ ਦਾ ਪਟਾ ਪਾ ਦੇਹ। ਅਗਾਂਹ ਜਾ ਕੇ ਹੱਥ ਜੋੜ ਕੇ ਭਾਈ ਸਾਹਿਬ ਕਹਿੰਦੇ ਨੇ:

**ਯਾ ਇਲਾਹੀ ਚਸ਼ਮੇ ਦੀਨਾ ਬਿਦੇਹ॥**

ਉਹ ਅੱਖਾਂ ਦੇਹ, ਜਿਹੜੀਆਂ ਪਰਮਾਤਮਾ ਨੂੰ ਵੇਖ ਸਕਦੀਆਂ ਹਨ। ਐਹ ਤਾਂ ਮੇਰੇ ਕੋਲ ਹੈਗੀਆਂ ਨੇ, ਇਹ ਜਨਮ ਤੋਂ ਹੀ ਮਿਲੀਆਂ ਨੇ। ਉਹ ਅੱਖ ਜਿਹਦੇ ਨਾਲ ਪਰਮਾਤਮਾ ਦਿਖਾਈ ਦਿੰਦਾ ਹੈ, ਜੀਵਨ ਤੋਂ ਮਿਲਦੀ ਹੈ, ਸਾਧਨਾ ਤੋਂ ਮਿਲਦੀ ਹੈ, ਤਪੱਸਿਆ ਤੋਂ ਮਿਲਦੀ ਹੈ, ਭਗਤੀ ਤੋਂ ਮਿਲਦੀ ਹੈ, ਉਂਜ ਨਹੀਂ ਮਿਲਦੀ। ਜੇ ਇਹ ਮਿਲ ਜਾਵੇ ਤਾਂ ਫਿਰ ਸਾਰੇ ਸ਼ੱਕ ਮਿਟ ਜਾਂਦੇ ਨੇ।

## 12. ਅਖੰਡ ਹਨ ਕਥਾ ਕੀਰਤਨ

ਇਹ ਕੁਝ ਵਿਚਾਰ ਮੈਂ ਇਸ ਲਈ ਤੁਹਾਡੇ ਸਾਹਮਣੇ ਰੱਖਦਾ ਹਾਂ, ਇਸ ਚੇਸ਼ਟਾ ਨਾਲ ਕਿ ਜੀਵਨ-ਯਾਤਰਾ ਸਫਲ ਹੋਵੇ। ਅਸੀਂ ਸਾਰੇ ਯਾਤਰਾ ਵਿਚ ਹਾਂ। ਹਰ ਬਸ਼ਰ ਯਾਤਰਾ ਵਿਚ ਹੈ। ਉਂਜ ਤੇ ਇਕ ਰੇਤ ਦਾ ਜ਼ੱਰਾ ਵੀ ਯਾਤਰਾ ਵਿਚ ਹੈ। ਪਸ਼ੂ-ਪੰਛੀ ਵੀ ਯਾਤਰਾ ਵਿਚ ਹਨ। ਅਸੀਂ ਵੀ ਯਾਤਰਾ ਵਿਚ ਹਾਂ :

**ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ॥**

*(ਸਿਰੀਰਾਗੁ ਮਹਲਾ ੧, ਪੰਨਾ 64)*

ਮਹਾਰਾਜ ਕਹਿੰਦੇ ਨੇ, ਸਭ ਕੁਛ ਚੱਲ ਰਿਹੈ। ਜੇ ਚੱਲ ਰਿਹੈ ਤਾਂ ਕੋਈ ਮੰਜ਼ਲ ਹੈ। ਚੱਲ ਰਿਹੈ ਤਾਂ ਕੋਈ ਟਿਕਾਣਾ ਹੈ। ਟਿਕਾਣਾ ਉਹ ਹੈ ਜਿਥੇ ਦੁੱਖ-ਸੁੱਖ ਨਹੀਂ ਹੈ। ਟਿਕਾਣਾ ਉਹ ਹੈ ਜਿਥੇ ਜਨਮ ਤੇ ਮਰਨ ਨਹੀਂ ਹੈ। ਪਾਤਸ਼ਾਹ ਰਹਿਮਤ ਕਰਨ, ਇਹ ਅਵਸਥਾ ਇਸੇ ਹੀ ਜੀਵਨ ਵਿਚ ਪ੍ਰਾਪਤ ਹੋਵੇ ਤਾਂ ਕਿ ਮੁੜ ਕੇ ਫਿਰ ਕੋਈ ਜਨਮ ਨਾ ਹੋਵੇ। ਬੱਸ ਇਤਨੀ ਕੁ ਹੀ ਬੇਨਤੀ ਹੈ। ਇਸ ਪ੍ਰਕਰਣ ਨੂੰ ਮੈਂ ਇਥੇ ਹੀ ਸਮਾਪਤ ਕਰਦਾ ਹਾਂ ਪਰ ਇਹ ਨਾ ਸਮਝਣਾ ਕਿ ਧੰਨ ਗੁਰੂ ਗ੍ਰੰਥ ਸਾਹਿਬ ਵਿਚ ਇਹ ਪ੍ਰਕਰਣ ਕੇਵਲ ਏਨਾ ਹੀ ਹੈ। ਐਸਾ ਨਾ ਸੋਚਣਾ। ਪ੍ਰਕਰਣ ਤਾਂ ਅਥਾਹ ਹੈ। ਸਮੇਂ ਦੀ ਗਤੀ ਨੂੰ ਮੁੱਖ ਰੱਖਦਿਆਂ ਤੇ ਧਰਮ ਦੇ ਕੁਝ ਹੋਰ ਪਹਿਲੂਆਂ ਦੀ ਵਿਚਾਰ ਕਰਨ ਲਈ ਇਸ ਵਿਸ਼ੇ ਨੂੰ ਇਥੇ ਹੀ ਸਮਾਪਤ ਕਰਦੇ ਹਾਂ। ਕਿਤੇ ਤੁਸੀਂ ਇਹ ਨਾ ਆਖੋ ਕਿ ਇੱਕੋ ਗੱਲ ਆਰੰਭ ਕੀਤੀ ਹੋਈ ਹੈ ਤੇ ਪੰਦਰਾਂ ਦਿਨਾਂ ਤੋਂ ਉਹਨੂੰ ਖੋਲ੍ਹੀ ਜਾ ਰਹੇ ਨੇ, ਖਹਿੜਾ ਹੀ ਨਹੀਂ ਛੱਡਦਾ। ਕਿਤੇ ਐਸਾ ਨਾ ਸੋਚਣਾ। ਮੈਂ ਜਿਹਨਾਂ ਕੋਲੋਂ ਗੁਰਬਾਣੀ ਵਿਆਕਰਣ ਪੜ੍ਹਦਾ ਰਿਹਾਂ, ਬਾਬਾ ਬਲਵੰਤ ਸਿੰਘ ਉਨ੍ਹਾਂ ਦਾ ਨਾਮ ਹੈ। ਇਕ ਘਟਨਾ ਯਾਦ ਆਈ—ਕੱਟਕ ਦੀ ਗੱਲ ਹੈ ਜੋ ਉੜੀਸਾ ਦੀ ਰਾਜਧਾਨੀ ਹੈ। ਕਿਸੇ ਵਕਤ ਕੱਟਕ ਸੀ, ਅੱਜ ਕੱਲ੍ਹ ਨਾਮ ਭੁਬਨੇਸ਼ਵਰ ਹੋ ਗਿਐ। ਕੱਟਕ ਵਿਚ ਮਹਾਂ ਨਦੀ ਵੱਗਦੀ ਹੈ ਤੇ ਮਹਾਂ ਨਦੀ ਦੇ ਕਿਨਾਰੇ 'ਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਤਿਹਾਸਕ ਅਸਥਾਨ ਹੈ। ਉਥੇ ਕਾਫ਼ੀ ਸੰਗਤਾਂ ਰਹਿੰਦੀਆਂ ਨੇ ਤੇ ਬਾਬੇ ਬਲਵੰਤ ਸਿੰਘ ਨੇ ਜਪੁ ਜੀ ਸਾਹਿਬ ਦੀ ਕਥਾ ਆਰੰਭ ਕੀਤੀ। ਉਥੇ ਇਕ ਮਹੀਨਾ ਰਹਿਣਾ

ਸੀ। ੧ੳ ਦੀ ਕਥਾ ਉਹ ਪੱਚੀ ਦਿਨ ਕਰਦੇ ਰਹੇ। ਮੈਂ ਆਖਿਆ—ਬਾਬਾ ਜੀ! ਆਪਾਂ ਤਾਂ ਪੂਰਾ ਜਪੁ ਜੀ ਸਾਹਿਬ ਤੁਹਾਥੋਂ ਸੁਣਨਾ ਹੈ। ਇਹ ਤਾਂ ਪੱਚੀ ਦਿਨ ੧ੳ ਵਿਚ ਹੀ ਲੰਘ ਗਏ! ਅੱਗੋਂ ਕਹਿਣ ਲੱਗੇ ਕਿ ਪੱਚੀ ਦਿਨ ਤਾਂ ਕੀ, ਬਲਵੰਤ ਸਿੰਘ ਜੈਸੇ ਦੀਆਂ ਹਜ਼ਾਰਾਂ ਜ਼ਿੰਦਗੀਆਂ ਵੀ ਲੰਘ ਜਾਣ ਤਾਂ ਵੀ ੧ੳ ਨਹੀਂ ਮੁੱਕਦਾ। ਮੈਨੂੰ ਇੰਜ ਕਹਿਣ ਲੱਗੇ ਕਿ ਤੂੰ ਕਿਹੜੇ ਚੱਕਰਾਂ ਵਿਚ ਪਿਐਂ! ਇਤਨੀ ਅਗਾਧ ਗੱਲ ਹੈ, ਇਤਨੀ ਅਥਾਹ ਗੱਲ ਹੈ। ਸਭ ਕੁਛ ਤਾਂ ੧ੳ ਦੇ ਵਿਚ ਹੀ ਹੈ:

**ਓਅੰਕਾਰਿ ਬ੍ਰਹਮਾ ਉਤਪਤਿ ॥**
**ਓਅੰਕਾਰੁ ਕੀਆ ਜਿਨਿ ਚਿਤਿ ॥**
**ਓਅੰਕਾਰਿ ਸੈਲ ਜੁਗ ਭਏ ॥**
**ਓਅੰਕਾਰਿ ਬੇਦ ਨਿਰਮਏ ॥**

*(ਰਾਮਕਲੀ ਮਹਲਾ ੧, ਦਖਣੀ ਓਅੰਕਾਰੁ, ਪੰਨਾ 929)*

ਉਸ ਜ਼ਮਾਨੇ ਵਿਚ ਇਹ ਟੇਪ ਰਿਕਾਰਡਰ ਹੈ ਨਹੀਂ ਸਨ ਤੇ ਉਦੋਂ ਲਿਖਣ ਦਾ ਸ਼ੌਕ ਮੇਰੇ ਅੰਦਰ ਪੈਦਾ ਨਹੀਂ ਸੀ ਹੋਇਆ। ਅੱਜ ਉਹ ਗੱਲਾਂ ਯਾਦ ਆਉਂਦੀਆਂ ਨੇ ਬਈ ਇੰਨੇ ਦਿਨ ੧ੳ ਦੀ ਵਿਚਾਰ ਹੋਈ, ਫਿਰ ਅੱਗੇ ਤਾਂ ਹੀ ਬਾਬਾ ਜੀ ਚੱਲੇ, ਜਦ ਮੈਂ ਬੇਨਤੀ ਕੀਤੀ ਕਿ ਹੁਣ ਅੱਗੇ ਚੱਲੋ। ਤਾਂ ਦੂਸਰੇ ਦਿਨ ਕਥਾ ਤੋਰੀ ਅਤੇ ਨਾਲ ਹੀ ਕਹਿਣ ਲੱਗੇ ਕਿ ਸਮਝਣਾ ਮੇਰੀ ਸੋਚਣੀ ਸਮਾਪਤ ਹੈ, ਮੇਰਾ ਸਮਾਂ ਸਮਾਪਤ ਹੈ, ਇਸ ਵਾਸਤੇ ਮੈਂ ੧ੳ ਦੀ ਕਥਾ ਸਮਾਪਤ ਕਰਦਾ ਪਿਆਂ ਨਹੀਂ ਤਾਂ ਮੇਰੇ ਜੈਸੇ ਕਰੋੜਾਂ ਮਨੁੱਖ ਆ ਜਾਣ, ਉਹ ਸਮਾਪਤ ਹੋ ਸਕਦੇ ਨੇ ਪਰ ੧ੳ ਦੀ ਕਥਾ ਸਮਾਪਤ ਨਹੀਂ ਹੋ ਸਕਦੀ। ਐਵੇਂ ਹੀ ਲੋਕ ਬਿਨਾਂ ਸੋਚੇ ਸਮਝੇ ਕਹੀ ਜਾ ਰਹੇ ਨੇ ਕਿ ਹੁਣ ਕੀਰਤਨ ਸਮਾਪਤ ਹੈ, ਹੁਣ ਕਥਾ ਸਮਾਪਤ ਹੈ। ਭੋਲੇ ਭਾਅ ਹੀ ਕਹੀ ਜਾ ਰਹੇ ਨੇ, ਸਗੋਂ ਇਹ ਕਹਿਣਾ ਚਾਹੀਦਾ ਹੈ ਕਿ ਮੈਨੂੰ ਜੋ ਕਥਾ ਜਾਂ ਕੀਰਤਨ ਦਾ ਸਮਾਂ ਮਿਲਿਆ ਹੈ, ਉਹ ਸਮਾਪਤ ਹੈ। ਮੇਰੀ ਇੰਨੇ ਸਮੇਂ ਦੀ ਹੀ ਸੇਵਾ ਸੀ। ਕਥਾ ਕੀਰਤਨ ਤਾਂ ਅਖੰਡ ਹਨ।

## 13. ਰੱਬੀ ਪੁਰਸ਼ਾਂ ਦੀ ਤੁਲਨਾ ਕਰਨੀ ਗ਼ਲਤ ਰੁਝਾਨ

ਆਪ ਜੀ ਦੇ ਗਿਆਤ ਲਈ ਅਰਜ਼ ਕਰਾਂ—ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ, ਸਾਬਕਾ ਹੈੱਡ ਗਰੰਥੀ, ਸ੍ਰੀ ਦਰਬਾਰ ਸਾਹਿਬ ਹੁਣ ਤਾਂ ਨਹੀਂ ਰਹੇ। ਕਿਸੇ ਵਕਤ ਦਿੱਲੀ ਵਿਚ ਜਦ ਕਿ ਜਾਮਾ ਮਸਜਿਦ ਦੇ ਇਮਾਮ ਵੀ ਉਥੇ ਬੈਠੇ ਹੋਏ ਸਨ, ਉਨ੍ਹਾਂ ਇਹ ਸ਼ਬਦ ਆਖੇ ਕਿ ਰਾਮ ਨੇ ਦੂਜਾ ਰਾਮ ਨਹੀਂ ਬਣਾਇਆ। ਇਸ ਤਰ੍ਹਾਂ ਬਾਅਦ ਵਿਚ ਕਈ ਗਿਆਨੀ ਕਹਿੰਦੇ ਰਹੇ ਕਿ ਸ੍ਰੀ

ਕ੍ਰਿਸ਼ਨ ਨੇ ਦੂਜਾ ਕ੍ਰਿਸ਼ਨ ਨਹੀਂ ਬਣਾਇਆ। ਗੱਲ ਇਥੇ ਤੱਕ ਰੋਕਦੇ ਤਾਂ ਠੀਕ ਸੀ, ਪਰ ਉਹ ਅੱਗੇ ਵੀ ਕਹਿ ਗਏ ਕਿ ਇਕ ਮੁਹੰਮਦ ਸਾਹਿਬ ਨੇ ਦੂਸਰਾ ਮੁਹੰਮਦ ਨਹੀਂ ਬਣਾਇਆ। ਇਕ ਈਸਾ ਨੇ ਦੂਸਰਾ ਈਸਾ ਨਹੀਂ ਬਣਾਇਆ। ਗੁਰੂ ਨਾਨਕ ਜੀ ਨੇ ਦੂਸਰਾ ਬਣਾਇਆ, ਤੀਸਰਾ ਬਣਾਇਆ, ਚੌਥਾ ਬਣਾਇਆ, ਪੰਜਵਾਂ ਬਣਾਇਆ। ਫਿਰ ਇਸੇ ਤਰ੍ਹਾਂ ਲੜੀਵਾਰ ਦਸਵਾਂ ਬਣਾਇਆ। ਗੁਰੂ ਨਾਨਕ ਜੀ ਨੇ ਆਪਣੇ ਜੈਸਾ ਦੂਸਰਾ ਬਣਾਇਆ। ਇਹ ਗੁਰੂ ਨਾਨਕ ਦੇਵ ਜੀ ਦੀ ਵਡਿਆਈ ਹੈ।

ਦਰਅਸਲ ਕਹਿੰਦੇ ਨੇ ਹਰ ਮਹਾਂਪੁਰਸ਼ ਆਪਣੇ ਆਪ ਵਿਚ ਪੂਰਾ ਹੈ, ਹਰ ਅਵਤਾਰ ਆਪਣੇ ਆਪ ਵਿਚ ਪੂਰਾ ਹੈ, ਦੂਜੇ ਨਾਲ ਮੁਸ਼ਾਬਤ (ਤੁਲਨਾ) ਨਹੀਂ ਕਰਨੀ ਚਾਹੀਦੀ। ਗੰਗਾ, ਗੰਗਾ ਜੈਸੀ ਹੈ। ਨਰਬਦਾ, ਨਰਬਦਾ ਜੈਸੀ ਹੈ। ਅਮਰੂਦ ਦਾ ਦਰੱਖ਼ਤ ਆਪਣੇ ਆਪ ਵਿਚ ਠੀਕ ਹੈ, ਅੰਗੂਰ ਦੀ ਵੇਲ ਆਪਣੇ ਆਪ ਵਿਚ ਠੀਕ ਹੈ। ਅੰਬ ਦਾ ਦਰੱਖ਼ਤ ਆਪਣੀ ਥਾਂ 'ਤੇ ਠੀਕ ਹੈ। ਸਾਰੇ ਛਾਇਆਦਾਰ ਨੇ, ਸਾਰੇ ਫਲਦਾਰ ਨੇ, ਸਾਰੇ ਮਿੱਠੇ ਨੇ। ਮਿਠਾਸ ਦਾ ਅੰਤਰ ਹੋਵੇਗਾ। ਪਰ ਹੁਣ ਮੁਸ਼ਾਬਤ (ਤੁਲਨਾ) ਕਰਨ ਲੱਗੀਏ ਤਾਂ ਇਹ ਗ਼ਲਤ ਹੋ ਜਾਵੇਗਾ। ਇਹ ਭੁੱਲ ਹੋ ਜਾਵੇਗੀ। ਪਰ ਇਸ ਤਰ੍ਹਾਂ ਉਨ੍ਹਾਂ ਨੇ ਆਖਿਆ ਕਿ ਇਕ ਮੁਹੰਮਦ ਨੇ ਦੂਸਰਾ ਮੁਹੰਮਦ ਨਹੀਂ ਬਣਾਇਆ। ਉਥੇ ਹੀ ਅਲੀਗੜ੍ਹ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਬੈਠੇ ਸਨ, ਉਨ੍ਹਾਂ ਨੂੰ ਇਹ ਗੱਲ ਮਹਿਸੂਸ ਹੋ ਗਈ। ਉਹ ਕਹਿਣ ਲੱਗੇ ਕਿ ਪੰਜ ਮਿੰਟ ਮੈਨੂੰ ਦਿੱਤੇ ਜਾਣ, ਦਿੱਤੇ ਗਏ। ਕਹਿਣ ਲੱਗੇ—ਗੁਰੂ ਨਾਨਕ ਨੇ ਸਿੱਖ ਨੂੰ ਸਿੰਘ ਬਣਾਉਣਾ ਸੀ। ਗੁਰੂ ਨਾਨਕ ਨੇ ਇਕ ਵਿਚ ਸੰਤ ਸਿਪਾਹੀ ਇਹ ਦੋ ਰੂਪ ਬਣਾਉਣੇ ਸਨ। ਮੁਹੰਮਦ ਸਾਹਿਬ ਨੇ ਇਸਲਾਮ ਬਣਾਉਣਾ ਸੀ, ਬਣਾ ਦਿੱਤਾ। ਉਨ੍ਹਾਂ ਨੂੰ ਦੂਜੇ, ਤੀਜੇ ਦੀ ਲੋੜ ਨਹੀਂ ਸੀ। ਉਨ੍ਹਾਂ ਨੇ ਇਕੱਲਿਆਂ ਹੀ ਬਣਾ ਦਿੱਤਾ। ਮੁਹੰਮਦ ਸਾਹਿਬ ਨੇ ਮੁਸਲਮਾਨ ਬਣਾਉਣਾ ਸੀ, ਬਣਾ ਦਿੱਤਾ। ਦੂਜੇ ਮੁਹੰਮਦ ਦੀ ਲੋੜ ਨਹੀਂ ਸੀ, ਤੀਜੇ ਮੁਹੰਮਦ ਦੀ ਲੋੜ ਨਹੀਂ ਸੀ, ਚੌਥੇ ਮੁਹੰਮਦ ਦੀ ਲੋੜ ਨਹੀਂ ਸੀ।

ਗੁਰੂ ਨਾਨਕ ਨੇ ਪਹਿਲੇ ਮਨੁੱਖ ਨੂੰ ਸਿੱਖ ਬਣਾਇਆ, ਫਿਰ ਉਸੇ ਨੂੰ ਸਿਪਾਹੀ ਬਣਾਇਆ। ਇਹ ਕੰਮ ਬਹੁਤ ਲੰਬਾ ਸੀ, ਇਸ ਲਈ ਗੁਰੂ ਨਾਨਕ ਦੇਵ ਜੀ ਨੂੰ ਦੂਜਾ ਬਣਾਉਣਾ ਪਿਆ, ਦੂਜੇ ਨੂੰ ਤੀਜਾ ਬਣਾਉਣਾ ਪਿਆ। ਤੀਜੇ ਨੂੰ ਚੌਥਾ ਬਣਾਉਣਾ ਪਿਆ। ਇਹ ਸੰਤ, ਸਿਪਾਹੀ ਬਣ ਸਕੇ। ਸੰਤ ਬਣਾਉਣ ਵਿਚ ਨੌਂ ਜਾਮੇ ਲੱਗੇ, ਫਿਰ ਦਸਵੇਂ ਜਾਮੇ ਵਿਚ ਸੰਤ ਨੂੰ ਸਿਪਾਹੀ ਬਣਾਇਆ। ਕਹਿੰਦਾ ਹੈ, ਕੰਮ ਬੜਾ ਲੰਬਾ ਸੀ, ਇਸ ਵਾਸਤੇ ਦਸ ਜਾਮਿਆਂ ਦੀ ਲੋੜ ਪੈ ਗਈ। ਪਰ ਮੁਹੰਮਦ ਸਾਹਿਬ ਨੇ ਮੁਸਲਮਾਨ ਬਣਾਉਣਾ ਸੀ, ਉਨ੍ਹਾਂ

ਨੇ ਬਣਾ ਦਿੱਤਾ। ਉਨ੍ਹਾਂ ਲਈ ਇੱਕੋ ਹੀ ਜਾਮਾ ਕਾਫ਼ੀ ਸੀ, ਦੂਜੇ ਦੀ ਲੋੜ ਨਹੀਂ, ਤੀਜੇ ਦੀ ਲੋੜ ਨਹੀਂ ਐ। ਚੌਥੇ ਦੀ ਲੋੜ ਨਹੀਂ ਐ। ਇਹ ਅਜੇ ਤੱਕ ਬੋਲ ਮੈਨੂੰ ਯਾਦ ਨੇ। ਉਸ ਨੇ ਇਸ ਤਰ੍ਹਾਂ ਮਹਿਸੂਸ ਕਰਕੇ ਇਹ ਗੱਲ ਪ੍ਰਗਟ ਕੀਤੀ। ਇਹ ਸੁਣ ਕੇ ਮੈਂ ਸੋਚਿਆ ਕਿ ਕਦੇ ਵੀ ਕਿਸੇ ਨਾਲ ਤੁਲਨਾ ਨਹੀਂ ਕਰਨੀ ਚਾਹੀਦੀ।

## 14. ਸੰਤ ਕੀ ਤੇ ਸ਼ੌਕ ਕੀ!

ਗੁਸਤਾਖ਼ੀ ਮੁਆਫ਼! ਪੰਜਾਬ ਵਿਚ ਇਕ ਸੱਜਣ ਮੈਨੂੰ ਡੇਰਾ ਦਿਖਾ ਰਿਹਾ ਸੀ, ਕਿਸੇ ਕਹੇ ਜਾਂਦੇ ਮਹਾਂਪੁਰਖ ਦਾ। ਮੈਨੂੰ ਕਹਿਣ ਲੱਗਾ—ਮਸਕੀਨ ਜੀ! ਇਹ ਮਹਾਂਪੁਰਸ਼ਾਂ ਦੇ ਪੈਰਾਂ ਦੇ ਦੋ ਸੌ ਜੋੜੇ ਨੇ। ਫਿਰ ਦੱਸਣ ਲੱਗਾ—ਇਹ ਫਲਾਣੇ ਮੁਲਕ ਦਾ ਹੈ, ਇਹ ਫਲਾਣੇ ਮੁਲਕ ਦਾ ਹੈ। ਇਹ ਭਾਰਤ ਦੇ ਫਲਾਣੇ ਸ਼ਹਿਰ 'ਚੋਂ ਲਿਆ ਸੀ, ਇਹ ਢੀਂਗਰੇ ਸ਼ਹਿਰ 'ਚੋਂ ਲਿਆ ਸੀ। ਫਿਰ ਮੇਰੇ ਮੂੰਹ ਦੀ ਤਰਫ਼ ਦੇਖੇ ਕਿ ਮੈਂ ਹੁਣ ਕੁਝ ਦੱਸਾਂ ਤਾਂ ਮੈਂ ਕਿਹਾ ਕਿ ਬਾਟਾ ਦੀ ਏਜੰਸੀ ਲੈ ਲੈਂਦੇ, ਇਹਦੇ ਨਾਲੋਂ ਚੰਗਾ ਸੀ ਸਾਰਾ ਦਿਨ ਜੋੜੇ ਪਾਈ ਰੱਖਦੇ। ਦੋ-ਦੋ ਮਿੰਟ ਵਿਚ ਬਦਲਦੇ ਰਹਿੰਦੇ। ਉਨ੍ਹਾਂ ਨੂੰ ਮੇਰੇ ਕੋਲੋਂ ਇਹ ਉਮੀਦ ਨਹੀਂ ਸੀ ਕਿ ਮੈਂ ਇਹ ਕਹਾਂਗਾ। ਫਿਰ ਦੂਸਰੇ ਕਮਰੇ ਵਿਚ ਲੈ ਗਏ। ਕਹਿਣ ਲੱਗੇ—ਇਹ ਮਹਾਂਪੁਰਸ਼ਾਂ ਦੇ ਤਿੰਨ ਸੌ ਚੋਲੇ ਨੇ। ਤੁਹਾਨੂੰ ਦਿਖਾਈਏ, ਇਹ ਰੇਸ਼ਮੀ ਨੇ, ਇਹ ਊਨੀ ਨੇ, ਇਹ ਸੂਤੀ ਨੇ ਅਤੇ ਕਿਸ ਕਿਸ ਦਰਜ਼ੀ ਨੇ ਬਣਾਏ ਨੇ, ਕਿਸ ਕਿਸ ਢੰਗ ਨਾਲ ਬਣੇ ਹੋਏ ਨੇ। ਜਦ ਉਨ੍ਹਾਂ ਨੇ ਐਸਾ ਕਹਿਆ ਤਾਂ ਮੈਂ ਸੋਚੀਂ ਪੈ ਗਿਆ ਕਿ ਇਹ ਤਿੰਨ ਸੌ ਚੋਲੇ ਦਿਖਾਏਗਾ ਤੇ ਪਤਾ ਨਹੀਂ ਕਿੰਨਾ ਸਮਾਂ ਬਰਬਾਦ ਕਰੇਗਾ! ਮੈਂ ਪਹਿਲੇ ਹੀ ਬੋਲ ਪਿਆ ਕਿ ਚੰਗਾ ਹੁੰਦਾ ਜੇ ਸੰਤ ਕਿਤੇ ਬਜ਼ਾਜ਼ੀ ਦੀ ਹੀ ਦੁਕਾਨ ਪਾ ਲੈਂਦੇ! ਝੰਜਟ ਮੁੱਕਦਾ। ਚੋਲੇ ਹੀ ਚੋਲੇ ਰੱਖਦਾ। ਇਕ ਇਕ ਮਿੰਟ ਵਿਚ ਬਦਲਦੇ ਰਹਿੰਦੇ। ਮੈਂ ਫਿਰ ਆਪ ਹੀ ਕਿਹਾ ਕਿ ਮੈਂ ਲੁਧਿਆਣੇ ਚੱਲਣਾ ਹੈ, ਮੇਰੇ ਕੋਲ ਏਨਾ ਕੁਝ ਦੇਖਣ ਦਾ ਸਮਾਂ ਨਹੀਂ ਹੈ। ਕਿਉਂਕਿ ਮੈਂ ਸੋਚਿਆ, ਇਹ ਫਿਰ ਚੋਲਿਆਂ ਤੋਂ ਬਾਅਦ ਗੱਡੀਆਂ ਦਿਖਾਉਣ ਲੱਗ ਜਾਣਗੇ ਜੋ ਡੇਰੇ 'ਤੇ ਤੀਹ-ਪੈਂਤੀ ਖੜੀਆਂ ਨੇ। ਫਿਰ ਕਮਰੇ ਦੇਖਣ ਦੀ ਵਾਰੀ ਸ਼ੁਰੂ ਹੋ ਜਾਵੇਗੀ। ਇੰਜ ਇਹ ਅਡੰਬਰ ਵਿਖਾਉਣ ਦਾ ਸਿਲਸਿਲਾ ਤਾਂ ਮੁੱਕਣ ਨਹੀਂ ਲੱਗਿਆ। ਮੈਂ ਹੱਥ ਜੋੜੇ ਕਿ ਮੇਰਾ ਸਫ਼ਰ ਅਜੇ ਬਹੁਤ ਲੰਬਾ ਹੈ, ਮੈਨੂੰ ਤੁਸੀਂ ਹੁਣ ਛੁੱਟੀਆਂ ਦਿਓ। ਡੇਰਿਆਂ ਅੰਦਰ ਅਡੰਬਰਾਂ ਤੋਂ ਬਿਨਾਂ ਹੋਰ ਹੈ ਵੀ ਕੀ ਏ! ਐਵੇਂ ਵਿਅਰਥ ਦੀ ਨੁਮਾਇਸ਼। ਕੀ ਇਸ ਨਾਲ ਕੋਈ ਆਤਮਿਕ ਜੀਵਨ ਉੱਚਾ ਹੁੰਦਾ ਹੈ!

# 15. ਪਿੰਗਲਵਾੜਾ ਤੇ ਭਗਤ ਪੂਰਨ ਸਿੰਘ ਜੀ

ਪਿੰਗਲਵਾੜੇ ਦਾ ਪਾਗਲਖ਼ਾਨਾ ਚੇਤੇ ਆ ਜਾਂਦਾ ਹੈ। ਭਗਤ ਪੂਰਨ ਸਿੰਘ ਜੀ ਦੀ ਹਸਤੀ ਬਹੁਤ ਮਹਾਨ ਹੈ ਪਰ ਇਹ ਗੱਲ ਵੱਖਰੀ ਹੈ ਕਿ ਮਦਰ ਟਰੇਸਾ ਤੇ ਇਸ ਤਰ੍ਹਾਂ ਦੇ ਹੋਰ ਲੋਕਾਂ ਨੂੰ ਨੋਬਲ ਪਰਾਈਜ਼ ਵੀ ਮਿਲੇ ਸਨ। ਸੰਸਾਰ ਵਿਚ ਉਨ੍ਹਾਂ ਦੀ ਬੜੀ ਪ੍ਰਤਿਸ਼ਟਾ ਵੀ ਹੋਈ, ਪਰ ਇਹ ਪੁਰਸ਼, ਜਿਸ ਢੰਗ ਨਾਲ ਇਹਨਾਂ ਨੇ ਮਰੀਜ਼ਾਂ ਦੀ ਸੇਵਾ ਕੀਤੀ, ਪਾਗਲਾਂ ਦੀ ਸੇਵਾ ਕੀਤੀ। ਜਿਨ੍ਹਾਂ ਨੂੰ ਕੋਈ ਘਰ ਵਿਚ ਰੱਖਣ ਨੂੰ ਵੀ ਤਿਆਰ ਨਹੀਂ ਸੀ, ਉਹਨਾਂ ਨੂੰ ਇਹਨਾਂ ਨੇ ਸੀਨੇ ਨਾਲ ਲਾ ਕੇ ਲਿਆਉਣਾ। ਇਸ ਸਤਿ ਪੁਰਸ਼ ਦੀ ਆਮ ਚਰਚਾ ਨਹੀਂ ਹੋਈ। ਸਿੱਖ ਜਗਤ ਤੋਂ ਇਲਾਵਾ ਸ਼ਾਇਦ ਬਾਕੀਆਂ ਨੂੰ ਪਤਾ ਵੀ ਨਹੀਂ ਕਿ ਇਸ ਤਰ੍ਹਾਂ ਦਾ ਵੀ ਕੋਈ ਪੁਰਸ਼ ਹੋਇਐ, ਜਿਨ੍ਹੇ ਸਾਰੀ ਜ਼ਿੰਦਗੀ ਮਰੀਜ਼ਾਂ ਦੀ ਸੇਵਾ ਵਿਚ ਲਗਾ ਦਿੱਤੀ, ਪਾਗਲਾਂ ਦੀ ਸੇਵਾ ਵਿਚ ਲਗਾ ਦਿੱਤੀ! ਪਿੰਗਲਿਆਂ ਦੀ ਸੇਵਾ ਵਿਚ ਲਗਾ ਦਿੱਤੀ!

ਦਾਸ ਕੋਈ ਪੱਚੀ ਤੀਹ ਦਿਨ ਦੀਵਾਲੀ ਦੇ ਦਿਨਾਂ ਵਿਚ ਦਰਬਾਰ ਸਾਹਿਬ ਹਾਜ਼ਰੀ ਭਰਦਾ ਹੁੰਦਾ ਹੈ। ਮੰਜੀ ਸਾਹਿਬ ਵਿਖੇ ਸਤਿਗੁਰੂ ਦੇ ਬਖ਼ਸ਼ਿਸ਼ ਹੋਏ ਮੁਖ ਵਾਕ ਦੀ ਕਥਾ ਕਰਦਾ ਹੁੰਦੈ ਅਤੇ ਸਰੋਤਿਆਂ ਵਿਚ ਭਗਤ ਪੂਰਨ ਸਿੰਘ ਜੀ ਸਭ ਤੋਂ ਪਹਿਲੇ ਕੋਲ ਆ ਕੇ ਬੈਠਦੇ ਸਨ। ਕੁਝ ਨੋਟ ਵੀ ਕਰਦੇ ਰਹਿੰਦੇ ਸਨ ਤੇ ਬਾਅਦ ਵਿਚ ਵਿਚਾਰ-ਵਟਾਂਦਰਾ ਵੀ ਕਰਦੇ ਸਨ। ਇਸੇ ਸਮੇਂ ਦੌਰਾਨ ਮੈਨੂੰ ਇਕ ਦੋ ਦਫ਼ਾ ਪਿੰਗਲਵਾੜੇ ਜ਼ਰੂਰ ਲੈ ਜਾਂਦੇ ਸਨ। ਹਰ ਸਾਲ ਦੀ ਤਰ੍ਹਾਂ ਮੈਨੂੰ ਲਿਜਾ ਰਹੇ ਸਨ ਤਾਂ ਰਸਤੇ ਵਿਚ ਮੈਂ ਆਖਿਆ ਕਿ ਭਗਤ ਜੀ! ਕੁਝ ਸੰਤਰੇ ਕੇਲੇ ਲੈ ਲਈਏ, ਅੱਜ ਮਰੀਜ਼ਾਂ ਨੂੰ ਦੇਵਾਂਗੇ। ਕਹਿਣ ਲੱਗੇ—ਜਿਵੇਂ ਤੁਹਾਡੀ ਮਰਜ਼ੀ ਹੈ। ਮੈਂ ਕਿਹਾ ਕਿ ਮਰੀਜ਼ ਜਿਹੜੇ ਪਾਗਲ ਨੇ, ਉਥੇ ਚੱਲਾਂਗੇ। ਜਿਥੇ ਤੁਸੀਂ ਹਮੇਸ਼ਾ ਲੈ ਜਾਂਦੇ ਹੋ, ਉਥੇ ਨਹੀਂ। ਪਾਗਲਖ਼ਾਨਾ ਅਲੱਗ ਬਣਿਆ ਹੋਇਆ ਹੈ। ਮੈਂ ਕਿਹਾ—ਉਥੇ ਚੱਲਣਾ ਹੈ। ਥੋੜਾ ਸਮਾਂ ਪਾਗਲਾਂ ਨਾਲ ਗੱਲ ਕਰਨੀ ਹੈ, ਕਿਉਂਕਿ ਮੇਰੇ ਪੜ੍ਹਨ ਵਿਚ ਆਇਆ ਹੈ ਕਿ ਪਾਗਲ ਦੇ ਅੰਦਰ ਹਰ ਵਕਤ ਕਰੋਧ ਚੱਲਦਾ ਹੈ। ਕਰੋਧ ਵਕਤੀ ਪਾਗਲਪਨ ਹੈ, ਪਾਗਲਪਨ ਸਥਾਈ ਕਰੋਧ ਹੈ। ਹਰ ਵਕਤ ਉਸ ਦੇ ਅੰਦਰ ਕਰੋਧ ਹੁੰਦਾ ਹੈ। ਭਗਤ ਜੀ ਕਹਿਣ ਲੱਗੇ—ਚਲੋ ਉਥੇ ਚਲੇ ਜਾਂਦੇ ਹਾਂ ਜਿਵੇਂ ਤੁਹਾਡੀ ਇੱਛਾ ਹੈ! ਅਸੀਂ ਉਥੇ ਪਹੁੰਚੇ ਤਾਂ ਵੇਖਿਆ ਕਿ ਸਵੇਰ ਦੇ ਵੇਲੇ ਉਹਨਾਂ ਨੂੰ ਬਾਹਰ ਕੱਢਿਆ ਹੋਇਆ ਸੀ। ਬਾਹਰ ਬਿਠਾਇਆ ਹੋਇਆ ਸੀ। ਮੈਂ ਭਗਤ ਜੀ ਨੂੰ ਆਖਿਆ ਕਿ ਇਹ ਸੰਤਰੇ ਕੇਲੇ ਵੰਡਦਿਆਂ ਹੋਇਆਂ ਮੈਂ ਆਪਣਾ ਗਿਆਨ ਵਧਾਉਣ ਵਾਸਤੇ ਥੋੜੀ ਥੋੜੀ ਇਹਨਾਂ ਨਾਲ ਗੱਲ ਕਰਨੀ ਏਂ। ਆਪਣੀ ਸਮਝ ਵਧਾਉਣ ਵਾਸਤੇ ਮੈਂ ਐਸਾ

ਕਰਨਾ ਚਾਹੁੰਨਾਂ। ਕਹਿਣ ਲੱਗੇ—ਨਹੀਂ! ਤੁਸੀਂ ਇਹਨਾਂ ਦੇ ਨੇੜੇ ਨਹੀਂ ਜਾਣਾ। ਇਹ ਤਾਂ ਉਬਲੇ ਹੋਏ ਨੇ ਅਤੇ ਕਿਸੇ ਵਕਤ ਵੀ ਆਪਣਾ ਸੰਤੁਲਨ ਖੋਹ ਸਕਦੇ ਨੇ। ਇਹ ਉਹ ਪਾਗਲ ਨੇ ਜੋ ਲਾ-ਇਲਾਜ ਨੇ, ਜਿਹਨਾਂ ਦਾ ਕੋਈ ਇਲਾਜ ਨਹੀਂ ਹੋ ਸਕਦਾ। ਇਹ ਸਾਡੇ ਕੋਲ ਭੇਜੇ ਗਏ ਨੇ। ਹਸਪਤਾਲਾਂ ਵਿੱਚੋਂ ਨਿਕਲੇ ਹੋਏ ਅਤੇ ਅਵਾਰਾਗਰਦੀ ਕਰਦੇ ਹੋਏ। ਇਹਨਾਂ ਦੇ ਨੇੜੇ ਨਹੀਂ ਜਾਣਾ। ਪਰ ਮੈਂ ਕਿਹਾ—ਭਗਤ ਜੀ! ਫਿਰ ਮੇਰੀ ਉਮੰਗ ਤਾਂ ਪੂਰੀ ਨਹੀਂ ਹੋਵੇਗੀ! ਮੈਂ ਤਾਂ ਚਾਹੁੰਦਾ ਸੀ ਇਹਨਾਂ ਨਾਲ ਕੁਝ ਗੱਲ ਬਾਤ ਕਰਨੀ।

ਅਜੇ ਮੈਂ ਇਹ ਵਿਚਾਰ-ਵਟਾਂਦਰਾ ਹੀ ਕਰ ਰਿਹਾ ਸਾਂ ਤਾਂ ਵੇਖਿਆ ਕਿ ਦੋ ਪਾਗਲ ਲੜ ਪਏ, ਹਾਲਾਂਕਿ ਦੋਵੇਂ ਬੰਨ੍ਹੇ ਹੋਏ ਸਨ। ਹੱਥਾਂ ਵਿਚ ਹੱਥਕੜੀਆਂ ਸਨ, ਪੈਰਾਂ ਵਿਚ ਬੇੜੀਆਂ ਸਨ, ਜ਼ੰਜੀਰਾਂ ਸਨ। ਬੰਨ੍ਹ ਕੇ ਰੱਖੇ ਹੋਏ ਸਨ, ਪਰੰਤੂ ਉਹਨਾਂ ਇਕ ਦੂਜੇ ਦੇ ਕੇਸ ਪਕੜ ਲਏ। ਦੋਵੇਂ ਸਿੰਘ ਸਨ। ਪਰ ਗ਼ਜ਼ਬ ਦੀ ਗੱਲ ਕੀ ਹੋਈ ਕਿ ਕੋਈ ਮਨੋਵਿਗਿਆਨਕ ਅਸਰ ਸਿਰਫ਼ ਭਗਤ ਜੀ ਦਾ ਹੀ ਕਬੂਲ ਕਰਦੇ ਸਨ, ਹੋਰ ਕਿਸੇ ਦਾ ਨਹੀਂ। ਸਾਰਾ ਸਟਾਫ਼ ਉਹਨਾਂ ਨੂੰ ਛੁਡਾਉਣ ਲਈ ਭੱਜਿਆ ਆਇਆ, ਪਰ ਨਹੀਂ ਛੁਡਾ ਸਕੇ। ਫਿਰ ਭਗਤ ਜੀ ਆਪ ਹੀ ਗਏ। ਬੜੀ ਮੁਸ਼ਕਲ ਨਾਲ ਡਾਂਟ ਕੇ ਉਹਨਾਂ ਨੂੰ ਛੁਡਵਾਇਆ। ਇੰਨੇ ਵਿਚ ਹੀ ਇਕ ਦੂਜੇ ਦੇ ਹੱਥ ਵਿਚ ਵਾਹਵਾ ਪੁੱਟੇ ਹੋਏ ਕੇਸ (ਵਾਲ) ਆ ਗਏ। ਭਗਤ ਜੀ ਦੂਰੋਂ ਹੱਸਦਿਆਂ ਹੋਇਆਂ ਮੈਨੂੰ ਕਹਿਣ ਲੱਗੇ—ਮਸਕੀਨ ਜੀ! ਐਹ ਦਸ਼ਾ ਕਰਾਉਣੀ ਐ ਤਾਂ ਆ ਕੇ ਗੱਲ ਬਾਤ ਕਰ ਲਉ। ਦੂਰ ਹੀ ਰਹੋ ਤੁਸੀਂ, ਇਹਨਾਂ ਤੋਂ ਇਕ ਪਾਸੇ ਹੀ ਰਹੋ। ਇਹ ਤਾਂ ਉਬਲੇ ਹੋਏ ਲੋਕ ਨੇ। ਭਗਤ ਜੀ ਦਾ ਹਿਰਦਾ ਹੀ ਐਸਾ ਹੈ ਕਿ ਉਹ ਐਸਿਆਂ ਵਿਚ ਵੀ ਰੱਬੀ ਰਸ ਵਿਚ ਰਹੇ ਤੇ ਗੁਰੂ ਆਸਰੇ ਵਿਚਰੇ ਨੇ।

## 16. ਹਰ ਥਾਂ ਖ਼ਤਰੇ ਹੀ ਖ਼ਤਰੇ

ਦੁਨੀਆਂ ਅੰਦਰ ਹਰ ਥਾਂ 'ਤੇ ਖ਼ਤਰੇ ਹਨ, ਭਾਵੇਂ ਮਨੁੱਖ ਜਿਹੜੇ ਮਰਜ਼ੀ ਮੁਲਕ ਵਿਚ ਚਲਾ ਜਾਵੇ। ਐਸੀ ਕੋਈ ਦੁਨੀਆਂ ਨਹੀਂ, ਜਿਥੇ ਬਾਹਰ ਖ਼ਤਰਾ ਨਹੀਂ। ਮੈਨੂੰ ਯਾਦ ਆਇਆ, ਕਾਫ਼ੀ ਚਿਰ ਪੁਰਾਣੀ ਗੱਲ ਹੈ। ਮੈਂ ਤਨਜ਼ਾਨੀਆ ਦੇ ਇਕ ਸ਼ਹਿਰ ਦਾਰੁਲਸਲਾਮ ਵਿਚ ਸਾਂ। ਦਾਰੁਲਸਲਾਮ ਦੇ ਅਰਥ ਬੜੇ ਪਿਆਰੇ ਹਨ, ਕਿਉਂਕਿ ਮੈਨੂੰ ਪਰਸ਼ੀਅਨ ਦਾ ਥੋੜ੍ਹਾ ਜਿਹਾ ਬੋਧ ਸੀ। ਇਸ ਸ਼ਬਦ ਦੇ ਮੈਨੂੰ ਅਰਥ ਸਮਝ ਆ ਗਏ। ਇਸ ਦੇ ਅਰਥ ਬਣਦੇ ਹਨ—ਅਮਨ ਸਲਾਮਤੀ ਦਾ ਦਰਵਾਜ਼ਾ। ਸੁੱਖ ਸਕੂਨ ਦਾ ਦਰਵਾਜ਼ਾ। ਮੈਨੂੰ ਬੜੀ ਖ਼ੁਸ਼ੀ ਹੋਈ ਕਿ ਬੜਾ ਸੋਹਣਾ ਸ਼ਹਿਰ ਦਾ ਨਾਮ ਹੈ ਅਤੇ ਸ਼ਬਦ ਬੜਾ ਪਿਆਰਾ ਹੈ—ਦਾਰੁਲਸਲਾਮ।

ਸ਼ਾਮ ਦੇ ਸਮੇਂ ਮੈਂ ਸਮੁੰਦਰ ਨੇੜੇ ਦੇ ਤੱਟ 'ਤੇ ਟਹਿਲਣ ਨਿਕਲ ਗਿਆ। ਗੁਰਦੁਆਰੇ ਦੇ ਨੇੜੇ ਹੀ ਸਮੁੰਦਰ ਸੀ। ਮੈਨੂੰ ਹੈਰਾਨਗੀ ਹੋਈ, ਸਮੁੰਦਰ ਦੀ ਬੀਚ (beach) ਬੜੀ ਸੁੰਦਰ ਸੀ। ਬਹੁਤ ਸੋਹਣਾ ਸਾਗਰ ਦਾ ਗਰਜਣ ਸੁਣਾਈ ਦੇਵੇ ਤੇ ਬਹੁਤ ਮਨਮੋਹਕ ਲਹਿਰਾਂ ਦਾ ਉਛਾਲਾ ਦਿਖਾਈ ਦੇਵੇ, ਪਰ ਉਥੇ ਬੰਦਾ ਇਕ ਵੀ ਦਿਖਾਈ ਨਾ ਦੇਵੇ। ਮੈਂ ਸੋਚਿਆ ਕਿ ਇਥੋਂ ਦੀ ਦੁਨੀਆਂ ਜਾਪਦੈ ਬਹੁਤ ਮਸਰੂਫ਼ ਐ। ਸੂਰਜ ਢਲਣ ਵਾਲਾ ਹੈ ਪਰ ਕੋਈ ਟਹਿਲਣ ਲਈ ਆਇਆ ਹੀ ਨਹੀਂ। ਬਿਲਕੁਲ ਤਨਹਾਈ ਹੈ, ਇਕੱਲਤਾ ਹੈ। ਕੁਝ ਦੂਰੀ 'ਤੇ ਸੜਕ ਸੀ ਤੇ ਕੋਈ ਕਾਰ 'ਤੇ ਜਾ ਰਿਹਾ ਸੀ। ਉਹਨੇ ਮੈਨੂੰ ਵੇਖਿਆ ਤਾਂ ਉਸ ਨੇ ਗੱਡੀ ਖੜੀ ਕੀਤੀ ਅਤੇ ਦੌੜਿਆ ਹੋਇਆ ਮੇਰੇ ਕੋਲ ਆ ਗਿਆ। ਨੇੜੇ ਆਇਆ ਤਾਂ ਮੈਂ ਦੇਖਿਆ ਕਿ ਇਹ ਕੋਈ ਸਿੰਘ ਹੈ। ਆ ਕੇ ਮੈਨੂੰ ਕਹਿਣ ਲੱਗਾ—ਗਿਆਨੀ ਜੀ! ਮੈਂ ਤੁਹਾਨੂੰ ਦੂਰੋਂ ਦੇਖ ਕੇ ਭੱਜਾ ਆਇਆਂ, ਤੁਸੀਂ ਟਹਿਲ ਰਹੇ ਸੀ। ਮੈਂ ਆ ਗਿਆਂ, ਆਉ ਤੁਸੀਂ ਮੇਰੀ ਗੱਡੀ ਵਿਚ ਬੈਠੋ। ਮੈਂ ਤੁਹਾਨੂੰ ਗੁਰਦੁਆਰੇ ਛੱਡ ਆਵਾਂ। ਮੈਂ ਆਖਿਆ—ਕੋਈ ਗੱਲ ਨਹੀਂ, ਔਹ ਗੁਰਦੁਆਰਾ ਨਾਲ ਹੀ ਹੈ। ਮੈਂ ਸੈਰ ਕਰਨ ਤੋਂ ਬਾਅਦ ਚਲਾ ਜਾਵਾਂਗਾ! ਮੈਨੂੰ ਅੱਗੋਂ ਕਹਿਣ ਲੱਗਾ ਕਿ ਇਸ ਤਰ੍ਹਾਂ ਇਥੇ ਕੋਈਂ ਨਹੀਂ ਟਹਿਲਦਾ ਹੁੰਦਾ। ਮੈਂ ਪੁੱਛਿਆ—ਕਿਉਂ ? ਕਹਿਣ ਲੱਗਾ—ਇਥੇ ਜਿਹੜੀ ਹੱਥ 'ਤੇ ਘੜੀ ਬੰਨ੍ਹੀ ਹੋਈ ਹੈ, ਇਹਦੀ ਖ਼ਾਤਰ ਵੀ ਅਗਲੇ ਗੋਲੀ ਮਾਰ ਦਿੰਦੇ ਨੇ। ਇਕ ਨਿੱਕੀ ਜਿਹੀ ਚੀਜ਼ ਦੇ ਬਦਲੇ ਬੰਦੇ ਦੇ ਛੁਰਾ ਆਰ-ਪਾਰ ਕਰ ਦਿੰਦੇ ਨੇ। ਤੁਸੀਂ ਸਾਡੇ ਮਹਿਮਾਨ ਹੋ। ਕੋਈ ਐਸੀ ਵੈਸੀ ਘਟਨਾ ਨਾ ਘੱਟ ਜਾਏ। ਇਸ ਲਈ ਆਉ ਗੱਡੀ ਵਿਚ ਬੈਠੋ, ਮੈਂ ਤੁਹਾਨੂੰ ਗੁਰਦੁਆਰੇ ਛੱਡ ਆਵਾਂ। ਉਥੇ ਵਿਹੜਾ ਬਹੁਤ ਵੱਡਾ ਹੈ, ਉਥੇ ਟਹਿਲ ਲੈਣਾ। ਮੈਂ ਕਿਹਾ—ਹੱਦ ਹੋ ਗਈ, ਸ਼ਹਿਰ ਦਾ ਨਾਮ ਹੈ—ਦਾਰੁਲਸਲਾਮ ਅਤੇ ਅਰਥ ਵੀ ਬੜੇ ਸੁੰਦਰ ਨੇ—ਅਮਨ ਸਲਾਮਤੀ ਦਾ ਦਰਵਾਜ਼ਾ। ਤੇ ਅਮਨ ਸਲਾਮਤੀ ਇਤਨੀ ਵੀ ਨਹੀਂ ਕਿ ਬੰਦਾ ਜ਼ਰਾ ਟਹਿਲ ਲਵੇ! ਫਿਰ ਮੈਂ ਇਸ ਸਿੱਟੇ 'ਤੇ ਪਹੁੰਚਿਆ ਕਿ ਮਨੁੱਖ ਹੀ ਮਨੁੱਖ ਲਈ ਖ਼ਤਰਾ ਹੈ। ਖ਼ਤਰੇ ਪਸ਼ੂਆਂ ਜਾਨਵਰਾਂ ਤੋਂ ਨਹੀਂ ਰਹੇ, ਹੁਣ ਮਨੁੱਖਾਂ ਤੋਂ ਖ਼ਤਰੇ ਹਨ। ਮਨੁੱਖ ਨੇ ਭਗਵਾਨ ਦਾ ਰੂਪ ਬਣਨਾ ਹੈ ਨਾ ਕਿ ਸ਼ੈਤਾਨ ਦਾ। ਸ਼ੈਤਾਨ ਜਿਥੇ ਰਹਿਣਗੇ ਤਾਂ ਸਿਰ 'ਤੇ ਖ਼ਤਰੇ ਹੀ ਖ਼ਤਰੇ ਮੰਡਰਾਉਣਗੇ।

## 17. ਉੱਦਮ ਦੀ ਮਹਾਨਤਾ

ਬਾਬਾ ਬਲਵੰਤ ਸਿੰਘ ਜੀ ਸੰਨ ਤਿਹੱਤਰ ਵਿਚ ਗੁਜ਼ਰ ਗਏ। ਸਾਰੀ ਜ਼ਿੰਦਗੀ ਗੁਰਬਾਣੀ ਦੀ ਉਨ੍ਹਾਂ ਨੇ ਕਥਾ ਕੀਤੀ। ਇਕ ਦਿਨ ਮੈਨੂੰ ਕਹਿਣ ਲੱਗੇ

ਕਿ ਕਿਸੇ ਥਾਂ 'ਤੇ ਜੇਕਰ ਦਸ ਹਜ਼ਾਰ ਸਤਿਸੰਗੀ ਬੈਠੇ ਹੋਵਣ ਤਾਂ ਉਹਨਾਂ ਵਿੱਚੋਂ ਕੋਈ ਇਕ ਅੱਧਾ ਬੰਦਾ ਮਨ ਦੀ ਸਾਧਨਾ ਕਰਦਾ ਹੁੰਦੈ, ਬਾਕੀ ਨਹੀਂ ਕਰਦੇ ਹੁੰਦੇ। ਬਾਕੀ ਕੇਵਲ ਸੁਣਨ ਦੀ ਰੁਚੀ ਰੱਖਦੇ ਹਨ, ਅੱਗੇ ਨਹੀਂ ਤੁਰਦੇ।

ਇਹ ਅੰਮ੍ਰਿਤਸਰ ਦੀ ਗੱਲ ਹੈ। ਉਥੇ ਕੋਲ ਹੀ ਸੰਤ ਪਿਆਰਾ ਸਿੰਘ ਬੈਠੇ ਸਨ। ਬਾਬਾ ਜੀ ਦੇ ਮੂੰਹੋਂ ਇਹ ਗੱਲ ਸੁਣ ਕੇ ਉਹ ਕਹਿਣ ਲੱਗੇ—ਫਿਰ ਤੁਸੀਂ ਇਤਨਾ ਜ਼ਿਆਦਾ ਬੋਲਦੇ ਹੋ, ਕਥਾ ਕਰਦੇ ਹੋ, ਇਹਦਾ ਕੀ ਮਤਲਬ ਹੈ ? ਇੰਨੇ ਤੁਸੀਂ ਦਰਵਾਜ਼ੇ ਖਟਖਟਾਂਦੇ ਹੋ ਤੇ ਜਦ ਕਿਸੇ ਨੇ ਕੁੰਡਾ ਖੋਹਲਣਾ ਹੀ ਨਹੀਂ ਤਾਂ ਇਹ ਫਿਰ ਕਿਉਂ ਖਟਖਟਾਂਦੇ ਹੋ ? ਇਹ ਗੱਲ ਉਨ੍ਹਾਂ ਨੇ ਬਾਬਾ ਬਲਵੰਤ ਸਿੰਘ ਨੂੰ ਕਹੀ। ਅੱਗੋਂ ਬਾਬਾ ਜੀ ਕਹਿਣ ਲੱਗੇ ਕਿ ਉਹਨਾਂ ਦਸ ਹਜ਼ਾਰ ਵਿੱਚੋਂ ਕੋਈ ਇਕ ਅੱਧ ਜੋ ਹੈ, ਉਹ ਦਰਵਾਜ਼ਾ ਖੋਲ੍ਹ ਸਕਦਾ ਹੈ। ਜੇਕਰ ਨਾ ਬੋਲੀਏ ਅਤੇ ਕਥਾ ਨਾ ਕਰੀਏ ਤਾਂ ਉਹ ਜਿਹੜਾ ਇਕ ਅੱਧ ਹੈ, ਉਹ ਵੀ ਨਹੀਂ ਖੋਲ੍ਹ ਸਕੇਗਾ। ਇਸ ਲਈ ਦਰਵਾਜ਼ਾ ਖਟਖਟਾਂਦੇ ਹਾਂ ਕਿ ਉਹ ਜਿਹੜਾ ਇਕ ਅੱਧ ਹੈ, ਉਹ ਖੋਲ੍ਹਣ ਦਾ ਉੱਦਮ ਕਰ ਲਵੇ। ਇਸ ਲਈ ਦਸ ਹਜ਼ਾਰ ਦੇ ਦਰਵਾਜ਼ੇ ਖਟਖਟਾਣੇ ਪੈਂਦੇ ਹਨ। ਨੌਂ ਖੰਡ ਪ੍ਰਿਥਮੀ ਦਾ ਗੁਰੂ ਨਾਨਕ ਦੇਵ ਜੀ ਨੇ ਭ੍ਰਮਣ ਕੀਤਾ ਹੈ। ਕਿਸੇ ਵਿਰਲੇ ਨੇ ਹੀ ਆਪਣੇ ਹਿਰਦੇ ਦਾ ਦਰਵਾਜ਼ਾ ਖੋਲ੍ਹਿਆ ਹੈ ਅਤੇ ਗੁਰੂ ਨਾਨਕ ਦੇਵ ਜੀ ਨੇ ਆਪਣਾ ਪ੍ਰਵੇਸ਼ ਕੀਤਾ ਹੈ, ਨਹੀਂ ਤਾਂ ਬਥੇਰਿਆਂ ਨੇ ਆਪਣੇ ਦਰਵਾਜ਼ੇ ਬੰਦ ਹੀ ਰੱਖੇ। ਹਰ ਇਕ ਦੇ ਦੁਆਰ 'ਤੇ ਗੁਰੂ ਨਾਨਕ ਦੇਵ ਜੀ ਨੇ ਦਸਤਕ ਦਿੱਤੀ ਹੈ ਪਰ ਖੋਲ੍ਹਿਆ ਕਿਸੇ ਵਿਰਲੇ ਨੇ ਹੀ ਹੈ। ਪਰ ਇਤਨਾ ਭ੍ਰਮਣ ਇਸ ਲਈ ਕੀਤਾ ਹੈ ਕਿ ਜੋ ਖੋਲ੍ਹ ਸਕਦਾ ਹੈ, ਕਿਤੇ ਉਹਦਾ ਦਰਵਾਜ਼ਾ ਵੀ ਬੰਦ ਨਾ ਰਹਿ ਜਾਵੇ! ਕਿਤੇ ਉਹ ਵੀ ਪਰਮ ਅਨੰਦ ਤੋਂ ਵਾਂਝਾ ਨਾ ਰਹਿ ਜਾਵੇ! ਇਸ ਲਈ ਉੱਦਮ ਕਰਦੇ ਰਹਿਣਾ ਚਾਹੀਦਾ ਹੈ।

## 18. ਰੋਗ ਤੇ ਭੁੱਖ

ਜੇਕਰ ਕਿਸੇ ਨੂੰ ਭੋਜਨ ਦੀ ਭੁੱਖ ਨਾ ਲੱਗੇ ਅਤੇ ਢੰਗ ਦੀ ਨਾ ਲੱਗੇ ਤਾਂ ਆਯੁਰਵੇਦਿਕ ਆਚਾਰੀਆ ਕਹਿੰਦੇ ਨੇ, ਇਸ ਦਾ ਤਨ ਰੋਗੀ ਐ, ਕਿਉਂਕਿ ਰੋਗੀ ਨੂੰ ਭੁੱਖ ਨਹੀਂ ਲੱਗਦੀ। ਇਸ ਗੱਲ ਦਾ ਜ਼ਾਤੀ ਤਜਰਬਾ ਪਿਛਲੇ ਸਾਲ ਮੈਨੂੰ ਹੋ ਗਿਆ। ਮੈਨੂੰ ਗਰਮੀ ਨਾਲ ਪਿਛਲੇ ਸਾਲ ਲੂਅ ਲੱਗ ਗਈ। ਅਲਵਰ ਦੇ ਕੋਲ ਇਕ ਪਹਾੜ ਐ ਤੇ ਤਿੰਨ ਚਾਰ ਸਾਲ ਤੋਂ ਰਾਜਸਥਾਨ ਵਿਚ ਬਾਰਿਸ਼ ਨਹੀਂ ਪੈ ਰਹੀ। ਪਿਆਸੇ ਮੋਰ ਹਜ਼ਾਰਾਂ ਦੀ ਤਾਦਾਦ ਵਿਚ ਜੰਗਲਾਂ ਵਿਚ ਮਰ ਗਏ, ਹਿਰਨ ਮਰ ਗਏ, ਸਾਂਬਰ ਮਰ ਗਏ। ਅਲਵਰ ਵਿਚ ਅੱਠ ਦਸ ਵੱਡੇ ਮੰਦਰ ਨੇ, ਉਹਨਾਂ ਦੀਆਂ ਸੁਸਾਇਟੀਆਂ ਨੇ, ਬਹੁਤ ਵੱਡੇ ਵੱਡੇ ਟੱਪ ਉੱਪਰ

ਰੱਖੇ ਤੇ ਟਰੈਕਟਰਾਂ ਦੇ ਰਾਹੀਂ, ਟੈਂਕਰਾਂ ਦੇ ਰਾਹੀਂ ਪਾਣੀ ਪਹੁੰਚਾਇਆ। ਸੁਸਾਇਟੀਆਂ ਵਾਲੇ ਮੇਰੇ ਕੋਲ ਵੀ ਆਏ ਤੇ ਕਹਿੰਦੇ ਕਿ ਕੋਈ ਤੁਸੀਂ ਵੀ ਉੱਦਮ ਕਰੋ। ਉਹਨਾਂ ਦਿਨਾਂ ਵਿਚ ਐ ਖੱਖਰੀਆਂ ਤੇ ਹੋਰ ਹਰਿਆਵਲ ਬੜੀ ਸਸਤੀ ਮਿਲ ਰਹੀ ਸੀ, ਸੋ ਆਪਾਂ ਜੀਪ 'ਤੇ ਰੱਖ ਕੇ ਉਹ ਸਾਜ਼-ਸਾਮਾਨ ਉਪਰ ਲੈ ਜਾਈਏ। ਜੀਪ ਨੂੰ ਦੇਖ ਕੇ ਉਹ ਭੁੱਖੇ ਪਿਆਸੇ ਹਰਨ ਦੌੜਦੇ ਹੋਏ ਆਉਣ ਪਰ ਲੂਅ ਬੜੀ ਚੱਲਦੀ ਪਈ ਸੀ। ਜੀਪ 'ਚ ਮੈਂ ਘੰਟਾ ਦੋ ਘੰਟੇ ਬੈਠਾ ਰਹਿੰਦਾ ਸੀ। ਚੌਥੇ ਦਿਨ ਮੈਨੂੰ ਲੂਅ ਲੱਗ ਗਈ। ਬੜੀ ਗਰਮ ਹਵਾ ਸੀ। ਫਿਰ ਪੰਦਰਾਂ ਦਿਨ ਮੇਰੀ ਐਸੀ ਹਾਲਤ ਰਹੀ ਕਿ ਘਰ ਵਾਲੇ ਮੇਰੇ ਅੱਗੇ ਰੋਟੀ ਰੱਖਣ ਪਰ ਮੈਨੂੰ ਭੁੱਖ ਹੀ ਨਾ ਲੱਗੇ। ਇਕ ਬੁਰਕੀ ਵੀ ਖਾਣ ਨੂੰ ਦਿਲ ਨਾ ਕਰੇ। ਡਾਕਟਰ ਬੜਾ ਗੁਰਮੁਖ ਸੀ। ਕਹਿਣ ਲੱਗਾ—ਗਿਆਨੀ ਜੀ! ਇਹ ਹਾਲਤ ਹੋ ਜਾਂਦੀ ਹੈ। ਲੂਅ ਲੱਗ ਜਾਏ ਫਿਰ ਭੁੱਖ ਨਹੀਂ ਲੱਗਦੀ। ਪਰ ਤੁਸੀਂ ਖਾਉਗੇ ਨਹੀਂ ਤੇ ਕਮਜ਼ੋਰੀ ਆਏਗੀ। ਮੈਂ ਕਿਹਾ—ਖਾਈਏ ਕਿਵੇਂ ? ਇਕ ਤਾਂ ਰੋਟੀ ਚੰਗੀ ਨਹੀਂ ਲੱਗਦੀ, ਦੂਜੀ ਭੁੱਖ ਕੋਈ ਨਹੀਂ। ਵਾਕਿਆ ਈ ਦਸ ਬਾਰਾਂ ਦਿਨ ਭੁੱਖ ਕੀ ਹੁੰਦੀ ਏ, ਰੋਟੀ ਕੀ ਹੁੰਦੀ ਏ, ਇਹਦਾ ਮੈਨੂੰ ਕੱਖ ਨਹੀਂ ਪਤਾ ਚੱਲਿਆ। ਭਾਵੇਂ ਮੈਂ ਥੋੜਾ ਡਾਕਟਰ ਦੇ ਕਹਿਣ 'ਤੇ ਖਾ ਲੈਂਦਾ ਰਿਹਾਂ ਪਰ ਭੁੱਖ ਕੋਈ ਨਹੀਂ ਸੀ।

ਭੁੱਖ ਦਾ ਨਾ ਲੱਗਣਾ ਇਸ ਗੱਲ ਦਾ ਸਬੂਤ ਹੈ ਕਿ ਤਨ ਰੋਗੀ ਹੈ। ਹਰ ਉਸ ਮਨੁੱਖ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਜਿਸ ਦੇ ਅੰਦਰ ਭਜਨ ਦੀ ਭੁੱਖ ਨਹੀਂ, ਮਨ ਰੋਗੀ ਹੈ। ਅੰਮ੍ਰਿਤ ਵੇਲੇ ਉੱਠਣ ਦੀ ਤੜਪ ਨਹੀਂ ਹੈ, ਵਾਹਿਗੁਰੂ ਵਾਹਿਗੁਰੂ ਜਪਣ ਦੀ ਤੜਪ ਨਹੀਂ ਹੈ, ਸਤਿਸੰਗ ਦੀ ਤੜਪ ਨਹੀਂ ਹੈ, ਉਸ ਮਨੁੱਖ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਮਨ ਮੇਰਾ ਰੋਗੀ ਹੈ। ਤਨ ਨੂੰ ਜਿਹੜੇ ਤਾਪ ਚੜ੍ਹਦੇ ਨੇ, ਉਹਨਾਂ ਦੇ ਨਾਮ ਨੇ। ਜਿਵੇਂ ਲੂਅ ਲੱਗ ਗਈ ਐ, ਟਾਈਫ਼ਾਇਡ ਐ, ਨਮੂਨੀਆ ਐ। ਅਹੰਕਾਰ ਵੱਧ ਜਾਏ, ਮਨ ਰੋਗੀ ਹੋ ਜਾਂਦਾ ਹੈ। ਸੀਮਾ ਤੋਂ ਲੋਭ ਵੱਧ ਜਾਏ, ਮਨ ਰੋਗੀ ਹੋ ਜਾਂਦਾ ਹੈ। ਸੀਮਾ ਤੋਂ ਕਾਮ ਵੱਧ ਜਾਏ, ਕ੍ਰੋਧ ਵੱਧ ਜਾਏ, ਮੋਹ ਵੱਧ ਜਾਏ, ਮਨ ਰੋਗੀ ਹੋ ਜਾਂਦਾ ਹੈ। ਐਸੇ ਰੋਗੀਆਂ ਦੀ ਗਿਣਤੀ ਬਹੁਤ ਥੋੜੀ ਹੈ ਜਿਹਨਾਂ ਨੂੰ ਤਨ ਦੇ ਰੋਗ ਕਰਕੇ ਭੋਜਨ ਦੀ ਭੁੱਖ ਨਹੀਂ ਲੱਗਦੀ, ਪਰ ਐਸਿਆਂ ਨਾਲ ਸੰਸਾਰ ਭਰਿਆ ਪਿਆ ਹੈ ਜਿਹਨਾਂ ਨੂੰ ਪ੍ਰਭੂ ਦੇ ਭਜਨ ਦੀ ਭੁੱਖ ਨਹੀਂ ਲੱਗਦੀ। ਹਰ ਇਕ ਨੂੰ ਸੋਚਣਾ ਹੋਵੇਗਾ।

## 19. ਭੁੱਖ ਤੇ ਤ੍ਰਿਪਤੀ

ਭੁੱਖ ਦਾ ਤੇ ਸੁਆਦ ਦਾ ਆਪਸ ਵਿਚ ਬੜਾ ਤਾਲ-ਮੇਲ ਬੈਠਦਾ ਹੈ :

**ਭੂਖੇ ਖਾਵਤ ਲਾਜ ਨ ਆਵੈ ॥** *(ਸੋਰਠਿ ਮਹਲਾ ੫, ਪੰਨਾ 629)*

ਬਹੁਤ ਭੁੱਖ ਲੱਗੀ ਹੋਵੇ ਫਿਰ ਮਨੁੱਖ ਸ਼ਰਮ ਨਹੀਂ ਕਰਦਾ ਹੁੰਦਾ ਕਿ ਲੋਕੀਂ ਕੀ ਆਖਣਗੇ ! ਇਕ ਚੱਕਰਵਰਤੀ ਸੰਤ ਸੀ, ਮੈਨੂੰ ਚੰਗੀ ਤਰ੍ਹਾਂ ਯਾਦ ਹੈ, ਗੁਜ਼ਰ ਗਿਐ ਬਾਬਾ ਲਛਮਣ ਸਿੰਘ। ਪਟਨਾ ਸਾਹਿਬ ਵਿਖੇ ਪੰਗਤ ਵਿਚ ਬੈਠੇ ਸਾਂ। ਅਸੀਂ ਦਸ ਪੰਦਰਾਂ ਕੁ ਸਰੀਰ ਸਾਂ, ਉਹ ਵੀ ਨਾਲ ਸੀ। ਸਾਰਿਆਂ ਨੇ ਭੋਜਨ ਛਕ ਲਿਆ, ਹੁਣ ਉੱਠਣਾ ਸੀ ਤੇ ਮੈਂ ਕਿਹਾ ਕਿ ਚੱਕਰਵਰਤੀ ਵੀ ਛਕ ਲੈਣ। ਪਰ ਉਹਨੇ ਬਹੁਤ ਟਾਈਮ ਲਾ ਲਿਆ। ਮੇਰੇ ਨਾਲ ਦੇ ਇਕ ਸਾਥੀ ਨੇ ਸੁਭਾਵਿਕ ਕਹਿ ਦਿੱਤਾ—ਬਾਬਾ ਲਛਮਣ ਸਿੰਘ ਜੀ ! ਕਦੋਂ ਉੱਠਣਾ ਏਂ ? ਕਹਿੰਦੈ—ਤੁਸੀਂ ਜਾਉ, ਚਾਰ ਮਿੰਟ ਦੀ ਬੇਸ਼ਰਮੀ ਤੇ ਸਾਰੇ ਦਿਨ ਦਾ ਸੁੱਖ। ਕਹਿੰਦੈ—ਮੈਨੂੰ ਭੁੱਖ ਬਹੁਤ ਲੱਗੀ ਹੋਈ ਐ। ਮੈਂ ਸਾਰਾ ਦਿਨ ਭੁੱਖਾ ਨਹੀਂ ਰਹਿ ਸਕਦਾ। ਮੈਨੂੰ ਖਾ ਲੈਣ ਦਿਓ। ਜਾਓ, ਤੁਸੀਂ ਜੇ ਜਾਣਾ ਹੈ।

ਕੋਈ ਕੀ ਆਖਦਾ ਹੈ, ਇਸ ਗੱਲ ਦੀ ਪ੍ਰਵਾਹ ਨਹੀਂ। ਜਿਸ ਦਿਨ "ਸਾਚੇ ਨਾਮ ਕੀ ਲਾਗੈ ਭੂਖ" ਇਹ ਭੁੱਖ ਲੱਗ ਗਈ ਤਾਂ ਲੋਕੀਂ ਕੀ ਆਖਦੇ ਨੇ, ਪਾਗਲ ਕਹਿੰਦੇ ਨੇ ਕਿ ਕੁਝ ਹੋਰ, ਮਨੁੱਖ ਉਸ ਦੀ ਪ੍ਰਵਾਹ ਨਹੀਂ ਕਰਦਾ।

## 20. ਅਉਗੁਣਾਂ ਤੋਂ ਬਣਦੇ ਨੇ ਰੋਣੇ

ਹਰ ਅਉਗੁਣ ਦੁੱਖ ਪੈਦਾ ਕਰਦਾ ਹੈ ਤੇ ਦੁਖੀ ਹੋਇਆ ਮਨੁੱਖ ਫਿਰ ਇਹਨਾਂ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਹੈ। ਇਹ ਜੀਉਣ ਨਹੀਂ ਦਿੰਦੇ, ਕਿਉਂਕਿ ਅਉਗੁਣ ਹੱਥਾਂ ਦੀਆਂ ਹੱਥਕੜੀਆਂ ਅਤੇ ਪੈਰਾਂ ਦੀਆਂ ਬੇੜੀਆਂ ਨੇ।

ਮੈਨੂੰ ਇਕ ਬਚਪਨ ਦੀ ਘਟਨਾ ਯਾਦ ਆ ਗਈ। ਘਰ ਵਿਚ ਇੱਟਾਂ ਪਈਆਂ ਸਨ ਤੇ ਖੇਡਦਿਆਂ ਖੇਡਦਿਆਂ ਜਿਵੇਂ ਗਮਲਾ ਬਣਾਈਦਾ ਐ, ਜਿਥੇ ਬੂਟਾ ਹੁੰਦਾ ਹੈ, ਮੈਂ ਵਿਚਕਾਰ ਬੈਠਾ ਸਾਂ ਤੇ ਇੱਟਾਂ ਚੁਫੇਰੇ ਲਗਾਉਣੀਆਂ ਸ਼ੁਰੂ ਕਰ ਦਿੱਤੀਆਂ। ਅਜੇ ਤੱਕ ਮੈਨੂੰ ਯਾਦ ਹੈ, ਗ਼ਾਲਬਨ ਸੱਤ ਅੱਠ ਸਾਲ ਦਾ ਮੈਂ ਹੋਵਾਂਗਾ। ਇੰਜ ਖੇਡ ਖੇਡ ਵਿਚ ਚਾਰ ਫ਼ੁੱਟ ਦੀਵਾਰ ਮੈਂ ਉੱਚੀ ਕਰ ਲਈ ਹਿੰਮਤ ਕਰਕੇ ਤੇ ਮੈਂ ਪਸੀਨੋ ਪਸੀਨੀ ਵੀ ਹੋ ਗਿਆ। ਫਿਰ ਮੈਂ ਰੋਣ ਲੱਗ ਪਿਆ। ਹੁਣ ਬਾਹਰ ਨਿਕਲਾਂ ਕਿਵੇਂ ? ਮੈਂ ਤਾਂ ਫਸ ਗਿਆ। ਚਾਰੋਂ ਪਾਸੇ ਇੱਟਾਂ ਵੀ ਮੈਂ ਆਪ ਜੋੜੀਆਂ। ਇਕ ਇਕ ਇੱਟ ਦੇ ਉੱਤੇ ਮੈਂ ਦੂਜੀ ਇੱਟ ਰੱਖਦਾ ਗਿਆ। ਵਿਚਕਾਰ ਮੁੱਘ ਵੀ ਰੱਖਦਾ ਗਿਆ। ਇੰਜ ਮੈਂ ਕਿਸੇ ਨੂੰ ਬੂਟੇ ਦੁਆਲੇ ਲਗਾਉਂਦਿਆਂ ਕਿਤੇ ਦੇਖਿਆ ਸੀ। ਸ਼ੌਕੀਆ ਤੌਰ 'ਤੇ ਉਸੇ ਤਰ੍ਹਾਂ ਕਰਨ ਲੱਗ ਪਿਆ। ਜਦ ਦੀਵਾਰ ਉੱਚੀ ਹੋ ਗਈ, ਫਿਰ ਮੈਂ ਅੰਦਰ ਫਸ ਗਿਆ। ਬਾਹਰ ਨਿਕਲਣਾ ਔਖਾ ਹੋ ਗਿਆ। ਮੇਰਾ ਰੋਣਾ ਸੁਣ ਕੇ ਕੋਈ ਦੌੜਿਆ ਆਇਆ

ਤਾਂ ਉਸ ਨੇ ਇਕ ਇਕ ਇੱਟ ਹਟਾ ਕੇ ਮੈਨੂੰ ਬਾਹਰ ਕੱਢਿਆ ਤੇ ਆਖਿਆ ਕਿ ਇਹ ਤੂੰ ਕੀ ਕੀਤਾ! ਆਪਣੇ ਲਈ ਜੇਲ੍ਹ ਤੂੰ ਆਪ ਹੀ ਬਣਾਈ ਐ।

ਇਸ ਤੋਂ ਇਕ ਸਿੱਖਿਆ ਮਿਲੀ ਕਿ ਮਨੁੱਖ ਦੀਆਂ ਗ਼ਲਤੀਆਂ ਜਦ ਭਿਅੰਕਰ ਦੁੱਖ ਬਣ ਜਾਂਦੀਆਂ ਨੇ ਤਾਂ ਇਹ ਚੀਖਦਾ ਤੇ ਚਿਲਾਂਦਾ ਹੈ, ਦੁਖੀ ਹੁੰਦਾ ਹੈ। ਇਹ ਜਿਤਨਾ ਗ਼ਲਤ ਰਸਤੇ 'ਤੇ ਜਾ ਚੁੱਕਿਐ, ਜਿਤਨੀ ਸ਼ਕਤੀ ਖ਼ਰਚ ਕਰ ਚੁੱਕਿਐ, ਵਾਪਸ ਮੁੜਨ 'ਤੇ ਉਤਨੀ ਸ਼ਕਤੀ ਤਾਂ ਖ਼ਰਚ ਹੋਵੇਗੀ। ਹੁਣ ਜਿਵੇਂ ਇਕ ਇਕ ਇੱਟ ਜੋੜ ਕੇ ਜੇਲ੍ਹ ਬਣਾਈ ਸੀ, ਉਵੇਂ ਹੀ ਇਕ ਇਕ ਇੱਟ ਉਖਾੜ ਕੇ ਰਸਤਾ ਬਣਾਉਣਾ ਪਏਗਾ। ਇਕ ਇਕ ਗ਼ਲਤੀ ਕਰਕੇ ਅਨੰਤ ਦੁੱਖ ਸਹੇੜੇ ਸਨ, ਜਿਤਨੀ ਸ਼ਕਤੀ ਗ਼ਲਤ ਮਾਰਗ 'ਤੇ ਚੱਲਣ 'ਚ ਲੱਗੀ, ਘੱਟ ਤੋਂ ਘੱਟ ਉਤਨੀ ਸ਼ਕਤੀ ਵਾਪਸ ਆਉਣ ਵਿਚ ਲੱਗੇਗੀ। ਇਸ ਲਈ ਐ ਮਨੁੱਖ! ਤੂੰ ਸੁਚੇਤ ਹੋ! ਅਉਗੁਣ ਰੋਣੇ ਹੀ ਨੇ, ਹੋਰ ਕੁਝ ਨਹੀਂ।

## 21. ਜੀਵਨ ਦੀ ਲਾਲਸਾ

ਮਨੁੱਖ ਨੂੰ ਉਮਰ ਭਰ ਜੀਵਨ ਦੀ ਮੰਗ ਹੈ। ਜਦ ਇਸ ਤਰ੍ਹਾਂ ਦੀ ਕਥਾ ਚੱਲੇ ਤਾਂ ਮੈਨੂੰ ਇਕ ਬਿਰਧ ਮਾਤਾ ਹਮੇਸ਼ਾ ਚੇਤੇ ਆ ਜਾਂਦੀ ਹੈ। ਯੂ.ਪੀ. ਦਾ ਇਕ ਇਲਾਕਾ ਹੈ ਫ਼ਰੁਖ਼ਾਬਾਦ। ਇਹ ਇਕ ਜ਼ਿਲ੍ਹਾ ਹੈ। ਕਾਫ਼ੀ ਸਿੰਘ ਪਰਿਵਾਰ ਉਥੇ ਰਹਿੰਦੇ ਨੇ। ਪਿੱਛੋਂ ਗੁਜਰਾਤ ਜਿਹਲਮ ਦੇ ਇਲਾਕੇ ਦੇ ਹਨ। ਸਾਲ ਦੇ ਸਾਲ ਮੈਨੂੰ ਦੋ ਚਾਰ ਦਿਨਾਂ ਲਈ ਉਥੇ ਜਾਣ ਦਾ ਮੌਕਾ ਮਿਲਦਾ ਹੈ। ਬਹੁਤ ਪੁਰਾਣੀ ਗੱਲ ਹੈ, ਇਕ ਮਾਤਾ ਮੇਰੇ ਕੋਲ ਆ ਕੇ ਬੈਠ ਗਈ। ਲਾਠੀ ਦੇ ਸਹਾਰੇ ਚੱਲਦੀ ਸੀ, ਕੁਬੜਾ ਸਰੀਰ, ਹੱਡੀਆਂ ਦਾ ਢਾਂਚਾ ਤੇ ਉਮਰ ਨੱਬੇ ਪਚਾਨਵੇਂ ਤੋਂ ਵੀ ਟੱਪੀ ਹੋਈ। ਕੁਝ ਬੋਲਣ ਲੱਗੀ ਸੀ, ਬੜਾ ਮੁਸ਼ਕਲ ਨਾਲ ਮੈਂ ਸਮਝਿਆ। ਕਹਿਣ ਲੱਗੀ—ਗਿਆਨੀ ਜੀ! ਅਰਦਾਸ ਕਰੋ। ਮੈਂ ਇਹ ਹੀ ਸਮਝਿਆ ਕਿ ਆਖਦੀ ਹੋਵੇਗੀ ਕਿ ਬਈ ਇਹ ਚੋਲਾ ਪੁਰਾਣਾ ਹੋ ਗਿਐ। "ਭਇਆ ਪੁਰਾਣਾ ਚੋਲਾ"। ਤੇ ਪਰਮਾਤਮਾ ਇਸ ਚੋਲੇ ਨੂੰ ਹੁਣ ਸੰਭਾਲੇ। ਮੈਂ ਆਖਿਆ—ਮਾਂ ਦੱਸ। ਬਹੁਤ ਪੁਰਾਣੀ ਗੱਲ ਹੈ। ਮੇਰਾ ਦਾੜ੍ਹਾ ਕਾਲਾ ਸੀ। ਮੈਂ ਉਸ ਦੇ ਸਾਹਮਣੇ ਪੋਤਰਿਆਂ ਵਰਗਾ ਸਾਂ। ਮੈਂ ਕਿਹਾ—ਮਾਂ! ਕੀ ਅਰਦਾਸ ਕਰਨੀ ਆ। ਕਹਿਣ ਲੱਗੀ—ਔਹ ਸਾਹਮਣੇ ਮੇਰਾ ਪੜਪੋਤਰਾ ਖੇਡਦਾ ਪਿਐ, ਮੈਂ ਉਸ ਦਾ ਵਿਆਹ ਵੇਖ ਕੇ ਮਰਾਂ, ਹੋਰ ਕੋਈ ਇੱਛਾ ਨਹੀਂ ਹੈ।

ਮੈਂ ਆਖਿਆ—ਮਾਂ! ਮੈਂ ਇਕ ਤਾਂ ਇਹੋ ਜਿਹੀ ਕੋਈ ਅਰਦਾਸ ਨਹੀਂ ਕਰਨੀ। ਦੂਸਰੀ ਗੱਲ ਸੁਣ, ਤੂੰ ਆਪਣਾ ਵਿਆਹ ਵੇਖਿਆ, ਨਹੀਂ ਰੱਜੀ।

ਪੁੱਤਰਾਂ ਦਾ ਵਿਆਹ ਵੇਖਿਆ, ਨਹੀਂ ਰੱਜੀ। ਪੋਤਰਿਆਂ ਦਾ ਵਿਆਹ ਵੇਖਿਆ, ਨਹੀਂ ਰੱਜੀ। ਤੇ ਇੰਨੇ ਤਜਰਬਿਆਂ ਤੋਂ ਬਾਅਦ ਵੀ ਤੈਨੂੰ ਕੋਈ ਸਿੱਖਿਆ ਨਹੀਂ ਮਿਲੀ ਤਾਂ ਇਕ ਗੱਲ ਚੇਤੇ ਰੱਖ! ਪੜਪੋਤਰੇ ਦੇ ਵਿਆਹ ਤੋਂ ਵੀ ਨਹੀਂ ਰੱਜੇਂਗੀ। ਜੀਵਨ ਦੀ ਲਾਲਸਾ ਹੋਰ ਅੱਗੇ ਚੱਲੇਗੀ। ਮਨੁੱਖ ਜੀਵਣਾ ਚਾਹੁੰਦਾ ਹੈ, ਹਰ ਹਾਲਤ ਵਿਚ ਜੀਵਣਾ ਚਾਹੁੰਦਾ ਹੈ। ਰੋਗ ਵਿਚ ਜੀਵਣਾ ਚਾਹੁੰਦਾ ਹੈ, ਸੋਗ ਵਿਚ ਜੀਵਣਾ ਚਾਹੁੰਦਾ ਹੈ। ਕਲੇਸ਼ ਵਿਚ ਜੀਵਣਾ ਚਾਹੁੰਦਾ ਹੈ, ਬਿਪਤਾ ਵਿਚ ਜੀਵਣਾ ਚਾਹੁੰਦਾ ਹੈ। ਸਭ ਤੋਂ ਪਹਿਲੀ ਮੰਗ ਹੀ ਜੀਵਣ ਦੀ ਹੈ।

## 22. ਕਰਦੇ ਹਾਇ ਹਾਇ

ਪਾਪ ਮਾਨਸਿਕ ਪੀੜਾ ਪੈਦਾ ਕਰਦਾ ਹੈ। ਇਸ ਚੱਕਰ ਵਿਚ ਨਾ ਪੈਣਾ ਕਿ ਪਾਪੀ ਮੌਜ ਕਰਦੇ ਪਏ ਨੇ। ਲੋਕੀਂ ਇਸ ਤਰ੍ਹਾਂ ਕਹਿੰਦੇ ਨੇ। ਜਿਤਨੇ ਮਾਨਸਿਕ ਤਨਾਉ ਵਿਚ ਉਹ ਹੁੰਦੇ ਨੇ, ਜਿਤਨੇ ਮਾਨਸਿਕ ਤਲ 'ਤੇ ਉਹ ਬੇਚੈਨ ਹੁੰਦੇ ਨੇ, ਸ਼ਾਇਦ ਹੀ ਕੋਈ ਹੋਵੇ। ਮੈਨੂੰ ਇਸ ਦਾ ਇਕ ਜ਼ਾਤੀ ਤਜਰਬਾ ਵੀ ਹੋਇਆ। ਮੇਰਾ ਇਕ ਕਲਾਸ ਫ਼ੈਲੋ ਸੀ ਬਚਪਨ ਦਾ ਅਤੇ ਮੇਰਾ ਹਮਨਾਮ। ਨਾਮ ਵੀ ਇੱਕੋ ਤੇ ਪੜ੍ਹਦੇ ਵੀ ਇੱਕੋ ਕਲਾਸ ਵਿਚ ਸਾਂ। ਦੇਸ਼ ਦੀ ਵੰਡ ਤੋਂ ਬਾਅਦ ਇਹ ਆ ਕੇ ਫ਼ਰੀਦਾਬਾਦ ਟਿਕਿਆ। ਵੀਹ ਪੱਚੀ ਸਾਲ ਬਾਅਦ ਮੁਲਾਕਾਤ ਹੋਈ। ਪਰ ਬਦਕਿਸਮਤੀ ਕਿ ਫ਼ਰੀਦਾਬਾਦ ਦਾ ਉਹ ਨਾਮੀ ਗੁੰਡਾ 'ਤੇ ਦਿੱਲੀ ਤੱਕ ਮਸ਼ਹੂਰ ਸੀ। ਅਖ਼ਬਾਰਾਂ ਵਿਚ ਉਸ ਦੀ ਚਰਚਾ ਹੋਵੇ, ਪੁਲਿਸ ਵੀ ਉਸ ਤੋਂ ਡਰੇ। ਹਰ ਗੁਨਾਹ ਉਹ ਕਰਦਾ ਸੀ ਤੇ ਪਿੱਛੇ ਸਬੂਤ ਵੀ ਕੋਈ ਨਹੀਂ ਰਹਿਣ ਦਿੰਦਾ ਸੀ ਔਰ ਉਸ ਦੀ ਬੜੀ ਮਸ਼ਹੂਰੀ ਸੀ ਸਾਰੇ ਫ਼ਰੀਦਾਬਾਦ ਵਿਚ, ਸਾਰੀ ਦਿੱਲੀ ਵਿਚ ਅਤੇ ਨਾਮਵਰ ਪੁਲਿਸ ਦੇ ਅਫ਼ਸਰ ਉਸ ਦੇ ਨਾਮ ਤੋਂ ਭੈਅ ਖਾਂਦੇ ਸਨ। ਕਹਿੰਦੇ—ਇਹ ਹੀ ਇਕ ਕਮਬਖ਼ਤ ਹੈ ਕਿ ਇਤਨਾ ਵੱਡਾ ਗੁਨਾਹ ਕਰਦਾ ਹੈ, ਕਤਲ ਕਰਦਾ ਹੈ, ਡਾਕੇ ਮਾਰਦਾ ਹੈ ਪਰ ਸਬੂਤ ਕੁਛ ਵੀ ਨਹੀਂ ਰਹਿਣ ਦਿੰਦਾ, ਇਸ ਲਈ ਅਸੀਂ ਇਸ 'ਤੇ ਕਿਸ ਤਰ੍ਹਾਂ ਜੁਰਮ ਫਰਦ ਲਾਗੂ ਕਰੀਏ! ਛੁੱਟ ਜਾਂਦਾ ਹੈ। ਜਿਸ ਗਲੀ ਵਿੱਚੋਂ ਲੰਘਦਾ ਸੀ, ਲੋਕੀਂ ਡਰਦੇ ਮਾਰੇ ਆਪਣੇ ਘਰਾਂ ਦੇ ਦਰਵਾਜ਼ੇ ਬੰਦ ਕਰ ਲੈਂਦੇ ਸਨ।

ਦਾਸ ਨੂੰ ਫ਼ਰੀਦਾਬਾਦ ਇਕ ਮਹਾਂਪੁਰਸ਼ ਦੀ ਬਰਸੀ 'ਤੇ ਜਾਣਾ ਪਿਆ। ਡਿਸਟ੍ਰਿਕਟ ਬੰਨੂ ਵਿਚ ਹੋਏ ਸਨ ਭਗਤ ਜੋਧਾਰਾਮ ਸਿੰਘ ਜੀ। ਉਨ੍ਹਾਂ ਦੀ ਬਰਸੀ ਸਮੇਂ ਮੈਂ ਸੁਭਾਵਿਕ ਹੀ ਉਥੇ ਸੀ। ਮੈਨੂੰ ਕਿਸੇ ਨੇ ਕਿਹਾ ਕਿ ਗਿਆਨੀ ਜੀ! ਬਾਹਰ ਇਕ ਸੱਜਣ ਖੜੇ ਨੇ, ਤੁਹਾਨੂੰ ਮਿਲਣਾ ਚਾਹੁੰਦੇ ਨੇ ਤੇ ਨਾਂ ਜਿਹੜਾ ਹੈ ਉਹਨਾਂ ਦਾ ਤੁਹਾਡੇ ਵਾਲਾ ਹੀ ਹੈ। ਮੈਂ ਕਿਹਾ ਠੀਕ ਹੈ, ਪਰੰਤੂ ਮੇਰੇ ਕੋਲ

ਜਿਹੜੇ ਸੱਜਣ ਬੈਠੇ ਸਨ, ਉਨ੍ਹਾਂ ਨੇ ਕਿਹਾ—ਗਿਆਨੀ! ਇਹ ਤਾਂ ਸ਼ਹਿਰ ਦਾ ਨਾਮੀ ਗੁੰਡਾ ਹੈ। ਮੈਂ ਕਿਹਾ—ਅੱਛਾ, ਉਹ ਹੈ? ਕਹਿੰਦੇ—ਹਾਂ। ਮੈਂ ਕਿਹਾ—ਮੇਰਾ ਕਲਾਸ ਫੈਲੋ ਰਿਹੈ। ਬਹੁਤ ਪੁਰਾਣੀ ਗੱਲ ਹੈ। ਉਹ ਜਿਹੜਾ ਮੇਰੇ ਕੋਲ ਸੱਜਣ ਬੈਠਾ ਸੀ, ਡਰਨ ਲੱਗ ਪਿਆ ਕਿ ਇਹ ਇਥੇ ਕਿਉਂ ਆਇਆ ਹੈ? ਇਹ ਤੁਹਾਡੇ ਕੋਲ ਕਿਉਂ ਆਇਆ ਹੈ, ਖ਼ੈਰ ਹੋਵੇ ਸਹੀ! ਮੈਂ ਕਿਹਾ—ਕੋਈ ਨਹੀਂ, ਹੁਣ ਜਦ ਉਹ ਆ ਹੀ ਗਿਆ ਹੈ ਬੂਹੇ 'ਤੇ ਤਾਂ ਹੁਣ ਆਉਣ ਦਿਉ। ਖ਼ੈਰ! ਮੈਂ ਉਸ ਦਾ ਸੁਆਗਤ ਕੀਤਾ ਤੇ ਕੋਲ ਬਿਠਾਇਆ। ਮੈਂ ਕਿਹਾ—ਬੈਠੋ! ਪਹਿਚਾਣਿਆ ਮੈਂ ਬੜੀ ਮੁਸ਼ਕਲ ਨਾਲ, ਕਿਉਂਕਿ ਵੀਹ ਪੰਝੀ ਸਾਲ ਦਾ ਅਰਸਾ ਬਹੁਤ ਜ਼ਿਆਦਾ ਹੁੰਦਾ ਹੈ। ਬਚਪਨ ਦੀ ਮੁਲਾਕਾਤ ਹੋਈ ਸੀ ਤੇ ਹੁਣ ਜੁਆਨੀ ਤੋਂ ਵੀ ਢਲਿਆ ਹੋਇਆ। ਥੋੜੀ ਜਿਹੀ ਰਸਮੀ ਗੁਫ਼ਤਗੂ ਤੋਂ ਬਾਅਦ ਉਹ ਰੋਣ ਲੱਗ ਪਿਆ। ਮੈਂ ਕਿਹਾ—ਗੱਲ ਕੀ ਏ? ਤੇਰੇ ਨਾਮ ਤੋਂ ਤਾਂ ਪੁਲਿਸ ਕੰਬਦੀ ਏ। ਲੋਕੀਂ ਥਰ ਥਰ ਕੰਬਦੇ ਨੇ। ਤੂੰ ਕਿਉਂ ਰੋਣ ਲੱਗ ਪਿਐਂ? ਕਹਿੰਦੈ—ਮੈਂ ਮਾਨਸਿਕ ਤਲ 'ਤੇ ਬਹੁਤ ਬੇਚੈਨ ਹਾਂ। ਮੈਂ ਸੁਣਿਐ ਤੁਸੀਂ ਗੁਰਬਾਣੀ ਦੀ ਕਥਾ ਕਰਦੇ ਹੋ ਤੇ ਮੇਰੇ ਦੋਸਤ ਰਹੇ ਹੋ। ਦੱਸੋ ਮੇਰੀ ਇਹ ਮਾਨਸਿਕ ਬੇਚੈਨੀ ਕਿਸ ਤਰ੍ਹਾਂ ਦੂਰ ਹੋ ਸਕਦੀ ਹੈ? ਮੈਨੂੰ ਨੀਂਦ ਨਹੀਂ ਪੈਂਦੀ ਅਤੇ ਮੈਂ ਇਸੇ ਦੁਖੀ ਹਾਲਤ ਵਿਚ ਦੋ ਦੋ ਬੋਤਲਾਂ ਸ਼ਰਾਬ ਦੀਆਂ ਪੀ ਜਾਨਾਂ। ਕਹਿੰਦੈ—ਫਿਰ ਵੀ ਕੁਝ ਹੋਸ਼ ਬਚਿਆ ਰਹਿ ਜਾਂਦਾ ਹੈ। ਮੇਰਾ ਮਨ ਤੜਫਦਾ ਹੈ। ਐਸਾ ਕਿਉਂ ਹੈ?

ਮੈਂ ਕਿਹਾ—ਦੇਖ ਮਿੱਤਰਾ! ਪਤਾ ਨਹੀਂ ਤੂੰ ਕਿੰਨੇ ਘਰਾਂ ਨੂੰ ਰੋਣ 'ਤੇ ਮਜਬੂਰ ਕੀਤਾ ਹੈ। ਤੂੰ ਕਿਤਨੇ ਮਨੁੱਖਾਂ ਨੂੰ ਤੜਫਾਇਆ ਏ, ਤੂੰ ਪਤਾ ਨਹੀਂ ਕਿਤਨੇ ਘਰ ਉਜਾੜੇ ਨੇ! ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਤੇਰੇ ਮਨ ਨੂੰ ਕੋਈ ਚੈਨ ਮਿਲੇ! ਮਾਨਸਿਕ ਪੀੜਾ ਤਤਛਿਨ ਮਿਲਦੀ ਹੈ। ਪਾਪ ਪੁੰਨ ਦਾ ਉਸੇ ਵਕਤ ਵੀ ਫਲ ਹੈ, ਬਾਅਦ ਵਿਚ ਵੀ ਫਲ ਹੈ, ਨਾਲ ਵੀ ਚੱਲਦਾ ਹੈ। ਉਸੇ ਵਕਤ ਫਲ ਕੀ ਹੈ, ਜਿਵੇਂ ਕਿਸੇ ਨੇ ਅੱਗ ਵਿਚ ਹੱਥ ਪਾਇਆ ਤਾਂ ਉਸੇ ਵਕਤ ਹੱਥ ਜਲਿਆ। ਇਹ ਉਸੇ ਵਕਤ ਦਾ ਫਲ ਹੈ, ਪਰੰਤੂ ਜਲਣ ਦਾ ਦਾਗ਼ ਰਹਿ ਗਿਆ। ਲੰਬੇ ਸਮੇਂ ਤੱਕ ਦਾਗ਼ ਰਹਿ ਗਿਆ। ਹੱਥ ਜਲਿਆ ਸੀ, ਉਹ ਦਾਗ਼ ਰਹਿ ਗਿਆ। ਪੀੜਾ ਤਾਂ ਹੁਣ ਨਹੀਂ ਪਰ ਦਾਗ਼ ਰਹਿ ਗਿਆ। ਇਕ ਤਾਂ ਪਾਪ ਪੁੰਨ ਦਾ ਤਤਛਿਨ ਫਲ ਹੈ, ਇਕ ਉਸ ਦੇ ਸੰਸਕਾਰ ਅੰਦਰ ਬਣ ਜਾਂਦੇ ਨੇ। ਉਹਨੂੰ ਕਹਿੰਦੇ ਨੇ, ਬੀਜ ਅੰਦਰ ਬਣ ਜਾਂਦੇ ਨੇ। ਉਹ ਫਿਰ ਅੱਗੇ ਜੀਵਨ ਵਿਚ ਉੱਗੇ ਰਹਿੰਦੇ ਨੇ, ਉਸੇ ਤਰ੍ਹਾਂ ਦੇ ਕਰਮ ਕਰਾਈ ਰੱਖਦੇ ਨੇ, ਬੇਚੈਨੀ ਵੱਧਦੀ ਜਾਂਦੀ ਹੈ, ਦੁੱਖ ਸੰਤਾਪ ਵੱਧਦਾ ਜਾਂਦਾ ਹੈ। ਮੈਨੂੰ ਕਹਿਣ ਲੱਗਾ ਕਿ ਇਸ ਦਾ ਕੋਈ ਉਪਰਾਲਾ ਹੈ? ਮੈਂ ਕਿਹਾ—ਗੁਰਬਾਣੀ ਤਾਂ ਇਹ ਹੀ ਕਹਿੰਦੀ

ਹੈ—ਜਪ ਹੈ, ਸਤਿਸੰਗ ਹੈ। ਮੈਂ ਕਿਹਾ—ਮਹਾਂਪੁਰਖਾਂ ਦੀ ਬਰਸੀ ਮਨਾਈ ਜਾ ਰਹੀ ਹੈ, ਤੂੰ ਹੋ ਸਕੇ ਤਾਂ ਤਿੰਨ ਦਿਨ ਗੁਰਦੁਆਰੇ ਵਿਚ ਆ। ਮੈਨੂੰ ਕਹਿਣ ਲੱਗਾ—ਮਸਕੀਨ ਜੀ ! ਜੇ ਮੈਂ ਆਇਆ ਤਾਂ ਫਿਰ ਮੈਂ ਹੀ ਹੋਵਾਂਗਾ, ਹੋਰ ਕੋਈ ਨਹੀਂ ਹੋਵੇਗਾ। ਇਥੇ ਫਿਰ ਕਿਸੇ ਨਹੀਂ ਬੈਠਣਾ। ਮੈਂ ਕਿਹਾ—ਤੂੰ ਚਿੰਤਾ ਨਾ ਕਰ, ਪਰ ਉਹ ਹਿੰਮਤ ਨਹੀਂ ਕਰ ਸਕਿਆ। ਮੇਰਾ ਉਸ ਦਿਨ ਤੋਂ ਇਕ ਅਨੁਭਵ ਬਣਿਆ। ਪਹਿਲੇ ਤਾਂ ਮੈਂ ਪੜ੍ਹਦਾ ਹੀ ਰਿਹਾ ਕਿ ਕੋਈ ਗੁਨਾਹਗਾਰ ਜਦ ਗੁਨਾਹ ਕਰਦਾ ਏ ਤਾਂ ਉਸੇ ਵਕਤ ਉਸ ਨੂੰ ਮਾਨਸਿਕ ਪੀੜਾ ਹੁੰਦੀ ਹੈ, ਪਰੰਤੂ ਹੁਣ ਤਾਂ ਪ੍ਰਤੱਖ ਪ੍ਰਮਾਣ ਸਾਹਮਣੇ ਆ ਗਿਆ।

ਐਸੀ ਹਾਲਤ ਨਾ ਬਣੇ, ਹਰ ਕਰਮ ਕਰਨ ਤੋਂ ਪਹਿਲੇ ਸੌ ਵਾਰ ਮਨੁੱਖ ਨੂੰ ਸੋਚਣਾ ਹੋਵੇਗਾ।

## 23. ਕ੍ਰਿਸ਼ਮਾ

ਅਜੋਕੇ ਮਨੁੱਖ ਦਾ ਅਹੰਕਾਰ ਚਰਮ ਸੀਮਾ 'ਤੇ ਪਹੁੰਚਿਆ ਹੈ, ਕਿਉਂਕਿ ਇਹ ਪਦਾਰਥ ਨੂੰ ਆਪਣੇ ਅਨੁਕੂਲ ਕਰਨ ਵਿਚ ਸਫਲ ਹੋ ਗਿਆ ਹੈ। ਕਦੀ ਕਦੀ ਕ੍ਰਿਸ਼ਮੇ ਜ਼ਰੂਰ ਹੋ ਜਾਂਦੇ ਨੇ ਅਤੇ ਮਨੁੱਖ ਦੰਗ ਰਹਿ ਜਾਂਦਾ ਹੈ ਕਿ ਸਭ ਕੁਝ ਨੂੰ ਮੈਂ ਆਪਣੇ ਅਨੁਕੂਲ ਕਰਦਾ ਪਿਆਂ, ਪਰ ਫਿਰ ਵੀ ਮੈਂ ਦੇਖਦਾਂ ਕਿ ਕਿਧਰੇ ਕਿਧਰੇ ਪਦਾਰਥ ਪ੍ਰਤੀਕੂਲ ਹੋ ਕੇ ਮੈਨੂੰ ਤਬਾਹ ਕਰ ਜਾਂਦਾ ਹੈ। ਕਿਤਨਾ ਵਿਗਿਆਨ ਉੱਨਤੀ ਕਰ ਲਵੇ, ਕਿਤਨੀ ਸਾਇੰਸ ਉੱਨਤੀ ਕਰ ਲਵੇ। ਜਿਵੇਂ ਭੁਚਾਲ ਆਇਆ ਗੁਜਰਾਤ ਵਿਚ, ਅੱਧਾ ਗੁਜਰਾਤ ਤਬਾਹ ਹੋ ਗਿਆ ਅਤੇ ਹਜ਼ਾਰਾਂ ਲੱਖਾਂ ਜਾਨਾਂ ਚਲੀਆਂ ਗਈਆਂ।

ਆਪ ਸੁਣ ਕੇ ਹੈਰਾਨ ਹੋਵੋਗੇ ਕਿ ਗੁਰਦੁਆਰੇ ਵਿਚ ਇਕ ਵੀ ਦਰਾੜ ਨਹੀਂ ਪਈ। ਚਾਹੇ ਉਹ ਗੁਰਦੁਆਰਾ ਅਹਿਮਦਾਬਾਦ ਦਾ ਸੀ, ਭਾਊ ਨਗਰ ਦਾ ਸੀ, ਗਾਂਧੀ ਨਗਰ ਦਾ ਸੀ, ਰਾਜਕੋਟ ਦਾ ਸੀ, ਸਭ ਸਹੀ ਸਲਾਮਤ। ਆਲੇ-ਦੁਆਲੇ ਦੀਆਂ ਬਿਲਡਿੰਗਾਂ ਗਿਰ ਗਈਆਂ। ਚੰਗੀ ਤਰ੍ਹਾਂ ਮੈਨੂੰ ਯਾਦ ਹੈ, ਅਸੀਂ ਸਾਰੇ ਗੁਜਰਾਤ ਦਾ ਭ੍ਰਮਣ ਕਰ ਕੇ 25 ਤਰੀਕ ਤੱਕ ਅਹਿਮਦਾਬਾਦ ਵਿਚ ਸਾਂ ਅਤੇ ਪੰਜੇ ਤਖ਼ਤਾਂ ਦੇ ਸਿੰਘ ਸਾਹਿਬਾਨ ਵੀ ਨਾਲ ਸਨ। 11 ਰਾਗੀ ਜਥੇ ਨਾਲ ਸਨ। ਗੁਰਦੁਆਰੇ ਦੇ ਕੋਲ ਬਿਲਡਿੰਗ ਸੀ, ਉਸ ਵਿਚ ਸਾਨੂੰ ਸਾਰਿਆਂ ਨੂੰ ਠਹਿਰਾਇਆ ਗਿਆ। ਸੱਤ ਅੱਠ ਫ਼ਲੈਟ ਸਨ, ਉਹਨਾਂ ਵਿਚ ਠਹਿਰਾਇਆ ਗਿਆ। 25 ਤਰੀਕ ਤੱਕ ਸ਼ਾਮ ਨੂੰ ਅਸੀਂ ਉਥੇ ਸੀ। ਸ਼ਾਮ ਨੂੰ ਅਸੀਂ ਉਥੋਂ ਨਿਕਲ ਗਏ। 26 ਨੂੰ ਸਵੇਰੇ ਭੁਚਾਲ ਆਇਆ ਤੇ ਪਤਾ ਚੱਲਿਆ ਕਿ ਅੱਧਾ ਗੁਜਰਾਤ ਤਬਾਹ ਹੋ ਗਿਆ ਹੈ ਅਤੇ ਜਿਸ ਬਿਲਡਿੰਗ ਵਿਚ ਅਸੀਂ ਠਹਿਰੇ ਸੀ, ਉਹ

ਢਹਿ ਢੇਰੀ ਹੋ ਗਈ ਹੈ। ਗੁਰਦੁਆਰੇ ਨੂੰ ਦਰਾੜ ਨਹੀਂ ਆਈ, ਉਹ ਪੰਜ-ਮੰਜ਼ਲਾ ਹੈ। ਲੰਗਰ ਚੱਲਦਾ ਰਿਹਾ ਕਈ ਮਹੀਨੇ ਉਥੇ ਹੀ ਗੁਜਰਾਤੀਆਂ ਲਈ, ਸਾਰੇ ਉਹਨਾਂ ਪੀੜਤਾਂ ਲਈ।

ਇਸ ਨੂੰ ਇੰਜ ਕਹਿੰਦੇ ਨੇ ਕਿ ਕੁਝ ਕਰਮ ਸਾਂਝੇ ਹੁੰਦੇ ਨੇ, ਅਤੇ ਕਰਮਾਂ ਦਾ ਸੰਜੋਗ ਬਣ ਜਾਂਦਾ ਹੈ। ਜਿਹੋ ਜਿਹਾ ਮੈਂ ਕਰਮ ਕੀਤਾ, ਦੂਜੇ ਨੇ ਵੀ ਕੀਤਾ, ਤੀਜੇ ਨੇ ਵੀ ਕੀਤਾ, ਚੌਥੇ ਨੇ ਵੀ ਕੀਤਾ, ਪੰਜਵੇਂ ਨੇ ਵੀ ਕੀਤਾ। ਕਰਮਾਂ ਦੀ ਸਾਂਝ ਕਈ ਦਫ਼ਾ ਕਰਮ ਕਰਨ ਵਾਲਿਆਂ ਦੀ ਸਾਂਝ ਬਣਾ ਦਿੰਦੀ ਹੈ। ਉਹਨਾਂ ਨੂੰ ਵੀ ਇਕੱਠਾ ਕਰ ਦਿੰਦੀ ਹੈ। ਇਹਨੂੰ ਬੜੇ ਧਿਆਨ ਨਾਲ ਸੁਣਨਾ, ਕਿਉਂਕਿ ਕਈ ਦਿਨਾਂ ਦਾ ਇਹ ਵੀ ਪ੍ਰਸ਼ਨ ਚੱਲ ਰਿਹਾ ਸੀ। ਜਿਵੇਂ ਕਈਆਂ ਦੇ ਨੈਣ ਨਕਸ਼ ਮੇਲ ਖਾ ਜਾਂਦੇ ਹਨ, ਜਿਵੇਂ ਕਈਆਂ ਦਾ ਸੁਭਾਉ ਮੇਲ ਖਾ ਜਾਂਦਾ ਹੈ, ਕਈਆਂ ਦੀ ਆਵਾਜ਼ ਮੇਲ ਖਾ ਜਾਂਦੀ ਹੈ। ਬਈ ਇਹਦੀ ਆਵਾਜ਼ ਤਾਂ ਫਲਾਣੇ ਨਾਲ ਮੇਲ ਖਾਂਦੀ ਹੈ, ਇਹਦੀ ਚਾਲ ਤਾਂ ਫਲਾਣੇ ਨਾਲ ਮਿਲਦੀ ਹੈ, ਇਹਦੇ ਨੈਣ ਨਕਸ਼ ਤਾਂ ਫਲਾਣੇ ਨਾਲ ਮਿਲਦੇ ਹਨ, ਇਹਦਾ ਸੁਭਾਉ ਤਾਂ ਫਲਾਣੇ ਨਾਲ ਮੇਲ ਖਾਂਦਾ ਹੈ। ਕਰਮਾਂ ਦੀ ਸਾਂਝ ਵੀ ਕਈਆਂ ਨਾਲ ਮੇਲ ਖਾ ਜਾਂਦੀ ਹੈ। ਜੋ ਮੈਂ ਕਰਦਾ ਰਿਹਾਂ, ਜੋ ਮੈਂ ਸੋਚਦਾ ਰਿਹਾਂ, ਹੋਰ ਵੀ ਸੋਚਦੇ ਰਹੇ, ਹੋਰ ਵੀ ਕਰਦੇ ਰਹੇ ਨੇ। ਤੇ ਕਰਮ ਬੀਜ ਹੈ। ਕਰਮ ਅਸੀਂ ਹਜ਼ਾਰਾਂ ਤਰ੍ਹਾਂ ਦੇ ਕਰਦੇ ਹਾਂ। ਇਹਨਾਂ ਵਿੱਚੋਂ ਫਲ ਸਿਰਫ਼ ਦੋ ਹੀ ਨਿਕਲਦੇ ਨੇ। ਤੀਜਾ ਚੌਥਾ ਫਲ ਨਹੀਂ ਨਿਕਲਦਾ। ਦੋ ਹੀ ਫਲ ਨਿਕਲਦੇ ਨੇ—ਦੁੱਖ ਤੇ ਸੁੱਖ। ਹੋਰ ਕੋਈ ਫਲ ਨਹੀਂ ਏ। ਸੁੱਖ ਦਾ ਮਤਲਬ ਹੈ, ਕੋਈ ਕਰਮ ਸਹੀ ਸੀ, ਸੋਚਣੀ ਸਹੀ ਸੀ। ਦੁੱਖ ਦਾ ਮਤਲਬ ਹੈ, ਕੋਈ ਕਰਮ ਗ਼ਲਤ ਸੀ, ਬੱਸ ਇਤਨੀ ਗੱਲ ਹੈ। ਸਹੀ ਕਰਮ ਵਾਲਿਆਂ ਦੀ ਸਾਂਝ ਬਣ ਜਾਂਦੀ ਹੈ, ਅਸ਼ੁੱਭ ਕਰਮ ਕਰਨ ਵਾਲਿਆਂ ਦੀ ਵੀ ਸਾਂਝ ਬਣ ਜਾਂਦੀ ਹੈ। ਜਦ ਕਰਮਾਂ ਦੀ ਸਾਂਝ ਬਣ ਜਾਵੇ ਤੇ ਕਰਮ ਇੱਕੋ ਜਿਹੇ ਹੋਵਣ, ਜਿਵੇਂ ਮੈਂ ਜੋ ਬੀਜ ਖੇਤ ਵਿਚ ਬੋਏ, ਦੂਜੇ ਨੇ ਵੀ ਬੋਏ, ਤੀਜੇ ਨੇ ਵੀ ਖੇਤ ਵਿਚ ਬੋਏ। ਇੱਕੋ ਸਮੇਂ ਖੇਤ ਵਿਚ ਫਲੀਭੂਤ ਹੋਏ ਨੇ, ਕਿਉਂਕਿ ਬੋਏ ਇੱਕੋ ਸਮੇਂ ਸਨ। ਗੁਸਤਾਖ਼ੀ ਮੁਆਫ਼! ਕਈ ਦਫ਼ਾ ਹਜ਼ਾਰਾਂ ਤੇ ਲੱਖਾਂ ਦੀ ਇਹ ਮਹਾਂਮਾਰੀ ਕਰਮ ਸਾਂਝੇ ਹੋ ਜਾਂਦੇ ਨੇ। ਇਹਨੂੰ ਇੰਜ ਨਾ ਸਮਝ ਲੈਣਾ ਕਿ ਅਚਨਚੇਤ ਹੋ ਗਿਆ। ਅਚਨਚੇਤ ਕੁਝ ਵੀ ਨਹੀਂ ਹੁੰਦਾ, ਕੁਝ ਵੀ ਨਹੀਂ ਹੁੰਦਾ। ਜਗਤ ਵਿਚ ਸਭ ਕੁਝ ਵਿਧਾਨਿਕ ਹੁੰਦਾ ਹੈ। ਇਹਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ :

**ਜਿਨ੍ ਕੀ ਚੀਰੀ ਦਰਗਹ ਪਾਟੀ ਤਿਨਾ ਮਰਣਾ ਭਾਈ ॥**

*(ਆਸਾ ਮਹਲਾ ੧, ਪੰਨਾ 418)*

ਏਮਨਾਬਾਦ ਵਿਚ ਕਤਲੇਆਮ ਸ਼ੁਰੂ ਕੀਤੀ ਬਾਬਰ ਨੇ, ਪਰ ਫਿਰ ਵੀ ਕੁਝ ਬਚ ਗਏ। ਮਰਦਾਨਾ ਪੁੱਛਦੈ—ਮਹਾਰਾਜ! ਐਨੇ ਮਾਰੇ ਗਏ, ਫਿਰ ਵੀ ਇਹ ਬਚ ਗਏ ਨੇ। ਮਹਾਰਾਜ ਕਹਿੰਦੇ ਹਨ—"ਜਿਨ੍ ਕੀ ਚੀਰੀ ਦਰਗਹ ਪਾਟੀ", ਉਹ ਹੀ ਗਏ ਨੇ। ਜਿਹਨਾਂ ਦੇ ਚੋਲੇ ਦਰਗਾਹ ਤੋਂ ਪਾਟ ਗਏ। ਕਰਮ ਸਾਂਝੇ ਹੋ ਜਾਂਦੇ ਨੇ ਤੇ ਕਰਮਾਂ ਦਾ ਫਲ ਵੀ ਸਾਂਝਾ। ਪ੍ਰਕ੍ਰਿਤੀ ਕਈ ਦਫ਼ਾ ਇੱਕੋ ਜਹੇ ਕਰਮਾਂ ਦਾ ਇੱਕੋ ਸਮੇਂ ਫ਼ੈਸਲਾ ਕਰਦੀ ਹੈ। ਜਗਤ ਵਿਚ ਗ਼ੈਰ-ਵਿਧਾਨਿਕ ਕੁਝ ਵੀ ਨਹੀਂ ਹੁੰਦਾ। ਸਭ ਕੁਝ ਨਿਯਮ ਪੂਰਵਕ ਹੁੰਦਾ ਹੈ। ਐਸਾ ਵੀ ਗੁਜਰਾਤ ਵਿਚ ਹੋਇਆ ਕਿ ਉੱਚੀਆਂ ਉੱਚੀਆਂ ਮੰਜ਼ਲਾਂ ਗਿਰੀਆਂ ਨੇ। ਅੱਠ ਅੱਠ, ਦਸ ਦਸ ਮੰਜ਼ਲੀਆਂ ਤੇ ਦਸਵੀਂ ਮੰਜ਼ਲ ਤੋਂ ਗਿਰ ਕੇ ਵੀ ਕਿਸੇ ਨੂੰ ਖ਼ਰਾਸ਼ ਤੱਕ ਨਹੀਂ ਪਹੁੰਚੀ। ਵੇਖ ਕੇ ਮੈਂ ਹੈਰਾਨ ਹੋਇਆ, ਜਦ ਗਾਂਧੀ ਧਾਮ ਵਿਚ ਇਕ ਸੱਜਣ ਦਿਖਾਇਆ ਗਿਆ। ਕਹਿਣ ਲੱਗੇ ਕਿ ਦਸਵੀਂ ਮੰਜ਼ਲ ਥੱਲੇ ਆ ਗਈ ਤੇ ਇਹ ਬੱਚ ਗਿਆ। ਇਹਨੂੰ ਚੋਟ ਤੱਕ ਨਹੀਂ ਆਈ। ਇਹ ਇਕ ਹੈਰਾਨਗੀ ਦੀ ਗੱਲ ਹੈ, ਕਰਮਾਂ ਦੀ ਵੀ ਸਾਂਝ ਬਣ ਜਾਂਦੀ ਹੈ।

## 24. ਗੁਰੂ ਤਾਂ ਅਮੁੱਲ ਹੈ

ਮੈਂ ਦੇਖਦਾ ਹਾਂ ਕਿ ਵਿਰਲੀਆਂ ਹੀ ਅੱਖਾਂ ਨੇ, ਜਿਹਨਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰੋਂ ਗੁਰੂ ਦੇ ਦਰਸ਼ਨ ਕੀਤੇ ਹੋਣ। ਜਿਸ ਨੇ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰੋਂ ਗੁਰੂ ਜੀ ਦੇ ਦਰਸ਼ਨ ਕਰ ਲਏ ਨੇ, ਤਾਂ ਫਿਰ ਉਹ ਬੰਦਾ ਸੰਤਾਂ ਮਹੰਤਾਂ ਦੇ ਚੱਕਰਾਂ ਵਿਚ ਨਹੀਂ ਪੈਂਦਾ। ਗੁਰੂ ਨਾਨਕ ਜੀ ਨੇ ਜੋ ਦਿੱਤਾ ਹੈ, ਗੁਰੂ ਗੋਬਿੰਦ ਸਿੰਘ ਜੀ ਨੇ ਜੋ ਦਿੱਤਾ ਹੈ, ਉਹ ਉਹਦੇ ਨਾਲ ਜੁੜ ਜਾਏਗਾ ਤਾਂ ਹੋਰ ਕੋਈ ਵਿਅਕਤੀ ਫਿਰ ਉਸ ਨੂੰ ਭਟਕਾ ਨਹੀਂ ਸਕਦਾ। ਇਹ ਜਿਹੜੇ ਬੰਦੇ ਭਟਕ ਜਾਂਦੇ ਨੇ, ਕੋਈ ਕਿਸੇ ਸੰਤ ਦੀ ਝੋਲੀ ਵਿਚ ਪੈ ਜਾਂਦਾ ਹੈ, ਕੋਈ ਕਿਸੇ ਦੀ। ਇਹ ਸਿਰਫ਼ ਇਸ ਵਾਸਤੇ ਹੈ ਕਿ ਇਹ ਅਜੇ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਨਹੀਂ ਲੱਗੇ। ਅਜੇ ਇਹ ਗੁਰੂ ਗ੍ਰੰਥ ਸਾਹਿਬ ਜੀ ਨੂੰ ਵੇਖ ਨਹੀਂ ਸਕੇ।

ਮੰਜੀ ਸਾਹਿਬ ਮੈਂ ਕਥਾ ਕਰ ਰਿਹਾ ਸਾਂ। ਦਰਬਾਰ ਸਾਹਿਬ ਵਿਖੇ ਹਰ ਸਾਲ ਅਕਤੂਬਰ ਦਾ ਸਾਰਾ ਮਹੀਨਾ ਦਾਸ ਉਥੇ ਹਾਜ਼ਰੀ ਭਰਦਾ ਹੁੰਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬਣਾਏ ਹੋਏ ਪ੍ਰੋਗਰਾਮ ਦੇ ਮੁਤਾਬਿਕ ਦਾਸ ਪਹੁੰਚਦਾ ਹੈ। ਉਥੇ ਇਕ ਮਾਈ ਨੇ ਬੜੀ ਜੁਰਅਤ ਕੀਤੀ ਤੇ ਸਟੇਜ ਦੇ ਉੱਤੇ ਇਕ ਮੈਨੂੰ ਚਿੱਟ ਲਿਖ ਕੇ ਭੇਜ ਦਿੱਤੀ। ਮੈਂ ਉਸ ਵਕਤ ਗੁਰ-ਸ਼ਬਦ ਦੀ ਵਿਆਖਿਆ ਕਰ ਰਿਹਾ ਸਾਂ। ਉਸ ਨੇ ਚਿੱਟ ਵਿਚ ਲਿਖਿਆ ਕਿ ਜਿਹੜਾ ਡੇਢ ਸੌ ਰੁਪਏ ਵਿਚ ਬਾਜ਼ਾਰ ਵਿਚ ਵਿੱਕਦਾ ਪਿਆ ਹੈ, ਕੀ ਇਹੀ ਗੁਰੂ ਹੈ, ਇਸੇ

ਹੀ ਗੁਰੂ ਦੀ ਤੁਸੀਂ ਵਿਆਖਿਆ ਕਰ ਰਹੇ ਹੋ ? ਇਸੇ ਹੀ ਗੁਰੂ ਦੀ ਗੱਲ ਕਰ ਰਹੇ ਹੋ ? ਉਸ ਵਕਤ ਜੋ ਮੈਂ ਕਥਾ ਕਰ ਰਿਹਾ ਸਾਂ, ਮੈਨੂੰ ਆਪਣਾ ਪ੍ਰਕਰਣ ਬਦਲਣਾ ਪਿਆ। ਉਸ ਦੀ ਉਹ ਚਿੱਟ ਅਤੇ ਜੁਰਅਤ ਵੇਖ ਕੇ ਮੈਂ ਕਿਹਾ ਕਿ ਇਸ ਪੰਜ ਛੇ ਹਜ਼ਾਰ ਮਨੁੱਖੀ ਇਕੱਠ ਵਿਚ ਐ ਬੀਬੀ ! ਤੂੰ ਜੁਰਅਤ ਤਾਂ ਬਹੁਤ ਕੀਤੀ ਏ, ਪਰ ਹੁਣ ਤੈਨੂੰ ਜੁਆਬ ਦੇਣਾ ਪਵੇਗਾ। ਇਹ ਡੇਢ ਸੌ ਵਿਚ ਜੋ ਬਾਜ਼ਾਰ ਵਿਚ ਵਿਕਦਾ ਪਿਆ ਹੈ, ਕਾਗ਼ਜ਼ ਵਿਕਦਾ ਪਿਆ ਏ, ਸਿਆਹੀ ਵਿਕਦੀ ਪਈ ਏ, ਕੰਪੋਜ਼ੀਟਰ ਤੇ ਪ੍ਰੈਸ ਵਾਲਿਆਂ ਦੀ ਜੋ ਮਿਹਨਤ ਹੈ, ਉਹ ਵਿਕਦੀ ਪਈ ਏ, ਗੁਰੂ ਨਹੀਂ ਵਿਕਦਾ। ਇਹ ਡੇਢ ਸੌ ਰੁਪਏ ਵਿਚ ਗੁਰੂ ਨਹੀਂ ਵਿਕਦਾ। ਡੇਢ ਸੌ ਰੁਪਏ ਵਿਚ ਗੁਰੂ ਨਹੀਂ ਮਿਲਦਾ। ਡੇਢ ਸੌ ਰੁਪਏ ਵਿਚ ਗੁਰਬਾਣੀ ਦਾ ਸਿਧਾਂਤ ਨਹੀਂ ਮਿਲਦਾ। ਡੇਢ ਸੌ ਰੁਪਏ ਵਿਚ ਗੁਰਬਾਣੀ ਦਾ ਗਿਆਨ ਨਹੀਂ ਮਿਲਦਾ। ਕਾਗ਼ਜ਼ ਦੀ ਕੀਮਤ ਹੋਣੀ ਐ, ਕਾਗ਼ਜ਼ ਮੁਫ਼ਤ 'ਚ ਨਹੀਂ ਮਿਲਦਾ। ਕਾਗ਼ਜ਼ ਉੱਪਰ ਜਿਹੜੀ ਸਿਆਹੀ ਹੈ, ਇਹ ਵੀ ਮੁਫ਼ਤ ਵਿਚ ਨਹੀਂ ਮਿਲ ਸਕਦੀ। ਫਿਰ ਛਾਪੇਖ਼ਾਨਿਆਂ ਦੀ ਜਿਹੜੀ ਮਿਹਨਤ ਹੈ, ਇਹਦਾ ਵੀ ਮੁਆਵਜ਼ਾ ਦੇਣਾ ਪਏਗਾ। ਇਹ ਜਿਹੜੇ ਡੇਢ ਸੌ ਜਾਂ ਦੋ ਸੌ ਰੁਪਏ ਦੇਣੇ ਪੈਂਦੇ ਨੇ, ਇਹ ਕਾਗ਼ਜ਼ ਦੇ ਦੇਣੇ ਪੈਂਦੇ ਨੇ। ਪ੍ਰੈਸ ਦੀ ਮਿਹਨਤ ਦੇ ਦੇਣੇ ਪੈਂਦੇ ਨੇ। ਸਿਆਹੀ ਦੇ ਦੇਣੇ ਪੈਂਦੇ ਨੇ। ਉਹ ਜਿਹੜੀ ਗੁਰਬਾਣੀ ਏ, ਇਹਦੇ ਲਈ ਤੂੰ ਆਪਣੀ ਜਾਨ ਵੀ ਨਿਛਾਵਰ ਕਰ ਦੇਵੇਂ ਤਾਂ ਵੀ ਤੈਨੂੰ ਗਿਆਨ ਨਹੀਂ ਮਿਲੇਗਾ। ਤੂੰ ਗੱਲ ਸਮਝੀ ਹੀ ਨਹੀਂ। ਸਿਧਾਂਤ ਨੂੰ ਪਕੜਿਆ ਹੀ ਨਹੀਂ। ਅਸਲੀਅਤ ਨੂੰ ਤੂੰ ਪਕੜਿਆ ਹੀ ਨਹੀਂ। ਤੂੰ ਵਿਅਕਤੀ ਨਾਲ ਜੁੜੀ ਹੋਈ ਸ਼ਕਤੀ ਨੂੰ ਕੀ ਜਾਣੇ ! ਖ਼ੈਰ !

ਉਹ ਬੀਬੀ ਥੋੜੀ ਜਿਹੀ ਸਿਆਣੀ ਸੀ, ਅਤੇ ਗੱਲ ਨੂੰ ਉਹ ਸਮਝ ਗਈ। ਕਥਾ ਦੀ ਸਮਾਪਤੀ ਤੋਂ ਬਾਅਦ ਉਹ ਕਹਿਣ ਲੱਗੀ—ਹਾਂ, ਅਸਲੀਅਤ ਤਾਂ ਇਹੀ ਹੈ ਜੋ ਤੁਸਾਂ ਅੱਜ ਦੱਸੀ ਹੈ। ਵਾਕਿਆ ਈ ਇਹ ਕਾਗ਼ਜ਼ ਦੀ ਕੀਮਤ ਹੈ। ਪ੍ਰੈਸ ਵਾਲਿਆਂ ਦੀ ਮਿਹਨਤ ਹੈ। ਸਿਆਹੀ ਦੀ ਕੀਮਤ ਹੈ। ਮੈਂ ਕਿਹਾ— ਬੀਬੀ ! ਗੁਰਬਾਣੀ ਦਾ ਇਹ ਜਿਹੜਾ ਗਿਆਨ ਹੈ :

**ਸੁਣਿਐ ਸਤੁ ਸੰਤੋਖੁ ਗਿਆਨੁ ॥** *(ਜਪੁ ਜੀ, ਪੰਨਾ 3)*

ਕਿਆ ਪੈਸਿਆਂ ਨਾਲ ਤੈਨੂੰ ਸੰਤੋਖ ਮਿਲ ਸਕਦਾ ਹੈ ? ਕਿਆ ਪੈਸਿਆਂ ਨਾਲ ਤੈਨੂੰ ਗਿਆਨ ਮਿਲ ਸਕਦਾ ਹੈ ? ਕਿਆ ਪੈਸਿਆਂ ਨਾਲ ਤੈਨੂੰ ਸੱਚ ਮਿਲ ਸਕਦਾ ਹੈ ? ਕਿਆ ਪੈਸਿਆਂ ਨਾਲ ਤੈਨੂੰ ਖਿਮਾ ਮਿਲ ਸਕਦੀ ਹੈ ? ਕਿਆ ਪੈਸਿਆਂ ਨਾਲ ਤੈਨੂੰ ਰੱਬੀ ਰਸ ਮਿਲ ਸਕਦਾ ਹੈ ? ਤੇ ਜੇ ਨਹੀਂ ਮਿਲ ਸਕਦਾ ਤਾਂ ਪੈਸਿਆਂ ਨਾਲ ਜੋ ਤੂੰ ਲਿਆਈਂ ਹੈਂ, ਉਹ ਕਾਗ਼ਜ਼ ਹੈ, ਉਹ ਸਿਆਹੀ ਹੈ। ਉਹ ਪ੍ਰੈਸ

ਵਾਲਿਆਂ ਦੀ ਮਿਹਨਤ ਹੈ। ਉਸ ਸਿਆਹੀ ਨਾਲ ਕਾਗ਼ਜ਼ ਉੱਪਰ ਅੱਖਰਾਂ ਰਾਹੀਂ ਜੋ ਕੁਝ ਲਿਖਿਆ ਹੈ, ਤੂੰ ਹੁਣ ਉਸ ਦੇ ਨਾਲ ਜੁੜਨ ਦੀ ਕੋਸ਼ਿਸ਼ ਕਰ।

ਦਿੱਲੀ ਵਿਚ ਇਕ ਸੱਜਣ ਨੇ ਮੇਰੇ 'ਤੇ ਇਕ ਤਰਕ ਕੀਤੀ ਕਿ ਸਦੀਆਂ ਤੱਕ ਸਾਡਾ ਦੇਸ਼ ਪੱਥਰਾਂ ਦੀ ਪੂਜਾ ਕਰਦਾ ਰਿਹਾ ਹੈ। ਇਹ ਜਿਹੜੀ ਸਿੱਖ ਕੌਮ ਚੱਲ ਪਈ ਏ, ਇਹ ਵੀ ਕਾਗ਼ਜ਼ ਦੀ ਪੂਜਾ ਕਰਨ ਲੱਗ ਪਈ ਏ। ਇਹ ਗੱਲ ਇੱਕੋ ਹੀ ਹੈ। ਉਹ ਵੀ ਜੜ੍ਹ ਦੀ ਪੂਜਾ ਕਰਦੇ ਸਨ, ਇਹ ਵੀ ਜੜ੍ਹ ਦੀ ਪੂਜਾ ਕਰਦੇ ਨੇ। ਮੈਂ ਕਿਹਾ—ਮਿੱਤਰਾ! ਤੈਨੂੰ ਬਹੁਤ ਵੱਡਾ ਭੁਲੇਖਾ ਲਗ ਗਿਆ ਹੈ। ਛੋਟਾ ਵੀ ਨਹੀਂ, ਬਹੁਤ ਵੱਡਾ ਹੈ। ਅਸੀਂ ਜੜ੍ਹ ਦੇ ਪੁਜਾਰੀ ਨਹੀਂ। ਉਹ ਕਹਿਣ ਲੱਗਾ ਕਿ ਗੁਰੂ ਤਾਂ ਕਹਿੰਦਾ ਰਿਹਾ ਕਿ ਮੇਰਾ ਸਿੱਖ ਜਗਦੀ ਜੋਤ ਨੂੰ ਮੰਨੇ:

**ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥**

*(ਤੇਤੀ ਸਵੱਯੇ, ਪਾਤਸ਼ਾਹੀ ੧੦)*

ਪਰ ਸਿੱਖ ਭਟਕ ਗਏ ਨੇ, ਕਾਗ਼ਜ਼ਾਂ ਦੇ ਪੁਜਾਰੀ ਬਣ ਕੇ ਰਹਿ ਗਏ ਨੇ। ਮੈਂ ਕਿਹਾ—ਤੈਨੂੰ ਕਿਸ ਨੇ ਦੱਸ ਦਿੱਤਾ ਹੈ ਕਿ ਅਸੀਂ ਕਾਗ਼ਜ਼ਾਂ ਦੇ ਪੁਜਾਰੀ ਆਂ। ਮੈਨੂੰ ਕਹਿਣ ਲੱਗਾ—ਵਿਗਿਆਨਕ ਢੰਗ ਦੇ ਨਾਲ ਇਹ ਸਿੱਧ ਕਰ ਸਕੋਗੇ ਕਿ ਕਾਗ਼ਜ਼ ਵਿਚ ਤਨ ਹੈ ? ਇਸ ਵਿਚ ਆਤਮਾ ਹੈ ? ਇਹਦੇ ਵਿਚ ਹਰਕਤ ਹੈ ? ਇਹਦੇ ਵਿਚ ਚੇਤਨਾ ਹੈ ? ਐਸਾ ਸਿੱਧ ਕਰ ਸਕੋਗੇ ? ਮੈਂ ਆਖਿਆ—ਨਹੀਂ। ਕਾਗ਼ਜ਼ ਜੜ੍ਹ ਹੈ। ਉਹ ਕਹਿਣ ਲੱਗਾ ਕਿ ਮੈਂ ਇਸ ਵਾਸਤੇ ਕਹਿੰਨਾਂ ਕਿ ਪੱਥਰ ਵੀ ਜੜ੍ਹ ਹੈ ਤੇ ਕਾਗ਼ਜ਼ ਵੀ ਜੜ੍ਹ ਹੈ। ਇਸ ਲਈ ਕੋਈ ਪੱਥਰਾਂ ਦਾ ਪੁਜਾਰੀ ਏ, ਕੋਈ ਕਾਗ਼ਜ਼ਾਂ ਦਾ ਪੁਜਾਰੀ ਏ—ਗੱਲ ਇੱਕੋ ਹੀ ਏ। ਮੈਂ ਕਿਹਾ—ਨਹੀਂ, ਗੱਲ ਇੱਕੋ ਹੀ ਨਹੀਂ, ਗੁਰੂ ਗ੍ਰੰਥ ਸਾਹਿਬ ਵਿਚ ਇਕ ਪੰਕਤੀ ਹੈ ਭਗਤ ਰਵਿਦਾਸ ਜੀ ਦੀ, ਜ਼ਿਹਨ ਨਸ਼ੀਨ ਕਰ ਲੈਣਾ। ਉਹ ਕਹਿੰਦੇ ਨੇ:

**ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥**

*(ਮਲਾਰ ਬਾਣੀ ਭਗਤ ਰਵਿਦਾਸ ਜੀ, ਪੰਨਾ 1293)*

ਕਾਗ਼ਜ਼ ਦੀ ਜੇ ਵਿਚਾਰ ਕਰੀਏ ਤਾਂ ਰਵਿਦਾਸ ਜੀ ਕਹਿ ਰਹੇ ਹਨ ਕਿ ਇਹ ਕੋਈ ਪਵਿੱਤਰ ਚੀਜ਼ ਨਹੀਂ ਏ। ਭਾਰਤ ਅੰਦਰ ਪ੍ਰਾਚੀਨ ਸਮੇਂ ਵਿਚ ਕਾਗ਼ਜ਼ ਤਾੜੀ ਦੇ ਦਰੱਖ਼ਤ ਤੋਂ ਬਣਦਾ ਸੀ। ਉਸ ਦੇ ਵਿੱਚੋਂ ਇਕ ਰਸ ਨਿਕਲਦਾ ਹੈ, ਜਿਹਦੇ ਵਿਚ ਨਸ਼ਾ ਸ਼ਰਾਬ ਵਰਗਾ ਹੁੰਦਾ ਹੈ। ਇਹ ਬਿਹਾਰ ਵਿਚ, ਉੜੀਸਾ ਵਿਚ, ਉੱਤਰੀ ਭਾਰਤ ਵਿਚ ਅਤੇ ਥੋੜੇ ਜਿਹੇ ਬੰਗਾਲ ਵਿਚ ਕਾਫ਼ੀ ਗਿਣਤੀ ਵਿਚ ਪਾਇਆ ਜਾਂਦਾ ਹੈ। ਇਹਦੇ ਵਿੱਚੋਂ ਸੁਭਾਵਿਕ ਇਕ ਰਸ ਨਿਕਲਦਾ ਹੈ। ਇਕ ਮਿੱਟੀ ਦੇ ਬਰਤਨ ਨੂੰ ਇਸ ਰੁੱਖ ਨਾਲ ਬੰਨ੍ਹ ਕੇ ਰੱਖ ਦਿੰਦੇ ਨੇ ਤੇ ਪੰਜ ਦਸ ਦਿਨਾਂ ਵਿਚ ਉਹ ਬਰਤਨ ਭਰ ਜਾਂਦਾ ਹੈ। ਉਹ ਰਸ ਫਿਰ ਉਥੋਂ

ਦੇ ਲੋਕ ਵੇਚਦੇ ਨੇ। ਉਸ ਵਿਚ ਕਹਿੰਦੇ ਨੇ ਕਿ ਨਸ਼ਾ ਬਿਲਕੁਲ ਸ਼ਰਾਬ ਵਰਗਾ ਹੁੰਦਾ ਹੈ। ਇਹ ਰੁੱਖ ਖਜੂਰ ਦੇ ਰੁੱਖ ਵਰਗਾ ਹੁੰਦਾ ਹੈ। ਉਸ ਦਰੱਖ਼ਤ ਦੀ ਸ਼ਾਸਤਰਾਂ ਵਿਚ ਨਿੰਦਾ ਲਿਖੀ ਹੋਈ ਹੈ, ਬਈ ਇਸ ਦਰੱਖ਼ਤ ਦੀ ਨਾ ਛਾਂ ਥੱਲੇ ਬੈਠੋ ਤੇ ਨਾ ਇਸ ਦੇ ਕੋਲੋਂ ਲੰਘੋ, ਇਹ ਅਪਵਿੱਤਰ ਹੈ। ਪਰ ਪੁਰਾਣੇ ਜ਼ਮਾਨੇ ਵਿਚ ਕਾਗ਼ਜ਼ ਇਸ ਦਾ ਹੀ ਬਣਦਾ ਸੀ।

ਆਪ ਦੇ ਗਿਆਤ ਵਾਸਤੇ ਅਰਜ਼ ਕਰਾਂ ਕਿ ਸਭ ਤੋਂ ਪਹਿਲੀ ਬੀੜ ਜੋ ਭਾਈ ਗੁਰਦਾਸ ਜੀ ਨੇ ਲਿਖੀ ਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਲਿਖਵਾਈ, ਉਹ ਕਾਗ਼ਜ਼ ਵੀ ਤਾੜੀ ਦੇ ਦਰੱਖ਼ਤ ਦਾ ਬਣਿਆ ਹੋਇਆ ਸੀ। ਬੜਾ ਮੋਟਾ ਕਾਗ਼ਜ਼ ਹੈ। ਹੱਥਾਂ ਦਾ ਬਣਿਆ ਹੋਇਆ ਹੈ। ਅੱਜਕੱਲ੍ਹ ਇਹ ਕਾਗ਼ਜ਼ ਬਾਂਸ ਤੋਂ ਬਣਦਾ ਹੈ, ਘਾਸ ਤੋਂ ਬਣਦਾ ਹੈ, ਲੱਕੜ ਤੋਂ ਬਣਦਾ ਹੈ। ਤਾੜੀ ਦਾ ਦਰੱਖ਼ਤ, ਬਾਂਸ ਤੇ ਘਾਹ ਕੋਈ ਵੀ ਪੂਜਨੀਕ ਨਹੀਂ। ਰਵਿਦਾਸ ਜੀ ਮਹਾਰਾਜ ਬੜਾ ਸੁੰਦਰ ਉਦਾਹਰਣ ਦਿੰਦੇ ਨੇ:

**ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥**

ਕਾਗ਼ਜ਼ ਦੀ ਵਿਚਾਰ ਕਰੋ ਤਾਂ ਕਾਗ਼ਜ਼ ਕੋਈ ਪਵਿੱਤਰ ਚੀਜ਼ ਨਹੀਂ ਏ, ਕੋਈ ਮਹਾਨ ਚੀਜ਼ ਨਹੀਂ। ਪਰ:

**ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥**

*(ਮਲਾਰ ਬਾਣੀ ਭਗਤ ਰਵਿਦਾਸ ਜੀ, 1293)*

ਭਗਤ ਜੀ ਕਹਿੰਦੇ ਹਨ ਕਿ ਉਸ ਕਾਗ਼ਜ਼ ਉੱਤੇ ਜਦ ਭਗਵਾਨ ਦੀ ਮਹਿਮਾ ਲਿਖੀ ਜਾਂਦੀ ਏ, ਰੱਬ ਦਾ ਨਾਮ ਲਿਖ ਦਿੱਤਾ ਜਾਂਦਾ ਹੈ ਤਾਂ ਕਾਗ਼ਜ਼ ਪੂਜਨੀਕ ਹੋ ਜਾਂਦਾ ਹੈ। ਰਵਿਦਾਸ ਜੀ ਕਹਿੰਦੇ ਹਨ ਕਿ ਕਾਗ਼ਜ਼ ਨੂੰ ਕੌਣ ਮੱਥਾ ਟੇਕਦਾ ਹੈ, ਹਰ ਕੋਈ ਰੱਬ ਦੇ ਨਾਮ ਨੂੰ ਮੱਥਾ ਟੇਕਦੇ ਹਨ। ਈਸ਼ਵਰ ਦੇ ਗਿਆਨ ਨੂੰ ਮੱਥਾ ਟੇਕਦੇ ਹਨ।

ਜੇ ਵਾਕਿਆ ਹੀ ਅਸੀਂ ਕਾਗ਼ਜ਼ ਦੇ ਪੁਜਾਰੀ ਹਾਂ ਤਾਂ ਅਖ਼ਬਾਰ ਨੂੰ ਵੀ ਮੱਥਾ ਟੇਕੀਏ ਤੇ ਗਲੀਆਂ ਗਲੀਆਂ ਵਿਚ ਜਿਹੜਾ ਕਾਗ਼ਜ਼ ਰੁਲਦਾ ਪਿਆ ਹੈ, ਉਸ ਨੂੰ ਵੀ ਮੱਥਾ ਟੇਕੀਏ। ਹਰੇਕ ਘਰ ਵਿਚ ਕਿਤਾਬ ਪਈ ਏ, ਉਹਨੂੰ ਮੱਥਾ ਟੇਕੀਏ, ਪਰ ਅਸੀਂ ਹਰ ਕਾਗ਼ਜ਼ ਨੂੰ ਮੱਥਾ ਨਹੀਂ ਟੇਕਦੇ। ਅਸੀਂ ਹਰ ਪੁਸਤਕ ਨੂੰ ਮੱਥਾ ਨਹੀਂ ਟੇਕਦੇ। ਅਸੀਂ ਉਸ ਕਾਗ਼ਜ਼ ਨੂੰ ਮੱਥਾ ਟੇਕਦੇ ਹਾਂ, ਜਿਹਦੇ ਉੱਤੇ ਪ੍ਰਭੂ ਦਾ ਨਾਮ ਲਿਖਿਆ ਹੋਇਆ ਹੈ।

ਖਿਮਾ ਕਰਨੀ, ਅਸੀਂ ਹਰ ਸਰੀਰ ਨੂੰ ਵੀ ਮੱਥਾ ਨਹੀਂ ਟੇਕਦੇ। ਜਿਸ ਸਰੀਰ ਵਿਚ ਰੱਬ ਦੀ ਗੱਲ ਹੈ, ਜਿਸ ਸਰੀਰ ਵਿਚ ਰੱਬ ਦਾ ਗਿਆਨ ਹੈ, ਜਿਸ ਸਰੀਰ ਵਿਚ ਗੁਰਬਾਣੀ ਦਾ ਰਸ ਹੈ, ਉਸ ਦੇ ਅੱਗੇ ਸਿਰ ਸੁਭਾਵਿਕ ਝੁੱਕ ਜਾਂਦਾ ਹੈ।

ਕਿਸੇ ਹੱਦ ਤੱਕ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਨੇ ਕਿਹਾ ਹੈ ਕਿ ਤੂੰ ਵਿਅਕਤੀ ਦਾ ਪੁਜਾਰੀ ਨਾ ਬਣ। ਤੂੰ ਰੱਬੀ ਰਸ ਦਾ ਪੁਜਾਰੀ ਬਣ। ਤੂੰ ਸ਼ਕਤੀ ਦਾ ਪੁਜਾਰੀ ਬਣ। ਨਾਮ ਦਾ ਪੁਜਾਰੀ ਬਣ। ਜਦ ਵਿਅਕਤੀ ਰੂਪ ਵਿਚ ਗੁਰੂ ਸਨ ਤਾਂ ਕੋਈ ਵਿਰਲੇ ਦਰਸ਼ਨ ਕਰ ਸਕੇ ਤੇ ਅੱਜ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਗੁਰੂ ਜੀ ਸਾਡੇ ਕੋਲ ਮੌਜੂਦ ਨੇ। ਮੈਂ ਘੁੰਮਦਿਆਂ ਫਿਰਦਿਆਂ ਹੋਇਆਂ ਦੇਖਦਾ ਹਾਂ ਕਿ ਕੁਝ ਵਿਰਲੀਆਂ ਹੀ ਅੱਖਾਂ ਨੇ, ਜਿਹਨਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਗੁਰੂ-ਜੋਤ ਦੇ ਦਰਸ਼ਨ ਕੀਤੇ ਹੋਣ।

## 25. ਚੋਰੀ ਤੇ ਸ਼ਰਾਫ਼ਤ

ਆਪ ਸੁਣ ਕੇ ਹੈਰਾਨ ਹੋਵੋਗੇ ਕਿ ਬਹੁਤ ਸਾਰੇ ਮਨੋਵਿਗਿਆਨੀ ਅੱਜ ਇਹ ਕਹਿਣ ਲੱਗ ਪਏ ਨੇ ਕਿ ਜੇਕਰ ਕੋਈ ਮਨੁੱਖ ਅਜੇ ਤੱਕ ਚੋਰ ਨਹੀਂ ਬਣਿਆ ਤਾਂ ਇਸ ਦਾ ਇਕ ਕਾਰਨ ਹੈ ਕਿ ਇਸ ਨੂੰ ਚੋਰੀ ਕਰਨ ਦਾ ਮੌਕਾ ਨਹੀਂ ਮਿਲਿਆ। ਜੇਕਰ ਕੋਈ ਸਰੀਫ਼ ਹੈ ਤਾਂ ਇਸ ਵਾਸਤੇ ਸਰੀਫ਼ ਹੈ ਕਿ ਇਹਨੂੰ ਬਦਮਾਸ਼ ਬਣਨ ਦਾ ਮੌਕਾ ਨਹੀਂ ਮਿਲਿਆ। ਐਸਾ ਬਹੁਤ ਸਾਰੇ ਮਨੋਚਿੰਤਕ ਕਹਿਣ ਲੱਗ ਪਏ ਨੇ ਕਿ ਜੇਕਰ ਕੋਈ ਈਮਾਨਦਾਰ ਹੈ ਤਾਂ ਇਸ ਵਾਸਤੇ ਈਮਾਨਦਾਰ ਹੈ ਕਿ ਉਸ ਨੂੰ ਬੇਈਮਾਨ ਬਣਨ ਦਾ ਮੌਕਾ ਨਹੀਂ ਮਿਲਿਆ। ਬੱਸ ! ਮੌਕਾ ਮਿਲੇ ਤਾਂ ਬੰਦਾ ਬੇਈਮਾਨ ਅਤੇ ਮਨੁੱਖ ਨੂੰ ਇਹ ਮੌਕਾ ਨਾ ਮਿਲੇ ਤਾਂ ਅਸੀਂ ਕੋਸ਼ਿਸ਼ ਕਰਦੇ ਆਂ ਕਿ ਸਾਰੇ ਈਮਾਨਦਾਰ ਅਤੇ ਸਰੀਫ਼ ਬਣੇ ਰਹਿਣ, ਤਾਂ ਵੇਖੋ ਨਾ ਗੁਰੂ ਕੀ ਗੋਲਕ ਨੂੰ ਵੀ ਤਾਲੇ ਲਾਉਣੇ ਪੈਂਦੇ ਨੇ। ਇਹੋ ਮਤਲਬ ਹੈ ਕਿ ਕਿਸੇ ਨੂੰ ਬੇਈਮਾਨ ਬਣਨ ਦਾ ਮੌਕਾ ਨਾ ਦੇਈਏ। ਜੇ ਤੁਸੀਂ ਫ਼ੈਸਲਾ ਕਰੋਗੇ ਕਿ ਕਿਸੇ ਗੁਰਦੁਆਰਾ ਸਾਹਿਬ ਦੀ ਗੋਲਕ ਨੂੰ ਤਾਲਾ ਨਹੀਂ ਲਾਉਂਦੇ, ਫਿਰ ਦੇਖਿਓ ਸਵੇਰ ਨੂੰ ਕੀ ਬਚਦਾ ਹੈ।

ਇਕ ਜਪਾਨੀ ਬੋਧੀ ਭਿਖਸ਼ੂ ਨੇ ਮੇਰੇ ਕੋਲੋਂ ਕਥਾ ਤੋਂ ਬਾਅਦ ਦਿੱਲੀ ਗੁਰਦੁਆਰਾ ਸੀਸ ਗੰਜ ਵਿਖੇ ਇਸ ਬਾਰੇ ਪੁੱਛ ਲਿਆ ਸੀ। ਦਾਸ ਜਨਵਰੀ ਦੇ ਮਹੀਨੇ ਉਥੇ ਹਾਜ਼ਰੀ ਭਰ ਰਿਹਾ ਸੀ। ਉਸ ਭਿਖਸ਼ੂ ਨੇ ਸੁਭਾਵਿਕ ਮੈਥੋਂ ਪੁੱਛ ਲਿਆ ਕਿ ਮਿਸਟਰ ਸਿੰਘ! ਹੈਰਾਨਗੀ ਵਾਲੀ ਗੱਲ ਹੈ, ਇਹ ਤਾਂ ਟੈਂਪਲ ਹੈ, ਮੰਦਰ ਹੈ, ਇਸ ਗੋਲਕ ਨੂੰ ਤਿੰਨ ਤਿੰਨ ਤਾਲੇ ਲੱਗੇ ਹੋਏ ਤੇ ਉਹ ਵੀ ਸੀਲ ਕੀਤੇ ਹੋਏ, ਇਹ ਗੱਲ ਕੀ ਏ ? ਮੈਂ ਉਸ ਦੀ ਗੱਲ ਟਾਲ ਦਿੱਤੀ ਤੇ ਗੱਲ ਹੋਰ ਪਾਸੇ ਲੈ ਗਿਆ। ਮੈਂ ਕਿਹਾ ਕਿ ਹੁਣ ਆਪਣਾ ਹੀ ਪੇਟ ਨੰਗਾ ਕਰਨ ਵਾਲੀ ਗੱਲ ਹੈ। ਇਹਨੂੰ ਹੁਣ ਕੀ ਦੱਸਾਂ ! ਜੇ ਤਾਲਾ ਨਾ ਲੱਗਾ ਹੋਵੇ ਤਾਂ ਸਵੇਰੇ ਇਹਦੇ ਵਿੱਚੋਂ ਲੱਭਣਾ ਕੱਖ ਨਹੀਂ। ਕੁਝ ਵੀ ਨਹੀਂ ਲੱਭਣਾ। ਕਿਸ ਤਰ੍ਹਾਂ ਹੁਣ ਦੱਸਾਂ ਇਸ ਨੂੰ ! ਇਥੇ ਤਾਂ ਜੋੜੇ

ਵੀ ਟਿਕਟਾਂ 'ਤੇ ਰੱਖਣੇ ਪੈਂਦੇ ਨੇ ਤੇ ਜੇ ਨਾ ਰੱਖੀਏ ਤਾਂ ਪੈਰੀਂ ਨੰਗਿਆਂ ਜਾਣਾ ਪੈਂਦਾ ਹੈ। ਪੈਰਾਂ ਦੀ ਜੁੱਤੀ ਵੀ ਨਹੀਂ ਲੱਭਦੀ। ਇਥੇ ਤਾਂ ਕਦਮ ਕਦਮ 'ਤੇ ਐਸਾ ਹੁੰਦਾ ਹੈ। ਡਿੱਗੀ ਹੋਈ ਚੀਜ਼ ਤਾਂ ਇਕ ਪਾਸੇ, ਇਥੇ ਲੋਕਾਂ ਦੀ ਜੇਬ ਵਿੱਚੋਂ ਵੀ ਜੇਬ ਕਤਰੇ ਪੈਸੇ ਕੱਢ ਲੈਂਦੇ ਨੇ। ਇਹ ਤਾਂ ਹਾਲਤ ਹੈ

# 26. ਕੌਣ ਮਾਸ ਕੌਣ ਸਾਗ ਕਹਾਵੈ

ਦਿੱਲੀ ਵਿਚ ਮੈਨੂੰ ਇਕ ਪੁਸਤਕ ਪੜ੍ਹਨ ਨੂੰ ਮਿਲੀ। ਲਿਖੀ ਏ ਇਕ ਬੀਬੀ ਨੇ ਅਤੇ ਉਸ ਪੁਸਤਕ ਉੱਪਰ ਪੰਕਤੀ ਇਹ ਹੈ:

**ਰਸੁ ਮੀਠਾ ਰਸੁ ਮਾਸੁ ॥** *(ਸਿਰੀਰਾਗੁ ਮ: ੧, ਪੰਨਾ 15)*

ਚਾਰ ਸੌ ਸਫ਼ੇ ਦੀ ਇਹ ਪੁਸਤਕ ਹੈ। ਇਸ ਵਿਚ ਕਰੀਬਨ ਕਰੀਬਨ ਇਸ ਢੰਗ ਨਾਲ ਸਿੱਖੀ ਰੂਪ ਪੇਸ਼ ਕੀਤਾ ਗਿਆ, ਜਿਹੜਾ ਪੁਰਾਣਾ ਬ੍ਰਾਹਮਣ ਮੱਤ ਸੀ। ਤੇ ਮੈਂ ਅਰਜ਼ ਕਰਾਂ—ਸਿੱਖ ਧਰਮ, ਜੈਨ ਧਰਮ ਨਹੀਂ ਏ। ਸਿੱਖ ਧਰਮ, ਬੋਧ ਧਰਮ ਨਹੀਂ ਏ। ਸਿੱਖ ਧਰਮ, ਸਨਾਤਨ ਮੱਤ ਨਹੀਂ ਏ। ਸਿੱਖ ਧਰਮ, ਬ੍ਰਾਹਮਣ ਮੱਤ ਨਹੀਂ ਏ। ਜਿਸ ਢੰਗ ਦੀ ਅਹਿੰਸਾ ਤੇ ਜਿਸ ਢੰਗ ਦੀ ਛੂਆ-ਛਾਤ ਸਿੱਖ ਧਰਮ ਵਿਚ ਲਿਆਂਦੀ ਗਈ ਏ, ਨਿਰੋਲ ਪੁਰਾਣਾ ਬ੍ਰਾਹਮਣ ਮੱਤ ਏ, ਹੋਰ ਕੁਝ ਨਹੀਂ। ਇਹ ਜਿਹੜੀਆਂ ਗੱਲਾਂ ਮੈਂ ਕਹਿ ਰਿਹਾਂ, ਤੁਸੀਂ ਜ਼ਰੂਰ ਇਤਿਹਾਸਕ ਗ੍ਰੰਥ ਪੜ੍ਹਨੇ। ਮੈਂ ਕਿਧਰੇ ਭੁੱਲ ਕਰਦਾ ਹੋਵਾਂ ਤਾਂ ਮੇਰੀ ਸੁਧਾਈ ਕਰ ਦੇਣਾ। ਕਿਉਂਕਿ ਮੈਂ ਇਹਨਾਂ ਇਤਿਹਾਸਕ ਗ੍ਰੰਥਾਂ ਨੂੰ ਲੈ ਕੇ ਕੌਮ ਦੇ ਬੜੇ ਬੜੇ ਮੁਖੀਆਂ ਦੇ ਅੱਗੇ ਘੁੰਮਿਆ। ਇਹ ਇਤਿਹਾਸ ਹੈ ਸਾਡਾ ਅਤੇ ਬ੍ਰਹਮ ਗਿਆਨੀਆਂ ਦੀ ਲਿਖਤ ਹੈ। ਭਾਈ ਸੰਤੋਖ ਸਿੰਘ ਜੀ ਜੈਸਿਆਂ ਦੀ ਲਿਖਤ ਹੈ, ਜੋ ਅੱਠੇ ਪਹਿਰ ਗੁਰੂ-ਚਿੰਤਨ ਵਿਚ ਰਹਿੰਦਾ ਸੀ। ਜਿਹਦੇ ਬਾਰੇ ਇਹ ਕਹਾਵਤ ਹੈ ਕਿ ਇਕ ਵਾਰੀ ਵਾਹਿਗੁਰੂ ਕਹਿੰਦਾ ਹੀ ਉਹ ਅਕਾਲ ਪੁਰਖ ਨਾਲ ਜੁੜ ਜਾਂਦਾ ਸੀ ਤੇ ਜਦ ਸਮਾਧੀ ਤੋਂ ਉਥਾਨ ਹੁੰਦਾ ਤਾਂ ਕਲਮ ਚੁੱਕ ਕੇ ਲਿਖਣ ਬੈਠ ਜਾਂਦਾ ਸੀ। ਵੀਹ ਸਾਲ ਮਿਹਨਤ ਕਰਕੇ ਕੈਂਥਲ ਵਿਚ ਇਹ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਉਸ ਨੇ ਲਿਖਿਆ। ਇਹ ਸਾਰੀ ਸੇਵਾ ਭਾਈ ਸੰਤੋਖ ਸਿੰਘ ਜੀ ਦੀ ਕੀਤੀ ਹੈ ਤੇ ਕਰਵਾਈ ਕੈਂਥਲ ਦੇ ਮਹਾਰਾਜਾ ਉਦੈ ਸਿੰਘ ਨੇ। ਜਿਸ ਹਵੇਲੀ ਵਿਚ ਬੈਠ ਕੇ ਭਾਈ ਸੰਤੋਖ ਸਿੰਘ ਜੀ ਨੇ ਇਹ ਗ੍ਰੰਥ ਲਿਖਿਆ, ਮੈਂ ਉਸ ਹਵੇਲੀ ਦੇ ਵੀ ਦਰਸ਼ਨ ਕੀਤੇ ਨੇ। ਦਸ ਪੋਥੀਆਂ ਦੀ ਇਹ ਮਾਲਾ ਹੈ। ਇਤਿਹਾਸਕ ਅਸਥਾਨ ਹਜ਼ੂਰ ਸਾਹਿਬ, ਗੁਰਦੁਆਰਾ ਸੀਸ ਗੰਜ ਸਾਹਿਬ, ਬੰਗਲਾ ਸਾਹਿਬ, ਦਰਬਾਰ ਸਾਹਿਬ, ਪਟਨਾ ਸਾਹਿਬ ਹੋਰ ਵੱਡੀਆਂ ਵੱਡੀਆਂ ਸਿੰਘ ਸਭਾਵਾਂ ਹਿੰਦੁਸਤਾਨ ਦੀਆਂ ਉਥੇ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*

ਦੀ ਕਥਾ ਰੋਜ਼ ਹੁੰਦੀ ਹੈ ਅਤੇ ਸ਼ਾਮ ਨੂੰ ਹੁੰਦੀ ਹੈ। ਸਮਾਂ ਸ਼ਾਮ ਨੂੰ ਕਰੀਬਨ ਚਾਰ ਵਜੇ ਤੋਂ ਲੈ ਕੇ ਸ਼ਾਮ ਪੰਜ ਸਾਢੇ ਪੰਜ ਤੱਕ। ਇਹ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਦੀ ਲਿਖਤ ਹੈ। ਇਸ ਕਥਾ ਦਾ ਗ਼ਾਲਬਨ ਸਿਲਸਿਲੇਵਾਰ ਜੋ ਪਾਠ ਹੁੰਦਾ ਤੇ ਕਥਾ ਹੁੰਦੀ ਏ, ਕਿਧਰੇ ਛੇ ਸਾਲਾਂ ਬਾਅਦ ਭੋਗ ਪੈਂਦਾ ਤੇ ਕਿਧਰੇ ਅੱਠ ਨੌਂ ਸਾਲ ਜਾਂ ਦਸ ਸਾਲਾਂ ਬਾਅਦ, ਬਹੁਤ ਲੰਬਾ ਇਹ ਗ੍ਰੰਥ ਐ, ਬਹੁਤ ਲੰਬੀ ਚੌੜੀ ਇਹ ਵਾਰਤਾ ਐ ਅਤੇ ਗ਼ਜ਼ਬ ਦੀ ਗੱਲ ਇਹ ਕਿ ਸਾਰੀ ਕਥਾ ਦਸਾਂ ਗੁਰੂ ਸਾਹਿਬਾਨ ਦੀ ਭਾਈ ਸੰਤੋਖ ਸਿੰਘ ਜੀ ਨੇ ਕਵਿਤਾ ਵਿਚ ਲਿਖੀ। ਇਹ ਹੈਰਾਨਗੀ ਦੀ ਗੱਲ ਹੈ ਅਤੇ ਕਵਿਤਾ ਵੀ ਐਸੀ ਕਿ ਦੁਨੀਆਂ ਦੇ ਬੜੇ ਬੜੇ ਸ਼ਾਇਰ ਦੰਗ ਰਹਿ ਜਾਂਦੇ ਨੇ ਉਸ ਕਾਵਿਯ-ਸ਼ੈਲੀ ਨੂੰ ਵੇਖ ਕੇ।

ਹੁਣ ਸੰਖੇਪ ਵਿਚ ਮੈਂ ਅਰਜ਼ ਕਰਾਂ, ਉਸ ਬੀਬੀ ਵੱਲੋਂ ਪੁਸਤਕ ਜਦ ਮੈਨੂੰ ਭੇਟ ਕੀਤੀ ਗਈ, ਜਿਹਦੇ ਵਿਚ ਕਰੀਬਨ ਕਰੀਬਨ ਰਹਿਤਨਾਮੇ ਤੇ ਉਹਨਾਂ ਤਮਾਮ ਪੰਕਤੀਆਂ ਨੂੰ ਛੱਡ ਦਿੱਤਾ ਗਿਆ, ਜੋ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਨ ਇਸ ਵਿਸ਼ੇ ਦੇ ਸੰਬੰਧ ਵਿਚ। ਕੁਝ ਉਹ ਪੰਕਤੀਆਂ ਲੈ ਲਈਆਂ ਗਈਆਂ ਜੋ ਭਗਤ ਕਬੀਰ ਜੀ ਦੀਆਂ ਕੁਰਬਾਨੀ ਦੇ ਸੰਬੰਧ ਵਿਚ ਨੇ ਤੇ ਉਸ ਦਾ ਖੰਡਨ ਕਰਦੀਆਂ ਨੇ। ਜਿਥੇ ਕਬੀਰ ਜੀ ਕਹਿੰਦੇ ਨੇ—ਬਈ ਤੁਸੀਂ ਕਹਿੰਦੇ ਹੋ ਕਿ ਹਲਾਲ ਕੀਤਾ ਐ ! ਇਹਦਾ ਕੀ ਮਤਲਬ ? ਖ਼ੁਦਾ ਤਾਂ ਕੁਰਬਾਨੀ ਨਹੀਂ ਮੰਗਦਾ। ਖ਼ੁਦਾ ਦੀ ਤਾਂ ਲੋੜ ਨਹੀਂ। ਤੁਹਾਡੀ ਲੋੜ ਹੋ ਸਕਦੀ ਏ। ਖ਼ੁਦਾ ਦੀ ਲੋੜ ਨਹੀਂ ਏ। ਮੱਕੇ 'ਚ ਤੁਸੀਂ ਕੱਟੀ ਜਾ ਰਹੇ ਓ ਗਊਆਂ ਨੂੰ, ਬੱਕਰੀਆਂ ਨੂੰ ਤੇ ਆਖੋ ਖ਼ੁਦਾ ਮੰਗਦੈ। ਖ਼ੁਦਾ ਦੀ ਇਹ ਮੰਗ ਨਹੀਂ। ਖ਼ੁਦਾ ਦੀ ਇਹ ਲੋੜ ਨਹੀਂ। ਖ਼ੁਦਾ ਦੀ ਇਹ ਚਾਹਤ ਨਹੀਂ ਏ। ਇਹਨੂੰ ਖ਼ੁਦਾ ਨਾਲ ਨਾ ਜੋੜੋ। ਕਬੀਰ ਜੀ ਕਰੀਬਨ ਕਰੀਬਨ ਰਮਜ਼ਾਨ ਦੇ ਨਾਲ, ਰੋਜ਼ਿਆਂ ਦੇ ਦਿਨਾਂ 'ਚ ਜੋ ਸਿਲਸਿਲਾ ਇਹ ਚੱਲਦੈ—ਉਸ ਦੀ ਚਰਚਾ ਕਰਦੇ ਨੇ ਅਤੇ ਇਹ ਸਾਰੀ ਗੱਲ ਖੋਲ੍ਹ ਕੇ ਮਹਾਨ ਟੀਕਾਕਾਰ ਗੁਰੂ ਗ੍ਰੰਥ ਸਾਹਿਬ ਦੇ ਪ੍ਰਿੰਸੀਪਲ ਸਾਹਿਬ ਸਿੰਘ ਜੀ ਨੇ ਖੋਲ੍ਹ ਦਿੱਤੀ ਐ, ਬਈ ਇਹ ਸਾਰੇ ਦੇ ਸਾਰੇ ਸਲੋਕ ਕੁਰਬਾਨੀ ਸੰਬੰਧੀ ਨੇ, ਜੋ ਮੁਸਲਮਾਨ ਦਿੰਦੇ ਨੇ। ਕਿਉਂਕਿ ਇਹੋ ਜਿਹੀ ਕੁਰਬਾਨੀ ਦੇਣ ਤੋਂ ਕਬੀਰ ਇਨਕਾਰੀ ਹੋ ਗਿਆ। ਹਾਲਾਂ ਕਿ ਕਬੀਰ ਮੁਸਲਮਾਨ ਘਰਾਣੇ ਦਾ ਹੈ। ਏਨੀ ਮੈਂ ਅਰਜ਼ ਕਰ ਦਿਆਂ। ਕਬੀਰ ਜੀ ਦੇ ਮਾਤਾ ਪਿਤਾ ਨੀਮੂ ਤੇ ਨੀਰਾ ਮੁਸਲਮਾਨ ਸਨ ਤੇ ਕਬੀਰ ਨਾਮ ਵੀ ਮੁਸਲਮਾਨੀ ਏ, ਇਸਲਾਮੀ ਏ ਅਤੇ ਗੁਰੂ ਗ੍ਰੰਥ ਸਾਹਿਬ ਜੀ ਇਸ ਦੀ ਤਸਦੀਕ ਕਰਦੇ ਨੇ ਕਿ ਕਬੀਰ ਮੁਸਲਮਾਨ ਹੈ ਅਤੇ ਤਸਦੀਕ ਕਰ ਰਹੇ ਨੇ ਭਗਤ ਰਵਿਦਾਸ ਜੀ। ਭਗਤ ਰਵਿਦਾਸ ਜੀ ਕਹਿ ਰਹੇ ਨੇ ਕਬੀਰ ਜੀ ਬਾਰੇ। ਇਹ ਇਕ ਦੂਜੇ ਦੇ ਬਾਰੇ ਗੱਲਾਂ ਕਰਦੇ ਨੇ। ਜਿੰਨੇ ਭਗਤ ਨੇ, ਇਹਨਾਂ

ਨੇ ਆਪਣੇ ਸ਼ਬਦਾਂ ਵਿਚ ਇਕ ਦੂਜੇ ਦੇ ਬਾਰੇ ਜ਼ਿਕਰ ਕੀਤਾ। ਰਵਿਦਾਸ ਜੀ, ਨਾਮਦੇਵ ਜੀ ਦੇ ਬਾਰੇ ਜ਼ਿਕਰ ਕਰਦੇ ਨੇ। ਨਾਮਦੇਵ ਜੀ ਰਵਿਦਾਸ ਜੀ ਦਾ ਜ਼ਿਕਰ ਕਰਦੇ ਨੇ। ਤ੍ਰਿਲੋਚਨ ਨਾਮਦੇਵ ਦਾ ਜ਼ਿਕਰ ਕਰਦੈ। ਕਬੀਰ ਰਵਿਦਾਸ ਦੀ ਗੱਲ ਕਰਦੇ ਨੇ। ਰਵਿਦਾਸ, ਕਬੀਰ ਦੀ ਗੱਲ ਕਰਦੈ। ਇਹ ਤਾਂ ਪੁਖ਼ਤਾ ਸਬੂਤ ਨੇ ਗੁਰੂ ਗ੍ਰੰਥ ਸਾਹਿਬ ਜੀ ਵਿਚ। ਸਿਰਫ਼ ਟੂਕ ਮਾਤਰ ਮੈਂ ਤੁਹਾਡੇ ਸਾਹਮਣੇ ਰੱਖਾਂ। ਭਗਤ ਕਬੀਰ ਜੀ ਆਪਣੇ ਇਕ ਸਲੋਕ ਵਿਚ ਕਹਿੰਦੇ ਨੇ :

**ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥**
**ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥**

*(ਸਲੋਕ ਕਬੀਰ ਜੀ, ਪੰਨਾ 1377)*

ਇਹ ਸਲੋਕ ਕਬੀਰ ਦਾ ਹੈ ਅਤੇ ਕਬੀਰ ਦੇ ਸਲੋਕਾਂ ਵਿਚ ਹੈ। ਤੇ ਕਬੀਰ ਕਹਿ ਰਹੇ ਨੇ ਜਿਹੜਾ ਰਵਿਦਾਸ ਹੈ, ਬਿਲਕੁਲ ਸੱਚ ਬੋਲਦਾ ਹੈ ਕਿ ਹਰੀ ਜੈਸੇ ਹੀਰੇ ਨੂੰ ਛੱਡ ਕੇ ਜ਼ਿੰਦਗੀ ਕਿਸੇ ਹੋਰ ਆਸਾ ਦੇ ਆਧਾਰ 'ਤੇ ਬਤੀਤ ਕਰਨੀ, ਇਹ ਦੁੱਖਾਂ ਨੂੰ ਸਹੇੜਨਾ ਹੈ। ਬਿਪਤਾ ਸਹੇੜਨੀ ਹੈ। ਰਵਿਦਾਸ ਬਿਲਕੁਲ ਠੀਕ ਕਹਿ ਰਹੇ ਨੇ। ਰਵਿਦਾਸ ਦੇ ਬਚਨਾਂ ਨੂੰ ਆਪਣੇ ਸ਼ਬਦ ਵਿਚ ਢਾਲ ਕੇ ਕਬੀਰ ਉਸ ਦੀ ਪੁਸ਼ਟੀ ਪਏ ਕਰਦੇ ਨੇ। ਹੁਣ ਰਵਿਦਾਸ ਜੀ ਕਬੀਰ ਜੀ ਦੇ ਬਾਰੇ ਦੱਸ ਰਹੇ ਹਨ :

**ਹਰਿ ਕੇ ਨਾਮ ਕਬੀਰ ਉਜਾਗਰ ॥**
**ਜਨਮ ਜਨਮ ਕੇ ਕਾਟੇ ਕਾਗਰ ॥**

*(ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ, ਪੰਨਾ 487)*

ਇਹ ਰਵਿਦਾਸ ਦੀ ਰਚਨਾ ਹੈ। ਰਵਿਦਾਸ ਕਹਿੰਦੇ ਨੇ ਕਿ ਜਨਮਾਂ ਜਨਮਾਂਤਰਾਂ ਦੇ ਸੰਸਕਾਰ ਕਬੀਰ ਨੇ ਧੋ ਦਿੱਤੇ ਨੇ, ਫਾੜ ਦਿੱਤੇ ਨੇ। ਇਹਦਾ ਹੁਣ ਕੋਈ ਲੇਖਾ ਨਹੀਂ ਰਿਹਾ। ਇਹਦਾ ਚਿੱਤਰ ਗੁਪਤ ਮਿਟ ਗਿਆ। ਰਵਿਦਾਸ ਹੋਰ ਸ਼ਬਦ ਵਿਚ ਵੀ ਜ਼ਿਕਰ ਕਰਦੇ ਨੇ :

**ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥**
**ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥**

*(ਰਾਗੁ ਮਾਰੂ ਬਾਣੀ ਰਵਿਦਾਸ ਜੀਉ ਕੀ, ਪੰਨਾ 1106)*

ਇਹ ਸਿਰਫ਼ ਟੂਕ ਮਾਤਰ ਹੈ, ਨਹੀਂ ਤਾਂ ਸਾਰੇ ਭਗਤ ਇਕ ਦੂਜੇ ਦੀ ਹੀ ਗੱਲ ਕਰਦੇ ਨੇ :

**ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥**
**ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥**

*(ਸਲੋਕ ਕਬੀਰ ਜੀ, ਪੰਨਾ 1375)*

ਭਗਤਾਂ ਦੀ ਗੋਸ਼ਟੀ ਵੀ ਹੈ ਗੁਰੂ ਗ੍ਰੰਥ ਸਾਹਿਬ ਵਿਚ। ਤ੍ਰਿਲੋਚਨ ਜੀ, ਨਾਮਦੇਵ

ਜੀ ਬਾਰੇ ਗੱਲ ਕਰਦੇ ਨੇ। ਮੈਂ ਅਰਜ਼ ਕਰਾਂ—ਇਹ ਸਾਰੇ ਦੇ ਸਾਰੇ ਸਮਕਾਲੀ ਨੇ। ਤੇ ਰਵਿਦਾਸ ਕਬੀਰ ਦੀ ਜਾਣ-ਪਹਿਚਾਣ ਕਰਾਉਂਦੇ ਨੇ ਕਿ ਕਬੀਰ ਕੌਣ ਨੇ। ਕਾਫ਼ੀ ਸਮੇਂ ਤੋਂ ਕਰੀਬਨ ਦਸ ਸਾਲ ਹਿੰਦੋਸਤਾਨ ਵਿਚ ਇਹ ਬਹਿਸ ਚੱਲਦੀ ਰਹੀ ਲਿਖਤੀ ਤੇ ਬੋਲ ਕੇ। ਕੋਈ ਕਹਿੰਦਾ ਸੀ, ਕਬੀਰ ਅਸਲੀ ਮੁਸਲਮਾਨ ਏ, ਕੋਈ ਕਹਿੰਦਾ ਸੀ ਹਿੰਦੂ ਏ, ਬ੍ਰਾਹਮਣੀ ਦਾ ਲੜਕਾ ਏ। ਕੋਈ ਕੁਝ ਤੇ ਕੋਈ ਕੁਝ। ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੰਕਤੀਆਂ ਮੈਂ ਉਹਨਾਂ ਵਿਦਵਾਨਾਂ ਦੇ ਸਾਹਮਣੇ ਰੱਖੀਆਂ, ਜਿਹੜੇ ਬਹਿਸ ਮੁਬਾਹਸੇ ਵਿਚ ਉਹ ਬਹੁਤ ਪਏ ਹੋਏ ਸਨ। ਹਾਲਾਂਕਿ ਗੁਰੂ ਘਰ ਦੇ ਕੁਝ ਲਿਖਾਰੀਆਂ ਨੇ *ਭਗਤਮਾਲ* ਵਿਚ ਵੀ ਲਿਖ ਦਿੱਤਾ ਕਿ ਬ੍ਰਾਹਮਣੀ ਦਾ ਪੁੱਤਰ ਐ। *ਭਗਤਮਾਲ* ਵਿਚ ਇਹੀ ਕੁਝ ਲਿਖਿਆ ਕਿ ਹਿੰਦੂ ਘਰਾਣੇ ਨਾਲ ਤੁਅੱਲਕ ਰੱਖਦੈ, ਇਕ ਬ੍ਰਾਹਮਣੀ ਦਾ ਲੜਕਾ ਹੈ। ਕਈਆਂ ਨੇ ਇੰਜ ਮੰਨਿਆ ਕਿ ਮੁਸਲਮਾਨ ਹੈ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਕਹਿੰਦੇ ਨੇ :

**ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ ॥**
**ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ ॥**
*(ਮਲਾਰ ਬਾਣੀ ਭਗਤ ਰਵਿਦਾਸ ਜੀ ਕੀ, ਪੰਨਾ 1293)*

ਰਵਿਦਾਸ ਕਹਿੰਦੇ ਨੇ ਕਿ ਕਬੀਰ ਉਹ ਹੈ ਜਿਹਦਾ ਪਿਉ ਬਕਰੀਦ ਵਾਲੇ ਦਿਨ ਗਊਆਂ ਵੱਢਦਾ ਹੈ, ਬੱਕਰੇ ਵੱਢਦਾ ਹੈ। ਸ਼ੇਖ਼ਾਂ ਅਤੇ ਸ਼ਹੀਦਾਂ ਦੇ ਮਕਬਰਿਆਂ 'ਤੇ ਜਾ ਕੇ ਪ੍ਰਸ਼ਾਦ ਚੜ੍ਹਾਉਂਦਾ, ਪਰਿਕਰਮਾਂ ਕਰਦਾ ਏ, ਫੁੱਲ ਮਾਲਾ ਭੇਟ ਕਰਦਾ ਹੈ, ਦੀਵੇ ਜਗਾਉਂਦਾ ਹੈ—"ਜਾ ਕੈ ਬਾਪ ਵੈਸੀ ਕਰੀ" ਪੁੱਤ ਨਹੀਂ ਕਰਦਾ। ਨਾ ਕਬਰਾਂ ਦੀ ਪੂਜਾ ਕਰਦੈ, ਨਾ ਸ਼ੇਖ਼ਾਂ ਨੂੰ ਮੰਨਦੈ ਅਤੇ ਨਾ ਹੀ ਬਕਰੀਦ ਵਾਲੇ ਦਿਨ ਖ਼ੁਦਾ ਨੂੰ ਕੁਰਬਾਨੀ ਦਿੰਦੈ। ਇਸ ਫੋਕੀ ਰਸਮ ਦਾ ਕਬੀਰ ਪੁਜਾਰੀ ਨਹੀਂ ਐ। ਫਿਰ ਕਬੀਰ ਆਪਣੀ ਬਾਣੀ ਵਿਚ ਇਸ ਰਸਮ ਦੀਆਂ ਧੱਜੀਆਂ ਉਡਾਉਂਦੇ ਨੇ। ਪ੍ਰਿੰਸੀਪਲ ਸਾਹਿਬ ਸਿੰਘ ਨੇ ਇਸ ਗੱਲ ਦਾ ਖ਼ੁਲਾਸਾ ਕਰ ਦਿੱਤਾ ਹੈ। ਇਤਨੀ ਗੱਲ ਮੰਨਣੀ ਪਏਗੀ ਕਿ ਪ੍ਰਿੰਸੀਪਲ ਸਾਹਿਬ ਸਿੰਘ ਤੋਂ ਵੱਡਾ ਇਸ ਵਕਤ ਟੀਕਾਕਾਰ ਵੀ ਕੋਈ ਨਹੀਂ ਤੇ ਨਾ ਹੀ ਕੋਈ ਟੀਕਾ ਹੈ। ਇਸ ਵਕਤ ਤਾਂ ਨਹੀਂ ਹੈ। ਕਿਸੇ ਵਕਤ ਲੋਕੀਂ ਕਹਿੰਦੇ ਸਨ ਕਿ ਫ਼ਰੀਦਕੋਟੀਆਂ ਦਾ ਟੀਕਾ ਸਭ ਤੋਂ ਉੱਤਮ ਹੈ। ਪੰਜਾਬ ਗੌਰਮਿੰਟ ਭਾਸ਼ਾ ਵਿਭਾਗ ਨੇ ਛਾਪ ਵੀ ਦਿੱਤਾ ਹੈ। ਧਾਰਨਾ ਇਹ ਸੀ ਕਿ ਇਹ ਸਭ ਤੋਂ ਵੱਡਾ ਟੀਕਾ ਹੈ ਤੇ ਮਹਾਨ ਹੈ। ਗਿਆਰਾਂ ਬਾਰ੍ਹਾਂ ਵਿਦਵਾਨਾਂ ਨੇ ਮਿਲ ਕੇ ਕੀਤਾ ਸੀ। ਪਰ ਥੋੜੇ ਦਿਨਾਂ ਤੋਂ ਬਾਅਦ ਗਿਆਨੀ ਅਮੀਰ ਸਿੰਘ ਹੋਰਾਂ ਦੇ ਕੁਝ ਟੀਕੇ ਪ੍ਰਚੱਲਤ ਹੋਏ, ਬਾਹਰ ਆਏ। ਲੋਕ ਫ਼ਰੀਦਕੋਟੀਆਂ ਦਾ ਟੀਕਾ ਭੁੱਲ ਗਏ, ਬਈ ਨਹੀਂ, ਇਹ ਠੀਕ ਹੈ। ਅਜੇ ਥੋੜਾ ਈ ਸਮਾਂ ਲੰਘਿਆ ਸੀ ਕਿ ਭਾਈ ਵੀਰ ਸਿੰਘ ਜੀ ਦੀਆਂ ਕੁਝ ਸੈਂਚੀਆਂ ਪ੍ਰਚੱਲਤ

ਹੋ ਗਈਆਂ। ਉਹਨਾਂ ਦਾ ਟੀਕਾ ਮਨਜ਼ਰ ਆਮ 'ਤੇ ਆਇਆ ਅਤੇ ਹਰ ਇਕ ਦੀ ਜ਼ਬਾਨ ਤੋਂ ਇਹ ਗੱਲ ਨਿਕਲੀ ਕਿ ਭਾਈ ਵੀਰ ਸਿੰਘ ਜੀ ਨੇ ਅਨੁਭਵੀ ਅਰਥ ਕੀਤੇ ਨੇ ਤੇ ਬਾ-ਕਮਾਲ ਨੇ। ਲੋਕੀਂ ਭੁੱਲ ਗਏ ਅਮੀਰ ਸਿੰਘ ਦੇ ਟੀਕੇ ਨੂੰ, ਲੋਕੀਂ ਭੁੱਲ ਗਏ ਫ਼ਰੀਦਕੋਟੀਆਂ ਦੇ ਟੀਕੇ ਨੂੰ। ਤੇ ਗ਼ਾਲਬਨ ਕੋਈ ਚਾਰ ਪੰਜ ਸਾਲ ਤੋਂ ਪ੍ਰਿੰਸੀਪਲ ਸਾਹਿਬ ਸਿੰਘ ਜੀ ਦਾ ਟੀਕਾ ਆਇਆ ਮਾਰਕੀਟ ਵਿਚ। ਤਮਾਮ ਸਾਧੂ ਸੰਤ, ਵਿਦਵਾਨ ਆਲਮ ਇੱਕੋ ਆਵਾਜ਼ ਬੋਲ ਉਠੇ—ਇਹ ਰੱਬੀ ਕਰਾਮਾਤ ਐ। ਇਹ ਗੁਰੂ ਦੀ ਬਖ਼ਸ਼ਿਸ਼ ਹੈ। ਵੀਹ ਸਾਲ ਮਿਹਨਤ ਕਰਕੇ ਉਸ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਕੀਤਾ ਹੈ ਤੇ ਨਿਕਟਵਰਤੀ ਦੱਸਦੇ ਨੇ ਕਿ ਇਹ ਦੁਨੀਆਂ ਦਾ ਪਹਿਲਾ ਪੁਰਸ਼ ਐ ਜੋ ਚੌਵੀ ਘੰਟਿਆਂ 'ਚੋਂ ਗ਼ਾਲਬਨ ਸਤਾਰਾਂ ਘੰਟੇ ਲਿਖਦਾ ਹੀ ਰਹਿੰਦਾ ਸੀ। ਲਿਖਦਿਆਂ ਲਿਖਦਿਆਂ ਸਿਰ ਗਰਮ ਹੋ ਜਾਣਾ ਤ੍ਰੇ ਸਿਰ ਉੱਤੇ ਬਰਫ਼ ਰੱਖ ਲੈਂਦਾ ਸੀ। ਸਿਰ ਬਹੁਤ ਗਰਮ ਹੋ ਜਾਂਦਾ ਸੀ ਲਿਖਦਿਆਂ, ਉਸ ਦੀ ਇੰਨੀ ਸੋਚਣੀ ਸੀ। ਇਤਨਾ ਜ਼ਿਆਦਾ ਲਿਖਣਾ ਤੇ ਕੋਈ ਪੁੱਛੇ—ਬੱਸ ਕਰੋ ਤਾਂ ਕਹਿੰਦੇ ਸਨ—ਨਹੀਂ। ਜ਼ਿੰਦਗੀ ਛੋਟੀ ਹੈ ਮੇਰੇ ਕੋਲ ਤੇ ਕੰਮ ਬਹੁਤ ਵੱਡਾ ਹੈ। ਕੰਮ ਮੇਰੇ ਕੋਲ ਬਹੁਤ ਅਜ਼ੀਮ ਹੈ, ਜੀਵਨ ਬਹੁਤ ਛੋਟਾ ਹੈ ਅਤੇ ਮੈਂ ਆਪਣੀ ਜ਼ਿੰਦਗੀ ਵਿਚ ਇਸ ਨੂੰ ਮੁਕੰਮਲ ਕਰਨਾ ਚਾਹੁੰਦਾ ਹਾਂ। ਗੁਰੂ ਨੇ ਉਸ ਦੀ ਚਾਹਤ ਨੂੰ ਭਾਗ ਲਾਇਆ। ਉਹਨੇ ਆਪਣੀ ਜ਼ਿੰਦਗੀ ਵਿਚ ਮੁਕੰਮਲ ਕੀਤਾ। ਫਿਰ ਛਪ ਕੇ ਸਾਹਮਣੇ ਆਇਆ, ਤੇ ਮੈਂ ਇਹ ਦੇਖਿਆ ਕਿ ਚਾਹੇ ਨਿਰਮਲੇ ਨੇ, ਚਾਹੇ ਉਦਾਸੀ ਨੇ, ਚਾਹੇ ਸੰਪਰਦਾਈ ਨੇ ਤੇ ਚਾਹੇ ਆਮ ਗਿਆਨੀ ਨੇ, ਇਸ ਟੀਕੇ ਦੇ ਨਾਲ ਸਭ ਸਹਿਮਤ ਹੋ ਗਏ। ਬਈ ਇਸ ਨੇ ਕਮਾਲ ਕੀਤਾ ਏ। ਹੱਦ ਦਾ ਦਿਮਾਗ਼ ਇਸ ਨੂੰ ਪਰਮਾਤਮਾ ਨੇ ਦਿੱਤਾ ਏ। ਲੋਕੀਂ ਭੁੱਲ ਗਏ ਭਾਈ ਵੀਰ ਸਿੰਘ ਜੀ ਦੇ ਟੀਕੇ ਨੂੰ ਵੀ। ਮੈਂ ਇਹ ਨਹੀਂ ਕਹਿੰਦਾ ਕਿ ਗੱਲ ਇਥੇ ਹੀ ਮੁੱਕਦੀ ਹੈ। ਹੋ ਸਕਦਾ ਹੈ ਕੱਲ ਕੋਈ ਹੋਰ ਆ ਜਾਏ। ਇਹ ਤਾਂ "ਧਰਤੀ ਹੋਰੁ ਪਰੈ ਹੋਰੁ ਹੋਰੁ" ਵਾਲੀ ਗੱਲ ਹੈ। ਇਹ ਤਾਂ "ਆਪੁ ਆਪੁਨੀ ਬੁਧਿ ਹੈ ਜੇਤੀ॥ ਬਰਨਤ ਭਿੰਨ ਭਿੰਨ ਤੁਹਿ ਤੇਤੀ"॥

ਗੁਰੂ ਦੇ ਸ਼ਬਦਾਂ ਨੂੰ ਸਾਹਮਣੇ ਲੈ ਕੇ ਮਾਸ ਸੰਬੰਧੀ ਵਿਚਾਰਾਂ ਨੂੰ ਪ੍ਰਿੰਸੀਪਲ ਸਾਹਿਬ ਸਿੰਘ ਜੀ ਨੇ ਇੰਨੇ ਸੋਹਣੇ ਢੰਗ ਨਾਲ ਖੋਲ੍ਹ ਦਿੱਤਾ ਕਿ ਭਰਮ ਭੁਲੇਖੇ ਵਾਲੀ ਗੱਲ ਰਹਿ ਹੀ ਨਹੀ ਜਾਂਦੀ ਤੇ ਉਹਨਾਂ ਨੇ ਇਤਨਾ ਵੀ ਕਹਿ ਦਿੱਤਾ ਕਿ ਜੈਸੇ ਗੁਰੂ ਨਾਨਕ ਕਹਿ ਰਹੇ ਨੇ ਕਿ "ਮਾਸੁ ਮਾਸੁ ਕਰਿ ਮੂਰਖੁ ਝਗੜੇ" ਸਿੱਖ ਜਗਤ ਨੂੰ ਇਸ ਵਿਚ ਨਹੀਂ ਪੈਣਾ ਚਾਹੀਦਾ। ਪੁਸਤਕ ਜਦ ਮੈਂ ਪੜ੍ਹੀ ਦਿੱਲੀ ਵਿਚ, ਮੈਨੂੰ ਭੇਟ ਕੀਤੀ ਗਈ। ਤੇ ਮੈਂ ਉਸ ਬੀਬੀ ਨੂੰ ਕਿਹਾ ਕਿ ਠੀਕ ਹੈ, ਤੂੰ ਇਹ ਪੁਸਤਕ ਲਿਖੀ ਹੈ ਤੇ ਇਸ ਦੇ ਵਿਚ ਜੋ ਕੁਝ ਲਿਖਿਆ ਹੈ ਉਹ ਤਾਂ ਸਿਰਲੇਖ

ਤੋਂ ਹੀ ਪਤਾ ਚੱਲਦਾ ਪਿਆ ਹੈ, ਪੁਸਤਕ ਦੇ ਨਾਮ ਤੋਂ ਹੀ ਪਤਾ ਚੱਲਦਾ ਪਿਆ ਹੈ, ਪਰ ਮੈਂ ਇਹ ਪੁਸਤਕ ਕਬੂਲ ਨਹੀਂ ਕਰਨੀ। ਇਸ ਸੰਬੰਧੀ ਕੁਝ ਵਿਚਾਰ-ਵਿਟਾਂਦਰਾ ਪਹਿਲੇ ਕਰ। ਖ਼ੈਰ! ਮਾਡਲ ਟਾਊਨ ਦੀ ਗੱਲ ਹੈ, ਉਹਦੀ ਕੋਠੀ ਵਿਚ ਨਾਲ ਹੀ ਬੈਠ ਗਏ। ਪੰਕਤੀ ਸਿਰਮੌਰ ਇਹ ਸੀ ਗੁਰੂ ਨਾਨਕ ਦੇਵ ਜੀ ਦੀ:

**ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥**
**ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥**
**ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥**

*(ਸਿਰੀਰਾਗੁ ਮਹਲਾ ੧, ਪੰਨਾ 15)*

ਇਤਨੇ ਰਸ ਸਰੀਰ ਵਿਚ ਹੋਵਣ, ਮਾਸ ਹੋਵੇ ਤਾਂ ਨਾਮ ਦਾ ਵਾਸਾ ਕਿਥੇ ਹੋਵੇਗਾ ? ਨਾਮ ਨਹੀਂ ਵੱਸ ਸਕਦਾ। ਮੈਂ ਕਿਹਾ—ਠੀਕ ਹੈ ਇਸ ਪੰਕਤੀ ਨੂੰ ਸਾਹਮਣੇ ਰੱਖ ਕੇ ਤੂੰ ਮਾਸ ਦੀ ਬੜੀ ਸੋਹਣੀ ਵਿਆਖਿਆ ਕਰ ਦਿੱਤੀ। ਬਹੁਤ ਸੋਹਣੀ ਤੇ ਬੜੀ ਉੱਤਮ ਵਿਆਖਿਆ ਔਰ ਚਾਰ ਸੌ ਸਫ਼ੇ ਰੰਗ ਦਿੱਤੇ, ਪਰੰਤੂ ਗੱਲ ਹੁਣ ਇਥੋਂ ਸ਼ੁਰੂ ਕਰਨੀ ਪਏਗੀ, "ਰਸੁ ਸੁਇਨਾ" ਪਹਿਲੇ ਗੁਰੂ ਨਾਨਕ ਜੀ ਨੇ ਲਿਖਿਆ ਹੈ—"ਰਸੁ ਸੁਇਨਾ" ਤੇ ਸੋਨੇ ਦਾ ਹਾਰ ਤੂੰ ਗਲ ਵਿਚ ਪਾਇਆ ਹੋਇਆ ਹੈ। ਮੈਂ ਕਿਹਾ—ਪਹਿਲੇ ਇਹਨੂੰ ਬਾਹਰ ਸੁੱਟ। ਇਹਨੂੰ ਇਕ ਪਾਸੇ ਕਰ, ਫਿਰ ਤੂੰ ਬਾਕੀ ਗੱਲ ਕਰੀਂ। "ਰਸੁ ਸੁਇਨਾ ਰਸੁ ਰੁਪਾ" ਜੇਕਰ ਘਰ ਵਿਚ ਚਾਂਦੀ ਪਈ ਏ ਤਾਂ ਇਸ ਨੂੰ ਸੁੱਟ, ਕਿਉਂਕਿ ਇਹ ਵੀ ਇਕ ਰਸ ਹੈ। "ਕਾਮਣਿ ਰਸੁ" ਪੁਰਸ਼ ਵਾਸਤੇ ਇਸਤ੍ਰੀ ਤੇ ਇਸਤ੍ਰੀ ਵਾਸਤੇ ਪੁਰਸ਼ ਜੇਕਰ ਰਸ ਹੈ ਤਾਂ ਮੈਂ ਕਿਹਾ ਕਿ ਤੇਰੇ ਪਤੀ ਨੂੰ ਚਾਹੀਦਾ ਹੈ ਕਿ ਪਹਿਲੇ ਤੈਨੂੰ ਧੱਕੇ ਮਾਰ ਕੇ ਘਰੋਂ ਕੱਢੇ। "ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥" ਤੇ ਮੈਂ ਕਿਹਾ ਕਿ ਕੱਪੜਿਆਂ ਨੂੰ ਤੂੰ ਜ਼ਰੂਰ ਸੈਂਟ ਲਾਇਆ, ਅਤਰ ਲਾਇਆ। ਖ਼ੁਸ਼ਬੂ ਆ ਰਹੀ ਹੈ। ਪ੍ਰਿੰਸੀਪਲ ਹੈਂ, ਕਾਲਜ ਵਿਚ ਜਾ ਕੇ ਪੜ੍ਹਾਉਣੀ ਏਂ। ਇਸ ਕਿਤਾਬ ਨੂੰ ਲਿਖਣ ਦਾ ਤੂੰ ਬਹੁਤ ਵੱਡਾ ਮਾਣ ਪ੍ਰਾਪਤ ਕੀਤੈ। ਸੈਂਟ ਤੂੰ ਲਾਇਆ ਹੋਇਐ, ਅਤਰ ਤੂੰ ਲਾਇਆ ਹੋਇਐ। ਖ਼ੁਸ਼ਬੂ ਤੇਰੇ ਕੋਲੋਂ ਆ ਰਹੀ ਏ। ਤੇ ਸਾਹਿਬ ਕਹਿੰਦੇ ਨੇ ਇਹ ਤਾਂ ਰਸ ਹੈ। ਇਹ ਕਿਉਂ ਲਾਇਐ ? "ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ"। ਮੰਦਰ—ਮੈਂ ਕਿਹਾ ਕਿ ਕੋਠੀ ਤੇਰੀ ਬੜੀ ਸੋਹਣੀ ਹੈ। ਇਹਨੂੰ ਅੱਗ ਲਾ ਜਾਂ ਢਾਹ ਦੇਹ ਜਾਂ ਘਰੋਂ ਨਿਕਲ। ਕਿਉਂਕਿ ਇਹ ਵੀ ਇਕ ਰਸ ਹੈ। ਸਤਿਗੁਰ ਕਹਿੰਦੇ ਪਏ ਨੇ ਕਿ ਇਹ ਵੀ ਤਾਂ ਇਕ ਰਸ ਹੈ। ਸੋਹਣਾ ਮਕਾਨ—ਇਹ ਵੀ ਇਕ ਰਸ ਹੈ। ਅਸਵਾਰੀ—ਅੱਛੀ ਤੋਂ ਅੱਛੀ ਅਸਵਾਰੀ ਹੋਵੇ। ਉਸ ਸਮੇਂ ਘੋੜੇ ਹੁੰਦੇ ਸਨ। ਜਿਹਦੇ ਕੋਲ ਬਹੁਤ ਵਧੀਆ ਘੋੜਾ ਹੋਵੇ, ਫੁੱਲਿਆ ਨਹੀਂ ਸਮਾਉਂਦਾ ਸੀ। ਅੱਜ-ਕੱਲ੍ਹ ਵਾਹਨ ਬਦਲ ਗਏ, ਕਾਰਾਂ ਹੋ ਗਈਆਂ ਜਾਂ ਹੋਰ ਕੁਝ ਜ਼ਰੀਏ ਹੋ ਗਏ।

ਤੇ ਮੈਂ ਆਖਿਆ, ਇਹ ਵੀ ਤੇਰੇ ਕੋਲ ਹੈ, ਇਹਨੂੰ ਵੀ ਬਾਹਰ ਸੁੱਟ। ਭੁੱਲ ਕੇ ਵੀ ਕਾਰ 'ਤੇ ਨਾ ਬੈਠੀਂ। "ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ" ਮੀਠਾ ਵੀ ਇਕ ਰਸੁ ਹੁੰਦੈ। ਚੀਨੀ ਪੀਂਦੀ ਏਂ ਕਿ ਨਹੀਂ! ਸ਼ੂਗਰ ਖਾਂਦੀ ਏਂ ਕਿ ਨਹੀਂ! ਘਰ ਵਿਚ ਮਿੱਠਾ ਹੈ ਕਿ ਨਹੀਂ! ਕੋਈ ਮਿੱਠੀ ਚੀਜ਼ ਵਰਤਦੀ ਏਂ ਕਿ ਨਹੀਂ! ਇਹਨੂੰ ਬਾਹਰ ਸੁੱਟ। ਫਿਰ "ਰਸੁ ਮੀਠਾ ਰਸੁ ਮਾਸੁ" ਫਿਰ ਮਾਸ ਵੀ ਇਕ ਰਸ ਹੈ। ਮਾਸ ਵੀ ਇਕ ਰਸ ਹੈ, ਇਹਨੂੰ ਵੀ ਬਾਹਰ ਸੁੱਟ। ਪਰ ਇਸ ਤੋਂ ਪਹਿਲੇ ਚੀਨੀ ਵੀ ਬਾਹਰ ਸੁੱਟ। ਫਿਰ ਅਸਵਾਰੀ ਵਾਸਤੇ ਵੀ ਤੇਰੇ ਕੋਲ ਕੁਝ ਨਹੀਂ ਹੋਣਾ ਚਾਹੀਦਾ। ਤੂੰ ਸੈਂਟ ਤੇ ਇਤਰ ਆਦਿ ਦੀਆਂ ਸ਼ੀਸ਼ੀਆਂ ਵੀ ਬਾਹਰ ਸੁੱਟ। ਇਹ ਘਰ ਵਿਚ ਨਹੀਂ ਹੋਣੀਆਂ ਚਾਹੀਦੀਆਂ।

ਆਖਣ ਲੱਗੀ ਕਿ ਇਸ ਢੰਗ ਨਾਲ ਤਾਂ ਮੈਂ ਨਹੀਂ ਸੋਚਿਆ ਸੀ। ਇਸ ਤਰ੍ਹਾਂ ਦੇ ਵੀ ਅਰਥ ਹੁੰਦੇ ਨੇ। ਮੈਂ ਕਿਹਾ—ਤੂੰ ਇਹ ਸਮਝਿਆ ਹੋਣੈ ਕਿ ਸਿੱਖ ਜਗਤ ਵਿਚ ਸਾਰਿਆਂ ਨੇ ਦਿਮਾਗ਼ ਨੂੰ ਤਾਲੇ ਲਗਾ ਕੇ ਰੱਖੇ ਹੋਏ ਨੇ! ਵਾਕਿਆ ਈ ਜਿਹਨਾਂ ਨੇ ਤਾਲੇ ਲਗਾ ਕੇ ਰੱਖੇ ਹੋਏ ਨੇ, ਉਹਨਾਂ ਨੇ ਹੀ ਇਸ ਬਹਿਸ ਨੂੰ ਛੇੜਿਆ ਹੋਇਐ। ਉਹ ਹੀ ਪੰਥ ਦੇ ਪ੍ਰਮਾਣੀਕ ਖਰੜੇ ਦੀ ਥਾਂ ਥਾਂ 'ਤੇ ਮੁਖ਼ਾਲਫ਼ਤ ਕਰਦੇ ਨੇ। ਫਿਰ ਅੰਮ੍ਰਿਤ 'ਚ ਵੀ ਅਨੇਕਤਾ ਬਣਾ ਰੱਖੀ। ਵੱਖ ਵੱਖ ਅੰਮ੍ਰਿਤ ਬਣਾ ਧਰੇ ਨੇ।

ਫਿਰ ਠੰਡੇ ਦਿਲ ਨਾਲ ਮੈਥੋਂ ਪੁੱਛਣ ਲੱਗੀ ਕਿ ਗਿਆਨੀ ਜੀ! ਫਿਰ ਗੱਲ ਕੀ ਏ! ਮੈਂ ਤਾਂ ਇੰਨੀ ਵੱਡੀ ਕਿਤਾਬ ਲਿਖ ਬੈਠੀ ਹਾਂ। ਮੈਂ ਕਿਹਾ—ਫਿਰ ਗੱਲ ਸੁਣ। ਸੋਨੇ ਦਾ ਕੋਲ ਹੋਣਾ ਮਾੜੀ ਗੱਲ ਨਹੀਂ ਪਰ ਬੰਦਾ ਸੋਨੇ ਵਿਚ ਰਸ ਨਾ ਮਾਣੇ। ਹੁਣ ਜੇਕਰ ਪੁਰਸ਼ ਸੋਨੇ ਦਾ ਕੜਾ ਪਾਈ ਫਿਰਦੈ ਤਾਂ ਇਹ ਉਸ ਦਾ ਰਸ ਹੈ ਨਹੀਂ ਤਾਂ ਸਰਬ ਲੋਹ ਦਾ ਕੜਾ ਸਾਨੂੰ ਸਤਿਗੁਰੂ ਜੀ ਨੇ ਦਿੱਤਾ ਏ, ਸੋਨੇ ਦਾ ਤਾਂ ਨਹੀਂ ਦਿੱਤਾ ਅਤੇ ਜਿਹੜੇ ਪਾਈ ਫਿਰਦੇ ਨੇ ਫਿਰ ਤਾਂ ਸੋਨੇ ਦਾ ਕੜਾ ਵੀ ਇਕ ਰਸ ਹੋ ਗਿਆ। ਸੋਨਾ ਇਕ ਲੋੜ ਹੋ ਸਕਦੀ ਹੈ ਬੰਦੇ ਦੀ, ਕੋਲ ਰੱਖੇ। ਜੇਕਰ ਇਸਤ੍ਰੀ ਨੇ ਕੁਝ ਪਹਿਨਿਆ ਹੈ ਤਾਂ ਠੀਕ ਹੈ ਪਰ ਹੁਣ ਨਿਰਾ ਸੋਨਾ ਤਾਂ ਨਾ ਦਿਖਾਂਦੀ ਫਿਰੇ। ਜੇ ਦਿਖਾਂਦੀ ਫਿਰਦੀ ਹੈ ਤਾਂ ਇਹ ਰਸ ਹੈ। ਮੁਸ਼ਕਲ ਹੈ ਇਹ ਨਾਮ ਜਪ ਸਕੇ। ਰਸ ਨਹੀਂ ਹੋਣਾ ਚਾਹੀਦਾ। ਇਸੇ ਤਰੀਕੇ ਨਾਲ ਪੁਰਸ਼ ਵਾਸਤੇ ਇਸਤ੍ਰੀ ਤੇ ਇਸਤ੍ਰੀ ਵਾਸਤੇ ਪੁਰਸ਼ ਇਕ ਸੰਸਾਰਿਕ ਲੋੜ ਹੈ। ਸਮਾਜਿਕ ਲੋੜ ਹੈ, ਸਰੀਰਕ ਲੋੜ ਹੈ। ਇਹ ਸਿਰਫ਼ ਰਸ ਨਾ ਹੋਵੇ, ਜੇਕਰ ਰਸ ਬਣ ਗਿਆ ਤਾਂ ਸੁਰਤ ਇਥੇ ਹੀ ਰੁਕ ਜਾਵੇਗੀ। ਮਨੁੱਖ ਅੱਗੇ ਨਹੀਂ ਜਾ ਸਕੇਗਾ। ਮਕਾਨ ਇਕ ਬਿਲਕੁਲ ਲੋੜ ਹੈ, ਮਨੁੱਖ ਦੀ ਇਕ ਲੋੜ ਹੈ ਪਰ ਕਈਆਂ ਲਈ ਇਹ ਰਸ ਬਣ ਜਾਂਦਾ ਹੈ। ਉਹ ਬੈਠਣ ਲਈ ਬਾਅਦ ਵਿਚ ਕਹਿੰਦੇ

ਨੇ, ਪਹਿਲੇ ਸਾਰਾ ਮਕਾਨ ਦਿਖਾਂਦੇ ਨੇ। ਐਹ ਵੀ ਵੇਖੋ, ਐਹ ਵੀ ਵੇਖੋ। ਇੰਜ ਪਰਿਕਰਮਾਂ ਕਰਾਈ ਫਿਰਦੇ ਨੇ ਆਪਣੇ ਮਕਾਨ ਦੀ ਜਿਵੇਂ ਮਕਾਨ ਉਹਨਾਂ ਦਾ ਇਕ ਮੰਦਰ ਹੋਵੇ।

ਇਹ ਇਕ ਰਸ ਹੁੰਦਾ ਹੈ। ਇਸ ਮਕਾਨ ਨੇ ਹੁਣ ਨਾਮ ਨਹੀਂ ਜਪਣ ਦੇਣਾ। ਕਈਆਂ ਵਾਸਤੇ ਗੱਡੀ ਕਾਰ ਇਤਿਆਦਿਕ ਇਕ ਰਸ ਬਣ ਜਾਂਦੀ ਹੈ। ਬਈ ਲੋਕੀਂ ਵੇਖਣ, ਇਹਦੇ ਕੋਲ ਵਧੀਆ ਕਾਰ ਹੈ। ਆਮ ਕਾਰਾਂ 'ਚ ਘੁੰਮਦੇ ਨੇ ਲੋਕੀਂ, ਪਰ ਇਹਦੇ ਕੋਲ ਖ਼ਾਸ ਹੈ। ਜੇ ਹੁਣ ਤੂੰ ਕਾਰ ਦੇ ਆਸਰੇ 'ਤੇ ਵਿਸ਼ੇਸ਼ ਹੋਣਾ ਚਾਹੇਂ ਤਾਂ ਸੁਰਤ ਰੁਕੇਗੀ। ਮਿੱਠਾ ਇਕ ਲੋੜ ਹੈ, ਸਰੀਰ ਵਿਚ ਮਾੜਾ ਮੋਟਾ, ਥੋੜਾ ਬਹੁਤਾ ਜਾਣਾ ਹੀ ਚਾਹੀਦਾ ਹੈ। ਇਹ ਵੀ ਇਕ ਲੋੜ ਹੈ। ਕਈ ਬੰਦਿਆਂ ਦਾ ਮਿੱਠੀ ਚੀਜ਼ ਇਕ ਰਸ ਹੀ ਬਣ ਜਾਂਦਾ ਹੈ। ਜੇ ਰਸ ਬਣ ਗਿਆ ਤਾਂ ਮੁਸ਼ਕਲ ਹੈ ਇਹ ਨਾਮ ਜਪ ਸਕੇ। ਇਸ ਤਰ੍ਹਾਂ ਮਾਸ ਬੰਦੇ ਦੀ ਇਕ ਲੋੜ ਹੋ ਸਕਦੀ ਹੈ, ਰਸ ਨਹੀਂ। ਜੇਕਰ ਮਾਸ ਰਸ ਬਣ ਗਿਆ ਤਾਂ ਮੁਸ਼ਕਲ ਹੈ ਇਹ ਨਾਮ ਜਪ ਸਕੇ। ਫਿਰ ਤਾਂ ਮਾਸ ਵਿਚ ਹੀ ਫਸ ਗਿਐ। ਫਿਰ ਤਾਂ ਮਾਸ ਵਿਚ ਹੀ ਡੁੱਬ ਗਿਐ। ਕੋਈ ਰੂਪ ਵਿਚ ਡੁੱਬ ਗਿਆ, ਕੋਈ ਸੋਨੇ ਵਿਚ ਡੁੱਬ ਗਿਆ। ਕੋਈ ਮਕਾਨ ਵਿਚ ਡੁੱਬ ਗਿਆ, ਕੋਈ ਮਿੱਠੇ ਵਿਚ ਡੁੱਬ ਗਿਆ। ਕੋਈ ਮਹਿਲ ਮਾੜੀਆਂ 'ਚ ਡੁੱਬ ਗਿਆ, ਕੋਈ ਮਾਸ ਵਿਚ ਡੁੱਬ ਗਿਆ। ਸਤਿਗੁਰ ਇਹਨਾਂ ਸਾਰਿਆਂ ਨੂੰ ਰਸ ਆਖਦੇ ਪਏ ਨੇ, ਇਕ ਨੂੰ ਨਹੀਂ ਆਖਿਆ। ਫਿਰ ਇਸ ਪੰਕਤੀ ਨੂੰ ਸ੍ਰਵਣ ਕਰਨਾ। ਇਹ ਪੰਕਤੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਹੈ :

**ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥**
**ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥**
**ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥**

ਜੇਕਰ ਏਨੇ ਰਸ ਇਸ ਸਰੀਰ ਵਿਚ ਨੇ ਤਾਂ ਨਾਮ ਕਿਥੇ ਵੱਸੇਗਾ! ਤਵਾਰੀਖ਼ੀ ਸਬੂਤ ਮੌਜੂਦ ਨੇ। ਇਹ ਸਭ ਕੁਝ ਗੁਰੂ ਗੋਬਿੰਦ ਸਿੰਘ ਜੀ ਪਾਸ ਮੌਜੂਦ ਸੀ। ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਕੋਲ ਸੀ। ਇਥੋਂ ਲੰਘਦਿਆਂ ਹੋਇਆਂ ਸਿਆਲਕੋਟ ਦੇ ਇਕ ਫ਼ਕੀਰ ਨੇ ਸਾਫ਼ ਕਹਿ ਦਿੱਤਾ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ—ਹਿੰਦੂ ਕੀ ਤੇ ਫ਼ਕੀਰ ਕੀ ? ਫ਼ਕੀਰ ਕੀ ਤੇ ਇਸਤ੍ਰੀ ਕੀ ? ਫ਼ਕੀਰ ਕੀ ਤੇ ਪੁੱਤਰ ਕੀ ? ਸਤਿਗੁਰੂ ਜੀ ਦੇ ਮੋਢੇ 'ਤੇ ਬਾਜ਼ ਸੀ। ਗਲੇ ਵਿਚ ਮੋਤੀਆਂ ਦੀ ਮਾਲਾ ਸੀ, ਸੀਸ 'ਤੇ ਕਲਗ਼ੀ ਲਾਈ ਸੀ। ਰੰਗ ਰੂਪ ਸ਼ਹਿਨਸ਼ਾਹੀ ਸੀ। ਇਹ ਵੇਖ ਕੇ ਫ਼ਕੀਰ ਚਿੜਿਆ। ਸਤਿਗੁਰੂ ਕਹਿਣ ਲੱਗੇ—ਸੁਣ ਫ਼ਕੀਰਾ! ਇਸਤ੍ਰੀ ਈਮਾਨ, ਪੁੱਤਰ ਨਿਸ਼ਾਨ, ਦੌਲਤ ਗੁਜ਼ਰਾਨ ਤੇ ਫ਼ਕੀਰ ਨਾ ਹਿੰਦੂ ਨਾ ਮੁਸਲਮਾਨ। ਤੂੰ ਕਿਹੜੇ ਚੱਕਰਾਂ ਵਿਚ ਪਿਐਂ। ਅਸੀਂ ਇਹ ਸਾਰੇ ਭਰਮ ਭੁਲੇਖੇ

ਦੂਰ ਕਰਨ ਆਏ ਆਂ। ਕੀ ਫ਼ਕੀਰ ਸਿਰਫ਼ ਉਹ ਹੀ ਹੋ ਸਕਦੈ ਜਿਹਦੇ ਕੋਲ ਬੱਚੇ ਨਹੀਂ ? ਜਿਹਦੀ ਕੋਈ ਇਸਤ੍ਰੀ ਨਹੀਂ ? ਜਿਹਦੀਆਂ ਕੋਈ ਮਹਿਲ ਮਾੜੀਆਂ ਨਹੀਂ ? ਜਿਹਦੇ ਕੋਲ ਕੋਈ ਧਨ ਸੰਪਦਾ ਨਹੀਂ, ਕੀ ਉਹੀ ਫ਼ਕੀਰ ਐ ? ਅਸੀਂ ਇਸ ਤਰ੍ਹਾਂ ਦੀ ਮਨੌਤ ਦੀਆਂ ਧੱਜੀਆਂ ਉਡਾਉਣ ਆਏ ਹਾਂ ਅਤੇ ਇਸ ਤਰ੍ਹਾਂ ਦੀ ਮਨੌਤ ਪ੍ਰਕ੍ਰਿਤਕ ਨਹੀਂ ਹੈ, ਰੱਬੀ ਨਹੀਂ ਹੈ। ਸ਼ੇਖ਼ ਸ਼ਰਫ ਸੂਫ਼ੀ ਫ਼ਕੀਰ ਨੇ ਗੁਰੂ ਨਾਨਕ 'ਤੇ ਸੁਆਲ ਕੀਤਾ ਸੀ—ਫ਼ਕੀਰੀ ਚੀਸ਼ਤ ? ਆਪ ਕਹਿੰਦੇ ਨੇ—ਫ਼ਕੀਰੀ ਇਨਤਹਾਇ ਫ਼ਨਾਹ ਅਸਤ। ਇਨਤਹਾਇ ਫ਼ਕੀਰੀ ਬਨਾਅ ਅਸਤ। ਕਿਸੇ ਉੱਚੇ ਆਦਰਸ਼ ਲਈ ਆਪਣੇ ਆਪ ਨੂੰ ਕੁਰਬਾਨ ਕਰ ਦੇਣਾ ਤੇ ਹਮੇਸ਼ਾ ਲਈ ਅਮਰ ਹੋ ਜਾਣਾ, ਬੱਸ! ਇਹ ਫ਼ਕੀਰੀ ਹੈ, ਹੋਰ ਕੁਝ ਵੀ ਨਹੀਂ। ਬਹੁਤ ਨਿੱਕੀਆਂ ਨਿੱਕੀਆਂ ਗੱਲਾਂ ਕਰ ਕੇ ਅਸੀਂ ਲੜੀ ਜਾਨੇ ਆਂ, ਝਗੜੀ ਜਾਨੇ ਆਂ।

## 27. ਭਰਮ ਤੇ ਸਿੱਖ

ਅਮਰੀਕਾ ਤੇ ਕੈਨੇਡਾ ਵਿਚ ਪੰਜਾਬੀ ਦੇ ਕੋਈ ਵੀਹ ਬਾਈ ਪੇਪਰ ਨਿਕਲਦੇ ਨੇ। ਇਤਨੇ ਪੰਜਾਬ ਵਿਚ ਵੀ ਨਹੀਂ ਨਿਕਲਦੇ। ਇਹ ਸਾਰੇ ਦੇ ਸਾਰੇ ਜੋਤਸ਼ੀਆਂ ਨਾਲ ਭਰੇ ਪਏ ਨੇ। ਪੰਡਿਤ ਮਹਾਰਾਜ ਨਾਲ, ਪੀਰ ਸਾਈਂ ਨਾਲ, ਸੱਯਦ ਬਾਬੇ ਦੀਆਂ ਮਸ਼ਹੂਰੀਆਂ ਨਾਲ। ਇਹ ਪੰਜਾਬੀ ਦੇ ਪੇਪਰ ਕਿਉਂ ਭਰੇ ਹੋਏ ਨੇ ? ਮੈਂ ਰੋਜ਼ਾਨਾ ਉਰਦੂ ਦਾ ਪੇਪਰ ਪੜ੍ਹਦਾ ਹਾਂ, ਮੈਨੂੰ ਧਾਲੀਵਾਲ ਜੀ ਲਿਆ ਦਿੰਦੇ ਨੇ। ਉਹਦੇ 'ਚੋਂ ਮੈਨੂੰ ਜ਼ਰਾ ਪਾਕਿਸਤਾਨ ਤੇ ਹਿੰਦੋਸਤਾਨ ਦੀਆਂ ਖ਼ਬਰਾਂ ਦਾ ਪਤਾ ਚੱਲਦਾ ਹੈ। ਉਹਨਾਂ ਵਿਚ ਪੀਰ ਸਾਈਂ ਦੀ ਮਸ਼ਹੂਰੀ ਕੋਈ ਨਹੀਂ। ਉਹਨਾਂ ਵਿਚ ਪੰਡਿਤ ਜੀ ਮਹਾਰਾਜ ਵਗ਼ੈਰਾ ਦੀ ਕੋਈ ਮਸ਼ਹੂਰੀ ਨਹੀਂ। ਇਹਦਾ ਮਤਲਬ ਇਹਨਾਂ ਕੋਲ ਮੁਸਲਮਾਨ ਨਹੀਂ ਜਾਂਦੇ। ਸਾਰੇ ਸਿੱਖ ਜਾਂਦੇ ਨੇ। ਮੱਥਾ ਟੇਕਦੇ ਨੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਤੇ ਜਾਂਦੇ ਪੀਰ ਸਾਈਂ ਕੋਲ ਨੇ। ਆਉਂਦੇ ਗੁਰਦੁਆਰੇ ਨੇ ਤੇ ਜਾਂਦੇ ਪੰਡਿਤ ਜੀ ਮਹਾਰਾਜ ਕੋਲ ਨੇ ਜਾਂ ਅਜਮੇਰੀ ਬਾਬੇ ਕੋਲ, ਸੱਯਦ ਬਾਬੇ ਕੋਲ। ਵੇਖੋ ਇਹ ਸੱਯਦ ਬਾਬੇ ਰੱਬ ਕੋਲੋਂ ਵੀ ਵੱਡੇ ਹੋ ਗਏ! ਅਖੇ! ਅਸੀਂ ਤਿੰਨ ਦਿਨਾਂ ਵਿਚ ਕੰਮ ਕਰ ਦੇਵਾਂਗੇ ਗਰੰਟੀ ਸ਼ੁਦਾ।

ਮੈਂ ਅਰਜ਼ ਕਰਾਂ, ਜੇਕਰ ਸੌ ਬੰਦੇ ਜਾਣ ਔਲਾਦ ਵਾਸਤੇ ਤਾਂ ਨੱਬਿਆਂ ਦੇ ਘਰ ਤਾਂ ਉਂਜ ਹੀ ਔਲਾਦ ਹੋ ਜਾਣੀ ਸੀ। ਇਹ ਕੀੜੇ ਮਕੌੜੇ, ਇਹ ਪਸ਼ੂ ਪੰਛੀ ਕਿਹੜੇ ਧਾਗੇ ਤਵੀਤ ਲੈਂਦੇ ਫਿਰਦੇ ਨੇ, ਇਹਨਾਂ ਦੇ ਵੀ ਔਲਾਦ ਹੁੰਦੀ ਹੈ। ਜਿਹਨਾਂ ਦੇ ਘਰ ਹੋ ਜਾਣਗੇ, ਉਹ ਕਹਿਣਗੇ ਕਿ ਪੀਰ ਸਾਈਂ ਦੀ ਬਖ਼ਸ਼ਿਸ਼ ਹੈ। ਬਾਕੀ ਕੰਮਾਂ ਬਾਰੇ ਵੀ ਇੰਜ ਹੀ ਸਮਝ ਲਵੋ। ਮੈਂ ਤੁਹਾਨੂੰ ਗੁਰੂ ਗ੍ਰੰਥ ਸਾਹਿਬ

ਜੀ ਦਾ ਇਕ ਬੋਲ ਸੁਣਾਵਾਂ। ਜੇਕਰ ਇਸ 'ਤੇ ਭਰੋਸਾ ਆਏ ਤਾਂ ਗੁਸਤਾਖ਼ੀ ਮੁਆਫ਼! ਮੈਨੂੰ ਕਹਿਣ ਦੇਣਾ ਤੁਸੀਂ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਸਿੱਖ ਹੋ ਤੇ ਇਤਨਾ ਸੁਣ ਕੇ ਵੀ ਕੋਈ ਪੀਰ ਸਾਈਂ ਜਾਂ ਪੰਡਿਤਾਂ ਦੇ ਚੱਕਰਾਂ ਵਿਚ ਫਸਦਾ ਹੈ ਤਾਂ ਉਹ ਗੁਰਸਿੱਖ ਨਹੀਂ ਹੈ। ਗੁਰੂ ਨਾਨਕ ਜੀ ਦੇ ਬੋਲ ਤੁਹਾਨੂੰ ਸ੍ਰਵਣ ਕਰਾਵਾਂ :

**ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ**
**ਸਭ ਕਰੇ ਕਰਾਇਆ॥**

ਬੜੇ ਧਿਆਨ ਨਾਲ ਸੁਣੋ—ਹੋਰ ਕਿਸੇ ਦੇ ਕੁਝ ਹੱਥ ਵਿਚ ਨਹੀਂ ਹੈ। "ਦਾਤੈ ਦਾਤਿ ਰਖੀ ਹਥਿ ਅਪਣੈ" ਹੋਰ ਕਿਸੇ ਦੇ ਹੱਥ ਵਿਚ ਨਹੀਂ।

**ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ**
**ਸਭ ਕਰੇ ਕਰਾਇਆ॥**
**ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ**
**ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ॥**

*(ਗਉੜੀ ਬੈਰਾਗਣਿ ਮਹਲਾ ੪, ਪੰਨਾ 168)*

ਕੁਝ ਵੀ ਦੁੱਖ ਸੁੱਖ ਬਿਨਾਂ ਹਰੀ ਤੋਂ ਨਹੀਂ ਲੱਗਦਾ। ਕੋਈ ਵੀ ਰੋਗ ਸੋਗ ਹਾਦਸਾ ਬਿਨਾਂ ਪਰਮਾਤਮਾ ਤੋਂ ਨਹੀਂ ਹੁੰਦਾ। ਕੋਈ ਵੀ ਕਲਿ ਕਲੇਸ਼, ਸੁੱਖ ਅਨੰਦ ਬਿਨਾਂ ਪਰਮਾਤਮਾ ਦੇ ਹੱਥਾਂ ਤੋਂ ਹੋਰ ਕਿਸੇ ਪਾਸੇ ਤੋਂ ਨਹੀਂ ਆਉਂਦਾ। ਪੰਕਤੀਆਂ ਮੈਂ ਫਿਰ ਪੜ੍ਹ ਕੇ ਤੁਹਾਨੂੰ ਸੁਣਾਵਾਂ ਤਾਂ ਕਿ ਇਹ ਚੇਤੇ ਰਹਿਣ :

**ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ**
**ਸਭ ਕਰੇ ਕਰਾਇਆ॥**
**ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ**
**ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ॥**

ਟੀ.ਵੀ. 'ਤੇ ਇਹਨਾਂ ਦੀ ਐਡ, ਰੇਡੀਓ 'ਤੇ ਇਹਨਾਂ ਦੀ ਐਡ। ਮੈਂ ਤਾਂ ਦੇਖ ਕੇ ਦੰਗ ਰਹਿ ਜਾਨਾਂ ਕਿ ਅਖ਼ਬਾਰ ਪੰਜਾਬੀ ਦੇ ਤੇ ਇਹਨਾਂ ਨਾਲ ਭਰੇ ਹੋਏ ਨੇ। ਇਸ ਤੋਂ ਪਤਾ ਲੱਗਦਾ ਹੈ ਕਿ ਬਹੁਤੀ ਤਾਦਾਦ ਵਿਚ ਸਿੰਘ ਜਾਂਦੇ ਨੇ ਅਤੇ ਮੈਨੂੰ ਇਹ ਵੀ ਪਤਾ ਚੱਲਿਆ ਹੈ ਕਿ ਇਕ ਇਕ ਪੀਰ ਬਾਬਾ, ਇਕ ਇਕ ਪੰਡਿਤ ਇਕ ਹਫ਼ਤੇ ਵਿਚ ਕਮ ਸੇ ਕਮ ਚਾਰ ਚਾਰ, ਪੰਜ ਪੰਜ ਹਜ਼ਾਰ ਪੌਂਡ ਐਡ 'ਤੇ ਖ਼ਰਚ ਕਰਦੇ ਨੇ। ਇੰਨਾ ਜ਼ਿਆਦਾ ਖ਼ਰਚ ਕਰਦੇ ਨੇ! ਇਕ ਸੁਆਲ ਪੁੱਛੋ ਤੇ ਪੰਜ ਸੌ ਪੌਂਡ ਮੰਗਦੇ ਨੇ, ਹਜ਼ਾਰ ਡਾਲਰ ਮੰਗਦੇ ਨੇ। ਅਖੇ! ਤਿੰਨ ਦਿਨਾਂ ਵਿਚ ਤੁਹਾਡਾ ਕੰਮ ਕਰ ਦਿਆਂਗੇ। ਇੰਨੀ ਕੱਚੀ ਸ਼ਰਧਾ ਲੋਕਾਂ ਵਿਚ ਹੈ ਤੇ ਲੋਕੀਂ ਭਟਕ ਜਾਂਦੇ ਨੇ।

# 28. ਝਗੜਾ ਨਾਵਾਂ ਦਾ

ਆਪ ਸੁਣ ਕੇ ਹੈਰਾਨ ਹੋਵੋਗੇ ਕਿ ਮੈਂ ਬਸਰੇ ਤੋਂ ਸ਼ਹਿਰ ਖ਼ੁਰਮ ਜਾਣਾ ਸੀ, ਵਿਚਕਾਰ ਸ਼ਤੁਲ ਅਰਬ ਇਕ ਦਰਿਆ ਹੈ। ਉਰਾਰ ਬਸਰਾ ਹੈ ਤੇ ਪਾਰ ਖ਼ੁਰਮ ਹੈ। ਖ਼ੁਰਮ ਸ਼ਹਿਰ ਈਰਾਨ ਦਾ ਹੈ। ਮੈਂ ਇਸ ਰਸਤੇ ਖ਼ੁਰਮ ਜਾਣਾ ਚਾਹੁੰਦਾ ਸੀ। ਕਹਿੰਦੇ ਨੇ ਕਿ ਅਰਬ ਦੇਸ਼ਾਂ ਤੋਂ ਵਾਪਸੀ 'ਤੇ ਮਰਦਾਨਾ ਇਥੇ ਹੀ ਦਮ ਤੋੜ ਗਿਆ ਸੀ। ਮੈਂ ਸੋਚਿਆ ਕਿ ਦੇਖਾਂਗੇ ਕੋਈ ਯਾਦਗਾਰੀ ਅਸਥਾਨ ਹੋਵੇ। ਇਸ ਤਰ੍ਹਾਂ ਦਾ ਮੇਰਾ ਸ਼ੌਕ ਸੀ। ਇਹ ਕੋਈ ਸੰਨ 1973-74 ਦੀ ਗੱਲ ਹੈ ਜੋ ਮੈਂ ਤੁਹਾਨੂੰ ਦੱਸਦਾ ਪਿਆਂ। ਉਥੇ ਫੈਰੀ ਚੱਲਦੀ ਹੈ ਜੋ ਸਾਰਾ ਦਿਨ ਦਰਿਆ ਤੋਂ ਪਾਰ ਕਰਦੀ ਹੈ। ਦੋ ਫੈਰੀਆਂ ਉਰਾਰ-ਪਾਰ ਕਰਦੀਆਂ ਰਹਿੰਦੀਆਂ ਨੇ। ਓਧਰ ਦੇ ਲੋਕੀਂ ਇਧਰ ਆਉਂਦੇ ਰਹਿੰਦੇ ਨੇ, ਇਧਰ ਦੇ ਓਧਰ ਜਾਂਦੇ ਰਹਿੰਦੇ ਨੇ। ਕਸਟਮ ਅਧਿਕਾਰੀ ਇਧਰ ਵੀ ਬੈਠੇ ਨੇ ਤੇ ਓਧਰ ਵੀ ਨੇ, ਕਿਉਂਕਿ ਈਰਾਨ ਤੇ ਇਰਾਕ ਦੀ ਕੋਈ ਪੁਰਾਣੀ ਰੰਜਿਸ਼ ਚਲੀ ਆਉਂਦੀ ਹੈ। ਕਸਟਮ ਦੇ ਮਹਿਕਮੇ ਉਨ੍ਹਾਂ ਦੇਸ਼ਾਂ ਦੇ ਆਪਣੇ ਆਪਣੇ ਨੇ। ਹਰ ਇਕ ਯਾਤਰੂ ਦਾ ਸਾਮਾਨ ਵੇਖਿਆ ਜਾਂਦਾ ਹੈ ਕਿ ਕੋਈ ਐਸੀ ਚੀਜ਼ ਤਾਂ ਨਹੀਂ ਜਿਸ ਉੱਤੇ ਕਸਟਮ ਡਿਊਟੀ ਲਗਾਉਣੀ ਪਏ। ਮੇਰਾ ਵੀ ਸਾਮਾਨ ਦੇਖਿਆ ਗਿਆ ਸੀ। ਇਕ ਨਵੀਂ ਡਾਇਰੀ ਮੇਰੇ ਕੋਲ ਸੀ। ਮੈਨੂੰ ਕਿਸੇ ਨੇ ਕੁਵੈਤ ਵਿਚ ਦਿੱਤੀ ਸੀ। ਉਹਨੂੰ ਵੇਖ ਕੇ ਕਸਟਮ ਅਧਿਕਾਰੀ ਔਖਾ ਹੋ ਗਿਆ। ਕਹਿਣ ਲੱਗਾ—ਇਹ ਇਥੇ ਕਿਉਂ ਲਿਆਏ ਹੋ ? ਮੈਂ ਕਿਹਾ—ਇਹ ਤਾਂ ਕਾਗ਼ਜ਼ ਹੈ, ਡਾਇਰੀ ਹੈ। ਇਸ ਡਾਇਰੀ ਵਿਚ ਸਮੁੰਦਰ ਦਾ ਨਾਂ ਅਰਬ ਦੀ ਖਾੜੀ ਲਿਖਿਆ ਹੋਇਆ ਸੀ, ਖ਼ਲੀਜ਼ ਅਰਬ। ਪਰ ਈਰਾਨ ਵਿਚ ਜੋ ਡਾਇਰੀਆਂ ਛਪਦੀਆਂ ਨੇ, ਉਹਦੇ 'ਚ ਸਮੁੰਦਰ ਦਾ ਨਾਂ ਲਿਖਦੇ ਨੇ—ਫ਼ਾਰਸ ਦੀ ਖਾੜੀ। ਸਮੁੰਦਰ ਉਹੀ ਹੈ। ਇਕ ਕਹਿੰਦੇ ਨੇ ਅਰਬ ਦੀ ਖਾੜੀ ਹੈ। ਦੂਜੇ ਕਹਿੰਦੇ ਨੇ ਫ਼ਾਰਸ ਦੀ ਖਾੜੀ ਹੈ। ਸਮੁੰਦਰ ਦੇ ਨਾਂ 'ਤੇ ਝਗੜਾ ਚੱਲ ਰਿਹਾ ਹੈ। ਬੜਾ ਭਿਅੰਕਰ ਝਗੜਾ ਹੈ। ਜੇ ਤੁਹਾਡੇ ਕੋਲ ਐਸਾ ਨਕਸ਼ਾ ਹੈ ਜਿਸ ਉੱਤੇ ਫ਼ਾਰਸ ਦੀ ਖਾੜੀ ਲਿਖਿਆ ਹੋਇਆ ਹੈ ਤਾਂ ਅਰਬ ਦੇਸ਼ਾਂ ਦੇ ਫਾੜ ਕੇ ਪਰ੍ਹੇ ਸੁੱਟ ਦੇਣਗੇ। ਜੇ ਤੁਸੀਂ ਈਰਾਨ ਵਿਚ ਦਾਖ਼ਲ ਹੋ ਰਹੇ ਹੋ ਤੇ ਤੁਹਾਡੇ ਕੋਲ ਕੋਈ ਐਸੀ ਚੀਜ਼ ਹੋਵੇ, ਜਿਸ ਉੱਤੇ ਉਸ ਸਾਗਰ ਦਾ ਨਾਂ ਅਰਬ ਦੀ ਖਾੜੀ ਲਿਖਿਆ ਹੋਵੇ ਤਾਂ ਉਹ ਉਸ ਚੀਜ਼ ਨੂੰ ਪਰ੍ਹੇ ਸੁੱਟ ਦੇਣਗੇ, ਜਾਣ ਹੀ ਨਹੀਂ ਦੇਣਗੇ। ਹੁਣ ਉਹਨਾਂ ਨੂੰ ਕੌਣ ਦੱਸੇ ਕਿ ਸਮੁੰਦਰ ਤਾਂ ਇੱਕੋ ਹੈ, ਨਾਮ ਭਾਵੇਂ ਕੋਈ ਠੋਕੀ ਜਾਓ।

ਇੰਜ ਹੀ ਮਹਾਂਸਾਗਰ ਹੈ—ਪਰਮਾਤਮਾ। ਬੱਸ ਇਥੇ ਵੀ ਨਾਵਾਂ ਦਾ ਝਗੜਾ ਹੈ। ਰਾਮ ਦਾ ਝਗੜਾ ਹੈ, ਅੱਲ੍ਹਾ ਦਾ ਝਗੜਾ ਹੈ। ਬੜੇ ਝਗੜੇ ਨੇ ਅਤੇ ਬੜੇ

ਲੰਬੇ ਸਮੇਂ ਤੋਂ ਰਹੇ ਨੇ। ਇਹ ਤਾਂ ਧੰਨ ਗੁਰੂ ਸਾਹਿਬ ਜੀ ਦਾ ਜਿਗਰਾ ਹੈ ਜਿਨ੍ਹਾਂ ਫ਼ੁਰਮਾਇਆ :

**ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥** *(ਰਾਮਕਲੀ ਮਹਲਾ ੫, ਪੰਨਾ 885)*

## 29. ਜਨਮ ਦਿਹਾੜਾ ਨੇੜੇ ਕਿ ਮੌਤ ਦਿਹਾੜਾ!

ਦਿੱਲੀ ਵਿਚ ਇਕ ਬੜੇ ਪ੍ਰਤਿਸ਼ਟ ਮਨੁੱਖ ਦਾ ਜਨਮ ਦਿਹਾੜਾ ਮਨਾਇਆ ਜਾ ਰਿਹਾ ਸੀ। ਉਹਦੇ ਆਦਮੀ ਮੇਰੇ ਕੋਲ ਕਾਰਡ ਵੀ ਲਿਆਏ ਤੇ ਕਹਿਣ ਲੱਗੇ, ਗਿਆਨੀ ਜੀ! ਤੁਸੀਂ ਉਥੇ ਬੋਲਣਾ ਵੀ ਹੈ। ਫਿਰ ਮੈਨੂੰ ਹੋਰ ਕਹਿਣ ਲੱਗੇ ਕਿ ਐਹ ਫੁੱਲ ਤੁਸੀਂ ਲੈ ਲਵੋ, ਇਹ ਤੁਸੀਂ ਉਥੇ ਭੇਟ ਕਰਨਾ ਹੈ। ਮੈਂ ਆਖਿਆ ਕਿ ਮਿੱਤਰਾ! ਗੱਲ ਇਹ ਹੈ ਕਿ ਮੈਂ ਇਸ ਤਰ੍ਹਾਂ ਦੇ ਸਮਾਰੋਹ ਵਿਚ ਘੱਟ ਹੀ ਗਿਆਂ, ਤੂੰ ਮਜਬੂਰ ਨਾ ਕਰ। ਕਹਿਣ ਲੱਗਾ ਕਿ ਨਹੀਂ ਉਹਨਾਂ ਤੁਹਾਨੂੰ ਯਾਦ ਕੀਤਾ ਹੈ। ਖ਼ੈਰ! ਅਸੀਂ ਉਥੇ ਪਹੁੰਚੇ, ਬਹੁਤ ਵੱਡੀ ਭੀੜ ਸੀ। ਲੋਕੀਂ ਤਰ੍ਹਾਂ ਤਰ੍ਹਾਂ ਦੇ ਨਜ਼ਰਾਨੇ ਪੇਸ਼ ਕਰਦੇ ਪਏ ਸਨ। ਉਹ ਆਦਮੀ ਪੰਝੱਤਰਾਂ ਛਿਹੱਤਰਾਂ ਤੋਂ ਟੱਪਿਆ ਹੋਇਆ ਸੀ। ਉਹਦਾ ਜਨਮ ਦਿਨ ਮਨਾਇਆ ਜਾ ਰਿਹਾ ਸੀ ਤੇ ਜਿਹੜੇ ਆਦਮੀ ਮੈਨੂੰ ਨਾਲ ਲੈ ਕੇ ਗਏ ਸਨ, ਕਹਿਣ ਲੱਗੇ ਕਿ ਗਿਆਨੀ ਜੀ! ਇਹ ਫੁੱਲ ਉਨ੍ਹਾਂ ਨੂੰ ਨਜ਼ਰਾਨੇ ਦੇ ਰੂਪ ਵਿਚ ਦੇ ਦੇਣਾ। ਮੈਂ ਕਿਹਾ—ਹੱਦ ਹੋ ਗਈ, ਜਿਥੇ ਜ਼ਿੰਦਗੀ ਕੁਮਲਾ ਗਈ ਹੋਵੇ, ਉਥੇ ਮੈਂ ਖਿੜੇ ਹੋਏ ਫੁੱਲ ਭੇਟ ਕਰਾਂ! ਇਹ ਤਾਂ ਫੁੱਲਾਂ ਦੀ ਵੀ ਤੌਹੀਨ ਹੈ। ਐਹ ਤਾਂ ਮੈਥੋਂ ਨਹੀਂ ਹੋਣਾ। ਉਥੇ ਤਾਂ ਸਾਰਾ ਜੀਵਨ ਹੀ ਕੁਮਲਾ ਗਿਆ ਹੈ। ਮੈਂ ਆਖਿਆ ਕਿ ਹੁਣ ਮੈਨੂੰ ਬੋਲਣ ਲਈ ਵੀ ਨਹੀਂ ਕਹਿਣਾ, ਨਹੀਂ ਤਾਂ ਮੈਂ ਕਹਿ ਦਿਆਂਗਾ ਕਿ ਇਹਨੂੰ ਮਰਨ ਦਿਨ ਚੇਤੇ ਕਰਨਾ ਚਾਹੀਦਾ ਸੀ, ਜਨਮ ਦਿਨ ਨਹੀਂ ਮਨਾਉਣਾ ਚਾਹੀਦਾ। "ਸੋ ਦਿਨ ਆਇਆ ਨੇੜੇ" ਗੁਰਬਾਣੀ ਦਾ ਵਾਕ ਹੈ। ਅਜੇ ਵੀ ਜਨਮ ਦਿਨ! ਤਾਂ ਮਰਨਾ ਕਦੋਂ ਚੇਤੇ ਕਰੇਂਗਾ। ਬਾਬਾ ਫ਼ਰੀਦ ਜੀ ਜੁ ਕਹਿੰਦੇ ਨੇ, ਬਹੁਤ ਸੁੰਦਰ ਉਹਨਾਂ ਦਾ ਸਲੋਕ ਹੈ :

**ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥**
**ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ ॥**

*(ਸਲੋਕ ਫਰੀਦ ਜੀ, ਪੰਨਾ 1382)*

ਇਕ ਬੱਚਾ ਅੱਗੇ ਵੇਖੇ ਤਾਂ ਜੁਆਨੀ ਨਜ਼ਰ ਆਉਂਦੀ ਹੈ। ਇਕ ਨੌਜਵਾਨ ਅੱਗੇ ਵੇਖੇ, ਉਹਨੂੰ ਬੁਢੇਪਾ ਦਿਖਾਈ ਦਿੰਦਾ ਹੈ। ਜਦ ਇਕ ਬੁੱਢਾ ਅੱਗੇ ਵੇਖੇ ਤਾਂ ਮੌਤ ਦਿਖਾਈ ਦਿੰਦੀ ਹੈ। ਇਸ ਲਈ ਇਹ ਪਿਛਾਂਹ ਨੂੰ ਸੁਰਤ ਕਰਕੇ ਮਨ ਨੂੰ ਝੂਠੀ ਧਰਵਾਸ ਦਿੰਦਾ ਪਿਐ। ਯਾਤਰਾ ਝੂਠ ਆਸਰੇ ਤੋਰਦਾ ਹੈ।

# 30. ਨੱਕ ਕੰਨ ਰੱਖਣ ਵਾਲਾ ਹੀ ਮਾਇਆਧਾਰੀ

ਮਾਇਆਧਾਰੀ ਦੀ ਇਹ ਪਹਿਚਾਣ ਹੈ ਕਿ ਜਦ ਵੀ ਉਹ ਕੋਈ ਕੰਮ ਕਰੇਗਾ ਤਾਂ ਸਿਰਫ਼ ਆਪਣਾ ਨੱਕ ਰੱਖਣ ਵਾਸਤੇ ਕਰੇਗਾ। ਮੇਰੀ ਨੱਕ ਰਹਿਣੀ ਚਾਹੀਦੀ ਹੈ। ਗੁਰੂ ਰਹਿੰਦਾ ਭਾਵੇਂ ਨਾ ਰਵ੍ਹੇ, ਗੁਰਮਤਿ ਰਹਿੰਦੀ ਭਾਵੇਂ ਨਾ ਰਵ੍ਹੇ, ਸਚਾਈ ਰਹਿੰਦੀ ਭਾਵੇਂ ਨਾ ਰਵ੍ਹੇ, ਮੇਰਾ ਨੱਕ ਰਹਿਣਾ ਚਾਹੀਦਾ ਹੈ।

ਮੈਂ ਕਈ ਦੇਖੇ ਨੇ ਝੂਮ ਝੂਮ ਕੇ ਕੀਰਤਨ ਸੁਣਨ ਵਾਲੇ। ਇੰਜ ਲੱਗਦਾ ਹੈ ਜਿਵੇਂ ਉਹਨਾਂ ਨੂੰ ਬੜਾ ਰਸ ਆ ਰਿਹਾ ਹੋਵੇ ਅਤੇ ਬਿਨਾਂ ਨਾਗ਼ਾ ਰੋਜ਼ ਗੁਰਦੁਆਰੇ ਆਉਣ ਵਾਲੇ। ਜਨਵਰੀ ਦਾ ਕਰੀਬਨ ਕਰੀਬਨ ਸਾਰਾ ਮਹੀਨਾ ਮੈਂ ਗੁਰਦੁਆਰਾ ਸੀਸ ਗੰਜ ਦਿੱਲੀ ਵਿਖੇ ਹੁੰਦਾ ਹਾਂ। ਉਥੇ ਕੁਝ ਮੈਂ ਨੇਮੀ ਦੇਖੇ ਨੇ ਜੋ ਬਾਰ੍ਹਾਂ ਮਹੀਨੇ ਸਤਿਸੰਗ ਵਿਚ ਆਉਂਦੇ ਨੇ। ਸਵੇਰੇ ਸਾਢੇ ਚਾਰ ਵਜੇ ਗੁਰਦੁਆਰਾ ਸਾਹਿਬ ਵਿਖੇ ਪਹੁੰਚ ਜਾਂਦੇ ਨੇ ਅਤੇ ਅੱਠ ਸਾਢੇ ਅੱਠ ਵਜੇ ਵਾਪਸ ਜਾਂਦੇ ਨੇ। ਬਰਸਾਤ ਹੈ, ਗਰਮੀ ਹੈ, ਸਰਦੀ ਹੈ, ਭਾਵੇਂ ਕੁਝ ਵੀ ਹੋਵੇ, ਪਹੁੰਚਦੇ ਨੇ। ਬੜੀ ਦੂਰ ਦੂਰ ਤੋਂ ਪਹੁੰਚਦੇ ਨੇ। ਬਿਨਾਂ ਨਾਗ਼ਾ ਪਹੁੰਚਦੇ ਨੇ ਅਤੇ ਕੁਝ ਤਾਂ ਐਸੇ ਵੀ ਨੇ ਜੋ ਕਿਤੇ ਤਬੀਅਤ ਖ਼ਰਾਬ ਵੀ ਹੋ ਜਾਵੇ ਤਾਂ ਵੀ ਪਹੁੰਚਣਾ ਹੈ, ਨਾਗਾ ਨਹੀਂ ਪਾਉਣਾ। ਝੂਮ ਝੂਮ ਕੇ ਕੀਰਤਨ ਸੁਣਦੇ ਨੇ।

ਇਸ ਤਰ੍ਹਾਂ ਦੇ ਇਕ ਦੋ ਘਰਾਂ ਵਿਚ ਵਿਆਹ ਸ਼ਾਦੀ ਦੇ ਸਮੇਂ ਜਾਣ ਦਾ ਮੌਕਾ ਮਿਲਿਆ। ਉਹਨਾਂ ਦੇ ਘਰ ਇਕ ਕਮਰੇ ਵਿਚ ਅਖੰਡ ਪਾਠ ਦਾ ਪ੍ਰਵਾਹ ਚੱਲਦਾ ਪਿਆ ਸੀ ਤੇ ਦੂਸਰੇ ਪਾਸੇ ਲੰਬੇ ਚੌੜੇ ਹਾਲ ਵਿਚ ਸ਼ਰਾਬ ਦੀਆਂ ਬੋਤਲਾਂ ਖੁੱਲ੍ਹੀਆਂ ਹੋਈਆਂ ਸਨ। ਮੈਂ ਕਿਹਾ—ਹੱਦ ਹੋ ਗਈ! ਐਹ ਕੀ ? ਤੇ ਅਗਲੇ ਨੇ ਸਾਫ਼ ਕਹਿ ਦਿੱਤਾ ਕਿ ਗਿਆਨੀ ਜੀ! ਹੁਣ ਸ਼ਰੀਕਾਂ ਵਿਚ ਨੱਕ ਤਾਂ ਰੱਖਣੀ ਹੈ ਨਾ। ਜੇ ਨਾ ਪਿਲਾਈ ਤਾਂ ਸਾਡੀ ਨੱਕ ਨਹੀਂ ਰਹਿੰਦੀ। ਮੈਂ ਸਾਫ਼ ਕਹਿ ਦਿੱਤਾ ਕਿ ਭਾਵੇਂ ਗੁਰੂ ਨੂੰ ਰੱਖ ਲੈ ਤੇ ਭਾਵੇਂ ਨੱਕ ਨੂੰ ਰੱਖ ਲੈ। ਤੇਰੇ ਕੋਲ ਇਕ ਰਹੇਗਾ, ਦੋਵੇਂ ਨਹੀਂ ਰਹਿਣਗੇ। ਇਹ ਮੁਸ਼ਕਲ ਹੈ। ਬੰਦੇ ਦੀ ਨੱਕ ਇਤਨੀ ਵੱਡੀ ਹੋ ਗਈ ਹੈ ਕਿ ਇਹਦੇ ਨੱਕ ਦੇ ਸਾਹਮਣੇ ਗੁਰੂ ਦਾ ਪਿਆਰ ਛੋਟਾ ਹੋ ਗਿਆ ਹੈ। ਇਹ ਵੀ ਮੈਂ ਅਰਜ਼ ਕਰ ਦਿਆਂ—ਰੱਬ ਛੋਟਾ ਹੋ ਗਿਆ। ਸਚਾਈ ਛੋਟੀ ਹੋ ਗਈ। ਲੋਕੀਂ ਨੱਕ ਰੱਖਣ ਲਈ ਇਹੋ ਜਿਹੇ ਕੰਮ ਕਰਦੇ ਨੇ। ਸ਼ਰੀਕਾਚਾਰੀ ਵਿਚ ਨੱਕ ਰਹਿਣਾ ਚਾਹੀਦਾ ਹੈ। ਸੰਸਾਰ ਵਿਚ ਨੱਕ ਰਹਿਣਾ ਚਾਹੀਦਾ ਹੈ।

ਇਸ ਤਰ੍ਹਾਂ ਦੇ ਨੱਕ ਰੱਖਣ ਵਾਲੇ ਬਹੁਤ ਬੰਦੇ ਨੇ। ਇਕ ਹੋਰ ਥਾਂ 'ਤੇ ਮੈਂ ਨੱਕ ਰੱਖਣ ਵਾਲਾ ਵੇਖਿਆ। ਬਾਹਰੋਂ ਬੜਾ ਗੁਰਮੁਖ ਦਿਖਾਈ ਦੇਵੇ ਤੇ ਹਰ ਵਕਤ ਗੁਰਮਤਿ ਦੀਆਂ ਗੱਲਾਂ ਕਰੇ। ਗੁਰਮਤਿ ਪ੍ਰਚਾਰ ਦੇ ਬਾਰੇ ਅਕਸਰ ਮਸ਼ਵਰੇ ਦਿੰਦਾ ਰਹਿੰਦਾ ਸੀ ਕਿ ਇੰਜ ਪ੍ਰਚਾਰ ਹੋਵੇ! ਇੰਜ ਪ੍ਰਚਾਰ ਹੋਵੇ!! ਤੇ

ਉਹ ਧਨਵਾਨ ਵੀ ਚੋਟੀ ਦਾ ਸੀ। ਜਦ ਉਹਦੇ ਬੱਚੇ ਦੀ ਸ਼ਾਦੀ ਹੋਈ ਤਾਂ ਅਨੰਦ ਕਾਰਜ 'ਤੇ ਗਿਆਨੀ ਹੇਮ ਸਿੰਘ ਤੇ ਦਾਸ ਨੂੰ ਦੋਵਾਂ ਨੂੰ ਇਕੱਠੇ ਬੁਲਾਇਆ। ਗਿਆਨੀ ਹੇਮ ਸਿੰਘ ਜੀ ਗੁਰਦੁਆਰਾ ਬੰਗਲਾ ਸਾਹਿਬ ਦੇ ਹੈੱਡ ਗ੍ਰੰਥੀ ਸਨ। ਅਸੀਂ ਦੋਵੇਂ ਪਹੁੰਚੇ। ਗੇਟ ਉੱਤੇ ਉਹ ਆਪ ਖੜਾ ਸੀ, ਹਰ ਇਕ ਦਾ ਸੁਆਗਤ ਕਰਦਾ ਸੀ। ਸਾਨੂੰ ਉਸ ਨੇ ਬਿਠਾਇਆ ਤਾਂ ਉਥੋਂ ਦਾ ਵਰਤਾਰਾ ਵੇਖ ਕੇ ਅਸੀਂ ਤਾਂ ਹੈਰਾਨ ਹੋ ਗਏ। ਉਥੇ ਖੁੱਲ੍ਹੀ ਸ਼ਰਾਬ ਚੱਲਦੀ ਪਈ ਸੀ। ਮੈਂ ਗਿਆਨੀ ਹੇਮ ਸਿੰਘ ਜੀ ਨੂੰ ਕਿਹਾ ਕਿ ਅਸੀਂ ਗ਼ਲਤ ਥਾਂ 'ਤੇ ਆ ਗਏ ਹਾਂ। ਮੈਂ ਤਾਂ ਇਹਨੂੰ ਗੁਰਮੁਖ ਸਮਝਿਆ ਸੀ!

**ਮੈ ਜਾਨਿਆ ਵਡ ਹੰਸੁ ਹੈ ਤਾ ਮੈ ਕੀਆ ਸੰਗੁ ॥**

*(ਵਾਰ ਵਡਹੰਸ, ਮ: ੩, ਪੰਨਾ 585)*

ਇਹ ਬੰਦਾ ਗੁਰਮਤਿ ਦੀਆਂ ਗੱਲਾਂ ਕਰਦਾ ਸੀ। ਗੁਰਮਤਿ ਪ੍ਰਚਾਰ ਬਾਰੇ ਮਸ਼ਵਰਾ ਦਿੰਦਾ ਸੀ। ਉਸ ਇਕੱਠ ਵਿੱਚੋਂ ਉੱਠ ਕੇ ਅਸੀਂ ਦੋਵੇਂ ਦੂਜੇ ਗੇਟ ਤੋਂ ਜਦ ਨਿਕਲਣ ਲੱਗੇ ਤਾਂ ਉਹਦਾ ਨੌਜਵਾਨ ਲੜਕਾ ਆ ਗਿਆ ਤੇ ਕਹਿਣ ਲੱਗਾ—ਗਿਆਨੀ ਜੀ! ਤੁਸੀਂ ਇਸ ਤਰ੍ਹਾਂ ਨਰਾਜ਼ ਹੋ ਕੇ ਨਾ ਜਾਓ। ਸਾਨੂੰ ਨੱਕ ਤਾਂ ਰੱਖਣੀ ਪੈਂਦੀ ਹੈ। ਸ਼ਹਿਰ ਵਿਚ ਅਸੀਂ ਰਹਿਣਾ ਹੈ, ਸਮਾਜ ਵਿਚ ਅਸੀਂ ਰਹਿਣਾ ਹੈ। ਮਾਇਆਧਾਰੀ ਜੋ ਕੁਝ ਕਰਦਾ ਹੈ, ਲੋਕਾਂ ਵਿਚ ਨੱਕ ਰੱਖਣ ਵਾਸਤੇ ਕਰਦਾ ਹੈ।

ਕਬੀਰ ਜੀ ਕਹਿੰਦੇ ਨੇ ਕਿ ਮੈਂ ਇਹ ਨੱਕ ਕੱਟ ਛੱਡਿਆ ਹੈ। ਮੈਂ ਨੱਕ ਰੱਖਣ ਵਾਸਤੇ ਕੰਮ ਨਹੀਂ ਕਰਦਾ। ਮੈਂ ਜੋ ਕੁਝ ਵੀ ਕਰਦਾਂ, ਪ੍ਰਭੂ ਦੀ ਪ੍ਰਸੰਨਤਾ ਵਾਸਤੇ ਕਰਦਾ ਹਾਂ, ਨਾ ਕਿ ਸ਼ਰੀਕਾਚਾਰੀ ਵਿਚ ਨੱਕ ਰੱਖਣ ਵਾਸਤੇ। ਲੋਕੀਂ ਨੱਕ ਰੱਖਣ ਵਾਸਤੇ ਕੰਮ ਕਰਦੇ ਨੇ ਤੇ ਫਿਰ ਕੰਨਾਂ ਰਾਹੀਂ ਸੁਣਦੇ ਨੇ ਕਿ ਜਗਤ ਕੀ ਆਖਦਾ ਹੈ? ਸਾਡੇ ਬਾਰੇ ਕੀ ਆਖਦਾ ਹੈ? ਕੀ ਉਪਮਾ ਕਰ ਰਿਹਾ ਹੈ? ਲੋਕੀਂ ਕੀ ਵਾਹਵਾ ਕਰਦੇ ਪਏ ਨੇ? ਲੋਕੀਂ ਕਿਹੜੀ ਦਾਦ ਦਿੰਦੇ ਪਏ ਨੇ? ਕੰਨਾਂ ਨਾਲ ਸੁਣ ਸੁਣ ਕੇ ਖ਼ੁਸ਼ ਹੁੰਦੇ ਨੇ। ਕਬੀਰ ਜੀ ਕਹਿੰਦੇ ਨੇ ਕਿ ਕੰਨਾਂ ਨਾਲ ਅਸੀਂ ਆਪਣੀ ਉਸਤਤ ਸੁਣਨੀ ਛੱਡ ਦਿੱਤੀ ਹੈ, ਗੱਲ ਖ਼ਤਮ। ਮੈਂ ਇਹ ਕੰਨ ਕੱਟ ਦਿੱਤੇ ਨੇ ਤੇ ਮੈਂ ਨੱਕ ਰੱਖਣ ਵਾਸਤੇ ਕੰਮ ਨਹੀਂ ਕਰਦਾ।

ਮਾਇਆਧਾਰੀ ਦੀ ਇਹ ਪਹਿਚਾਣ ਹੈ ਜੋ ਸੱਚ ਨੂੰ, ਧਰਮ ਨੂੰ, ਗੁਰੂ ਨੂੰ ਰੱਖਣ ਵਾਸਤੇ ਕੰਮ ਨਹੀਂ ਕਰਦਾ, ਸਗੋਂ ਨੱਕ ਰੱਖਣ ਵਾਸਤੇ ਕੰਮ ਕਰਦਾ ਹੈ।

## 31. ਸਾਥ ਵਾਸ਼ਨਾਵਾਂ ਦਾ

ਵਾਸ਼ਨਾ ਸਰੀਰ ਦੇ ਬੁੱਢਿਆਂ ਹੁੰਦਿਆਂ ਬੁੱਢੀ ਨਹੀਂ ਹੁੰਦੀ। ਸਰੀਰ ਦੇ ਮਰਦਿਆਂ ਨਾ ਹੀ ਵਾਸ਼ਨਾ ਮਰਦੀ ਏ। ਤੁਹਾਡੇ ਕਾਨ੍ਹਪੁਰ ਦੇ ਹੀ ਮੇਰੇ ਗੂੜ੍ਹੇ

ਮਿੱਤਰ ਸਨ। ਬੁੱਢੇ ਹੋ ਗਏ ਸਨ, ਬੜਾ ਲੰਬਾ ਦਾਹੜਾ ਸੀ। ਪੁਰਾਣੇ ਬਜ਼ੁਰਗ ਸਾਰੇ ਹੀ ਜਾਣਦੇ ਨੇ। ਬੜੀ ਬਾਣੀ ਪੜ੍ਹਨੀ, ਬੜਾ ਨਾਮ ਜਪਣ ਵਾਲਾ ਪਰ ਨੱਬੇ ਸਾਲ ਦੀ ਉਮਰ ਵਿਚ ਫਿਰ ਵਿਆਹ ਕਰਵਾਇਆ। ਸਾਰੇ ਮੈਨੂੰ ਆਖਣ ਕਿ ਇਹ ਕੀ ਹੋਇਆ ? ਤੁਹਾਡਾ ਵੀ ਜਾਣ-ਪਛਾਣ ਹੈ। ਇਸ ਉਮਰ ਵਿਚ ਐਸਾ ਕਿਉਂ ? ਜਦ ਮੈਂ ਉਸ ਨੂੰ ਇਸ ਬਾਰੇ ਪੁੱਛਿਆ ਤਾਂ ਉਸ ਨੇ ਤਸਲੀਮ ਕਰ ਲਿਆ ਸੀ। ਮੈਨੂੰ ਕਹਿੰਦਾ ਹੈ ਕਿ ਮਸਕੀਨ ਜੀ ! ਭਾਵੇਂ ਮੇਰਾ ਤਨ ਬੁੱਢਾ ਹੋ ਗਿਆ ਹੈ, ਪਰ ਮੇਰੀ ਵਾਸ਼ਨਾ ਬੁੱਢੀ ਨਹੀਂ ਹੋਈ। ਮੈਂ ਕਿਹਾ ਕਿ ਤੁਸੀਂ ਸਚਾਈ ਕਬੂਲ ਕਰ ਲਈ ਹੈ ਵਰਨਾ ਬਥੇਰਿਆਂ ਦਾ ਇਹੀ ਹਾਲ ਹੁੰਦਾ ਹੈ।

ਗੁਸਤਾਖ਼ੀ ਮੁਆਫ਼ ! ਸਰੀਰ ਬੁੱਢਾ ਹੋ ਜਾਂਦਾ ਹੈ, ਵਾਸ਼ਨਾ ਬਿਰਧ ਨਹੀਂ ਹੁੰਦੀ। ਸਰੀਰ ਮਰ ਜਾਂਦਾ ਹੈ, ਵਾਸ਼ਨਾ ਨਹੀਂ ਮਰਦੀ। ਚਾਹੇ ਇਹ ਵਾਸ਼ਨਾ, ਅਹੰਕਾਰ-ਵਾਸ਼ਨਾ ਹੈ। ਚਾਹੇ ਇਹ ਵਾਸ਼ਨਾ, ਕਾਮ-ਵਾਸ਼ਨਾ ਹੈ। ਇਹ ਵਾਸ਼ਨਾ ਬੁੱਢੀ ਨਹੀਂ ਹੁੰਦੀ। ਜੇ ਸਰੀਰ ਦੇ ਬੁੱਢੇ ਹੁੰਦਿਆਂ ਵਾਸ਼ਨਾ ਬੁੱਢੀ ਹੁੰਦੀ ਹੋਵੇ ਤਾਂ ਫਿਰ ਸਰੀਰ ਦੇ ਮਰਨ ਨਾਲ ਵਾਸ਼ਨਾ ਵੀ ਮਰ ਜਾਣੀ ਚਾਹੀਦੀ ਹੈ। ਜੇ ਐਸਾ ਹੁੰਦਾ ਤਾਂ ਫਿਰ ਜਪ ਤਪ ਦੀ ਕੀ ਲੋੜ ਏ ? ਨਾਮ ਜਪਣ ਦੀ ਕੀ ਲੋੜ ਏ ? ਜਿੰਨਾ ਚਿਰ ਵਾਸ਼ਨਾ ਚੱਲੇਗੀ, ਜਨਮ ਮਰਨ ਚੱਲੇਗਾ।

## 32. ਬਾਬਾ ਦਰਸ਼ਨ ਸਿੰਘ ਜੀ ਘਨੂੰਪੁਰ ਵਾਲੇ

ਨਾਮ ਦੁਆਰਾ ਜੋ ਤਬਦੀਲੀ ਆਉਂਦੀ ਹੈ, ਉਹ ਇਹ ਹੈ ਕਿ ਤਨ ਦੀ ਮੌਤ ਤਾਂ ਨਹੀਂ ਹੁੰਦੀ, ਪਰ ਮਨ ਦੀ ਮੌਤ ਹੋ ਜਾਂਦੀ ਹੈ :

**ਮਨੁ ਮਰੈ ਧਾਤੁ ਮਰਿ ਜਾਇ ॥**
**ਬਿਨੁ ਮਨ ਮੂਏ ਕੈਸੇ ਹਰਿ ਪਾਇ ॥** *(ਧਨਾਸਰੀ ਮਹਲਾ ੩, ਪੰਨਾ 665)*

ਐਸੇ ਪੁਰਸ਼ ਨੂੰ ਕਹਿੰਦੇ ਨੇ—ਜੀਵਨ-ਮੁਕਤ। ਤਨ ਅਜੇ ਖ਼ਾਕ ਵਿਚ ਖ਼ਾਕ ਨਹੀਂ ਹੋਇਆ, ਪਰ ਮਨ ਨੂਰ ਵਿਚ ਨੂਰ ਹੋ ਗਿਆ। ਤਨ ਅਜੇ ਸ਼ਮਸ਼ਾਨ ਘਾਟ ਵਿਚ ਨਹੀਂ ਪਹੁੰਚਿਆ, ਪਰ ਮਨ ਭਗਵਾਨ ਦੇ ਘਾਟ 'ਤੇ ਪਹੁੰਚ ਗਿਆ ਹੈ। ਤਨ ਅਜੇ ਕਬਰ ਤੱਕ ਨਹੀਂ ਪਹੁੰਚਿਆ, ਮਨ ਖ਼ੁਦਾ ਤੱਕ ਪਹੁੰਚ ਗਿਆ ਹੈ :

**ਪ੍ਰਭ ਕੀ ਆਗਿਆ ਆਤਮ ਹਿਤਾਵੈ ॥**
**ਜੀਵਨ ਮੁਕਤਿ ਸੋਊ ਕਹਾਵੈ ॥** *(ਗਉੜੀ ਸੁਖਮਨੀ ਮ: ੫, ਪੰਨਾ 275)*

ਬੜੇ ਧਿਆਨ ਨਾਲ ਸੁਣਨਾ, ਜੋ ਜਿਊਂਦਿਆਂ ਮੁਕਤ ਨਹੀਂ ਹੋਇਆ, ਉਹ ਮਰ ਕੇ ਵੀ ਮੁਕਤ ਨਹੀਂ ਹੋਵੇਗਾ। ਮਰ ਕੇ ਲੋਕੀਂ ਫਿਰ ਅਗਲੇ ਜਨਮ ਵਿਚ ਪੈਂਦੇ ਨੇ, ਮੁਕਤ ਨਹੀਂ ਹੁੰਦੇ। ਜੋ ਜੀਊਂਦੇ-ਜੀਅ ਮੁਕਤ ਹੈ, ਉਹੀ ਮੁਕਤ ਹੈ। ਭਗਤ ਬੇਣੀ ਜੀ ਦਾ ਕਹਿਣਾ ਹੈ :

**ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ ॥**

*(ਸ੍ਰੀਰਾਗ ਬਾਣੀ ਭਗਤ ਬੇਣੀ ਜੀਉ ਕੀ, ਪੰਨਾ 93)*

ਮਰ ਕੇ ਕਿਸ ਨੂੰ ਮੁਕਤੀ ਮਿਲਦੀ ਹੈ! ਕਿਸੇ ਨੂੰ ਵੀ ਨਹੀਂ ਮਿਲਦੀ।

**ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ ॥**

*(ਆਸਾ ਸ੍ਰੀ ਕਬੀਰ ਜੀਉ, ਪੰਨਾ 480)*

ਜੋ ਆਪਣਾ ਧਿਆਨ ਹਰੀ ਵਿਚ ਜੋੜ ਲੈਂਦਾ ਹੈ, ਜਿਊਂਦੇ-ਜੀਅ ਬੰਧਨ ਤੋੜ ਦਿੰਦਾ ਹੈ, ਮੁਕਤ ਹੋ ਜਾਂਦਾ ਹੈ। ਐਸਾ ਮਨੁੱਖ ਤਨ ਤੋਂ ਨਿਰਲੇਪ ਹੁੰਦਾ ਹੈ। ਬੰਦ ਬੰਦ ਕੱਟੇ ਜਾ ਰਹੇ ਨੇ ਭਾਈ ਮਨੀ ਸਿੰਘ ਜੀ ਦੇ ਪਰ ਚਿਹਰੇ ਤੋਂ ਉਹ ਮੁਸਕਰਾ ਰਹੇ ਨੇ। ਤਨ ਤੋਂ ਨਿਰਲੇਪ ਹੋ ਗਏ, ਇਸ ਨਾਲ ਕੋਈ ਗਹਿਰਾ ਸੰਬੰਧ ਨਹੀਂ ਰਿਹਾ। ਉਹ ਤਾਂ ਜਿਤਨੇ ਸੁਆਸ ਨੇ, ਭੋਗਣੇ ਪੈਣੇ ਨੇ।

ਦੋ ਤਿੰਨ ਸਾਲ ਹੋਏ ਬਾਬਾ ਦਰਸ਼ਨ ਸਿੰਘ ਜੀ ਘਣੂੰਪੁਰ ਵਾਲੇ ਗੁਜ਼ਰ ਗਏ ਨੇ। ਹਰ ਸਾਲ ਗੁਰਮਤਿ ਸਮਾਗਮ 'ਤੇ ਅਲਵਰ ਪਹੁੰਚਦੇ ਸਨ। ਬ੍ਰਹਮ ਗਿਆਨੀ ਆਤਮਾ ਸੀ, ਸਮਾਅ ਗਏ। ਬੜੀ ਗੂੜ੍ਹੀ ਮੇਰੀ ਉਨ੍ਹਾਂ ਨਾਲ ਮਿੱਤਰਤਾ ਸੀ। ਉਨ੍ਹਾਂ ਦਾ ਨਾਮ ਬਾਬਾ ਦਰਸ਼ਨ ਸਿੰਘ ਘਣੂੰਪੁਰ ਕਾਲੇ ਵਾਲੇ ਕਰਕੇ ਜਾਣਿਆ ਜਾਂਦਾ ਹੈ। ਅੰਮ੍ਰਿਤਸਰ ਤੋਂ ਛੇ ਸੱਤ ਮੀਲ ਦੀ ਦੂਰੀ 'ਤੇ ਇਕ ਛੋਟਾ ਜਿਹਾ ਪਿੰਡ ਹੈ, ਉਥੇ ਉਹ ਬਿਲਕੁਲ ਗੁੰਮਨਾਮ ਜਿਹਾ ਰਹਿੰਦੇ ਸਨ। ਜਦ ਤਬੀਅਤ ਉਨ੍ਹਾਂ ਦੀ ਖ਼ਰਾਬ ਹੋਈ ਤਾਂ ਮੈਂ ਉਚੇਚਾ ਬਿਮਾਰ-ਪੁਰਸ਼ੀ ਲਈ ਉਥੇ ਪਹੁੰਚਿਆ। ਉਹਨਾਂ ਦੀ ਹਾਲਤ ਦੇਖ ਕੇ ਮੈਂ ਸੁਭਾਵਿਕ ਹੀ ਕਹਿ ਦਿੱਤਾ ਕਿ ਬਾਬਾ ਜੀ! ਤੁਹਾਨੂੰ ਬੜੀ ਤਕਲੀਫ਼ ਹੁੰਦੀ ਹੋਵੇਗੀ! ਇਕ ਸੱਜਣ ਉਨ੍ਹਾਂ ਦਾ ਮੱਥਾ ਘੁੱਟ ਰਿਹਾ ਸੀ। ਇਕ ਪੈਰ ਘੁੱਟ ਰਿਹਾ ਸੀ, ਨੇੜੇ ਡਾਕਟਰ ਬੈਠੇ ਹੋਏ ਸਨ। ਜਦ ਮੈਂ ਇਸ ਪੀੜਾ ਬਾਰੇ ਪੁੱਛਿਆ ਤਾਂ ਹੱਸ ਕੇ ਕਹਿਣ ਲੱਗੇ ਕਿ ਮਸਕੀਨ! ਕਿਹੜੇ ਚੱਕਰਾਂ 'ਚ ਪਿਆ ਏਂ। ਭੋਜਨ ਅਸੀਂ ਛਕ ਲਿਆ ਹੈ, ਇਹ ਜੂਠੀ ਥਾਲੀ ਕੋਈ ਚੁੱਕਦਾ ਏ ਤਾਂ ਚੁੱਕ ਲਵੇ। ਇਹਦੇ ਨਾਲ ਹੁਣ ਕੋਈ ਮਤਲਬ ਨਹੀਂ। ਅਸੀਂ ਆਪਣੇ ਘਰ ਪਹੁੰਚ ਗਏ ਹਾਂ, ਇਸ ਘੋੜੇ (ਸਰੀਰ) ਦੀ ਲੋੜ ਨਹੀਂ ਹੈ।

ਮੇਰੇ ਨਾਲ ਬੜੀਆਂ ਖੁੱਲ੍ਹੀਆਂ ਗੱਲਾਂ ਕਰ ਲੈਂਦੇ ਸਨ। ਅੰਮ੍ਰਿਤਸਰ ਵਿਚ ਇਹ ਗੱਲ ਮਸ਼ਹੂਰ ਹੈ, ਕਿਉਂਕਿ ਆਉਂਦੇ ਕਦੀ ਕਦੀ ਸਨ, ਜਿਹਨਾਂ ਦਿਨਾਂ ਵਿਚ ਦਾਸ ਕਥਾ ਕਰਦਾ ਹੈ ਗੁਰੂ ਰਾਮਦਾਸ ਜੀ ਦੇ ਗੁਰਪੁਰਬ ਤੋਂ ਲੈ ਕੇ ਦੀਵਾਲੀ ਤੱਕ। ਐਤਕੀਂ ਪੈਂਤੀ ਕੁ ਦਿਨ ਹੋਵੇਗੀ, ਕਿਉਂਕਿ ਨਾਨਕਸ਼ਾਹੀ ਕੈਲੰਡਰ ਦੇ ਮੁਤਾਬਿਕ ਗੁਰਪੁਰਬ ਤੇ ਦੀਵਾਲੀ ਵਿਚ ਪੈਂਤੀ ਦਿਨਾਂ ਦੀ ਵਿੱਥ ਪੈ ਗਈ ਏ। ਪਹਿਲੇ ਪੰਦਰਾਂ ਸੋਲਾਂ ਦਿਨਾਂ ਦੀ ਹੁੰਦੀ ਸੀ। ਦਾਸ ਪੰਦਰਾਂ ਸੋਲਾਂ ਦਿਨ ਹਾਜ਼ਰੀ ਭਰਦਾ ਹੁੰਦਾ ਸੀ। ਕੀਤੇ ਹੋਏ ਪ੍ਰਣ ਦੇ ਮੁਤਾਬਿਕ ਐਤਕੀਂ ਮੈਂ ਉਥੇ ਪੈਂਤੀ ਦਿਨ ਹੋਵਾਂਗਾ।

ਇਹਨਾਂ ਨੇ ਆਪਣੇ ਪਿਛਲੇ ਜਨਮ ਬਾਰੇ ਮੈਨੂੰ ਦੱਸਿਆ ਅਤੇ ਇਕ ਬਾਬਾ ਲਛਮਣ ਸਿੰਘ ਮਸਤਾਨਾ ਜਿਹਾ ਹੁੰਦਾ ਸੀ, ਉਸ ਬਾਰੇ ਵੀ ਦੱਸਿਆ। ਇਕ ਦਿਨ ਕਿਤੇ ਮੌਜ ਵਿਚ ਬੈਠੇ ਸਨ, ਸੰਨ 1982 ਦੀ ਗੱਲ ਹੈ। ਮੈਂ ਅੰਮ੍ਰਿਤਸਰ ਮੰਜੀ ਸਾਹਿਬ ਵਿਖੇ ਕਥਾ ਕਰ ਰਿਹਾ ਸੀ, ਉਹ ਉਦੋਂ ਸੁਣਨ ਆਉਂਦੇ ਸਨ। ਕਥਾ ਤੋਂ ਬਾਅਦ ਉਥੇ ਕੁਝ ਨੌਜਵਾਨਾਂ ਤੇ ਪ੍ਰਬੰਧਕੀ ਨਿਜ਼ਾਮ ਵਿਚ ਝਗੜਾ ਹੋ ਗਿਆ। ਝਗੜਾ ਬਹੁਤ ਵੱਡੇ ਕਲੇਸ਼ ਵਿਚ ਬਦਲ ਗਿਆ। ਰਾਜਨੀਤਕ ਝਗੜਾ ਸੀ ਤੇ ਮੇਰੇ ਮੂੰਹੋਂ ਇਹ ਨਿਕਲ ਗਿਆ ਕਿ ਹੁਣੇ ਤਿੰਨ ਘੰਟੇ ਆਸਾ ਦੀ ਵਾਰ ਦਾ ਕੀਰਤਨ ਹੋਇਆ। ਡੇਢ ਕੁ ਘੰਟਾ ਮੈਂ ਕਥਾ ਵੀ ਕੀਤੀ ਏ ਤੇ ਅੰਜਾਮ ਇਹ ਨਿਕਲਿਆ! ਬਾਬਾ ਦਰਸ਼ਨ ਸਿੰਘ ਮੈਨੂੰ ਕਹਿਣ ਲੱਗੇ—ਐਹ ਤਾਂ ਕੁਛ ਵੀ ਨਹੀਂ! ਐਥੇ ਖ਼ੂਨ ਦੀਆਂ ਨਦੀਆਂ ਵਗਣਗੀਆਂ, ਵੇਖੇਂਗਾ ਤੇ ਫਸੇਂਗਾ ਤੂੰ। ਮੈਂ ਕਿਹਾ—ਬਾਬਾ ਜੀ! ਮੈਂ ਕਿਉਂ ਫਸਾਂਗਾ ? ਕਹਿਣ ਲੱਗੇ—ਤੂੰ ਵੀ ਫਸੇਂਗਾ। ਵਾਕਿਆ ਈ ਸਾਰਾ ਕੁਝ ਹੋਇਆ ਤੇ ਮੇਰੇ ਉੱਤੇ ਵੀ ਦਸ ਸਾਲ ਮੁਕੱਦਮੇ ਚੱਲੇ। ਮੈਂ ਇਹ ਸਾਰਾ ਸਿਲਸਿਲਾ ਉਹਨਾਂ ਦੀ ਜ਼ਬਾਨ ਤੋਂ ਸੁਣਿਆ। ਉਹਨਾਂ ਨੇ ਆਪਣੇ ਪਿਛਲੇ ਜੀਵਨ ਬਾਰੇ ਵੀ ਮੈਨੂੰ ਦੱਸਿਆ ਸੀ। ਅਨੁਭਵੀ ਪੁਰਸ਼ ਬਹੁਤ ਕੁਝ ਜਾਣ ਜ਼ਾਂਦੇ ਨੇ।

ਐਸੇ ਪੁਰਸ਼ ਨੂੰ ਕਹਿੰਦੇ ਨੇ, ਇਹ ਜੀਵਨ-ਮੁਕਤ ਹੈ। ਰਹਿੰਦੇ ਇਸ ਤਨ ਵਿਚ ਨੇ, ਪਰ ਹੁੰਦੇ ਤਨ ਤੋਂ ਨਿਰਲੇਪ ਨੇ। ਭਾਈ ਮਨੀ ਸਿੰਘ ਜੀ ਐਸੇ ਹੀ ਸਨ। ਭਾਈ ਮਤੀ ਦਾਸ ਜੀ ਐਸੇ ਹੀ ਸਨ। ਭਾਈ ਤਾਰੂ ਸਿੰਘ ਜੀ ਐਸੇ ਹੀ ਸਨ।

## 33. ਭਰੋਸਾ ਗੁਰ-ਮੰਤਰ ਦਾ

ਅਨੇਕਾਂ ਰੋਗ ਜਿਹੜੇ ਤਨ ਵਿਚ ਆ ਕੇ ਪ੍ਰਗਟ ਹੁੰਦੇ ਨੇ, ਐ ਭੋਲੇ ਵੈਦ! ਇਸ ਕਰਕੇ ਪ੍ਰਗਟ ਹੁੰਦੇ ਨੇ ਕਿ ਮਨੁੱਖ ਪ੍ਰਭੂ ਨੂੰ ਭੁੱਲੇ ਹੋਏ ਨੇ। ਇਹ ਮੂਲ ਰੋਗ ਹੈ, ਬੱਸ ਇਹੀ ਜੜ੍ਹ ਹੈ। ਇਸੇ ਤੋਂ ਹੀ ਅਨੇਕਾਂ ਰੋਗ ਪੈਦਾ ਹੁੰਦੇ ਨੇ:

**ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥**

*(ਬਾਰਹਮਾਹਾ ਮਾਂਝ ਮਹਲਾ ੫, ਪੰਨਾ 135)*

ਮਹਾਂਪੁਰਸ਼ ਦੇ ਇਹ ਬਚਨ ਨੇ, ਖ਼ਸਮ ਦੀ ਇਹ ਬਾਣੀ ਹੈ। ਇਹ ਬੋਲ ਯਥਾਰਥ ਨੇ। ਇਹ ਕੋਈ ਕਵੀ ਦੀ ਕਲਪਨਾ ਨਹੀਂ ਹੈ। ਇਤਨੀ ਮੈਂ ਅਰਜ਼ ਕਰ ਦਿਆਂ।

ਪ੍ਰਾਚੀਨ ਜ਼ਮਾਨੇ ਅੰਦਰ ਹਿੰਦੋਸਤਾਨ ਵਿਚ ਰੋਗਾਂ ਦਾ ਇਲਾਜ ਮੰਤਰਾਂ ਦੇ ਰਾਹੀਂ ਵੀ ਹੁੰਦਾ ਸੀ। ਅਜੇ ਵੀ ਕੁਝ ਥਾਵਾਂ 'ਤੇ ਇਸ ਤਰ੍ਹਾਂ ਇਲਾਜ ਕਰਦੇ ਨੇ। ਜੰਮੂ ਵਿਚ ਮੈਂ ਵਿਚਰ ਰਿਹਾ ਸਾਂ ਤੇ ਮੇਰੀ ਦਾੜ੍ਹ ਬੜੀ ਜ਼ੋਰ ਨਾਲ ਦੁਖਣ ਲੱਗ ਪਈ। ਛੇਵੇਂ ਪਾਤਸ਼ਾਹ ਦਾ ਗੁਰਪੁਰਬ ਸਭ ਤੋਂ ਵੱਡੇ ਪੱਧਰ 'ਤੇ ਜੰਮੂ

ਕਸ਼ਮੀਰ ਵਿਚ ਮਨਾਇਆ ਜਾਂਦਾ ਹੈ। ਸ਼ਾਇਦ ਆਪ ਜੀ ਨੂੰ ਪਤਾ ਹੋਵੇ ਕਿ ਜੰਮੂ ਕਸ਼ਮੀਰ ਦੇ ਜਿਤਨੇ ਸਿੱਖ ਖ਼ਾਲਸੇ ਨੇ, ਸਿੰਘ ਨੇ, ਇਹ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਨੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਨਾਲ ਜੋੜੇ ਹੋਏ ਨੇ। ਗੁਰਬਾਣੀ ਨਾਲ ਜੋੜੇ ਹੋਏ ਨੇ। ਇਹ ਸਾਰਾ ਪ੍ਰਚਾਰ ਛੇਵੇਂ ਪਾਤਸ਼ਾਹ ਜੀ ਨੇ ਖ਼ੁਦ ਭ੍ਰਮਣ ਕਰਕੇ ਕੀਤਾ ਹੋਇਆ ਸੀ। ਇਤਿਹਾਸਕ ਅਸਥਾਨ ਵੀ ਕਸ਼ਮੀਰ ਵਿਚ ਪਾਤਸ਼ਾਹ ਗੁਰੂ ਹਰਿਗੋਬਿੰਦ ਮਹਾਰਾਜ ਦੇ ਮੌਜੂਦ ਨੇ। ਸ੍ਰੀਨਗਰ ਵਿਚ ਸਭ ਤੋਂ ਵੱਡਾ ਗੁਰਦੁਆਰਾ ਹੈ—ਗੁਰਦੁਆਰਾ ਛਠੀ ਪਾਤਸ਼ਾਹੀ। ਇਹ ਨਾਮ ਉਰਦੂ ਵਿਚ ਹੈ, ਕਿਉਂਕਿ ਕਸ਼ਮੀਰ ਵਿਚ ਉਰਦੂ ਭਾਸ਼ਾ ਚੱਲਦੀ ਹੈ ਤੇ ਤਮਾਮ ਮੁਸਲਮਾਨ ਵੀ 'ਛਠੀ ਪਾਤਸ਼ਾਹੀ' ਕਹਿੰਦੇ ਨੇ।

ਸਾਹਿਬਾਂ ਦੇ ਇਸ ਪੁਰਬ 'ਤੇ ਦਾਸ ਗਿਆ ਸੀ ਤੇ ਮੇਰੀ ਦਾੜ੍ਹ ਦੁਖਣ ਲੱਗ ਪਈ। ਮੈਂ ਡਾਕਟਰ ਨੂੰ ਦਿਖਾਈ ਤੇ ਡਾਕਟਰ ਕਹਿਣ ਲੱਗਾ ਕਿ ਕੱਢਣੀ ਪੈਣੀ ਹੈ। ਮੈਂ ਆਖਿਆ ਕਿ ਕੱਲ ਗੁਰਪੁਰਬ ਹੈ ਤੇ ਫਿਰ ਸੰਜਮ ਰੱਖਣਾ ਪੈਣਾ ਹੈ। ਕੱਢਣ ਨਾਲ ਮੇਰੀ ਪੀੜ ਕੁਝ ਹੋਰ ਵੱਧ ਸਕਦੀ ਹੈ। ਮੈਂ ਕਿਹਾ ਕਿ ਫਿਰ ਪਰਸੋਂ ਕਢਾਵਾਂਗਾ। ਕੱਲ ਦਾ ਦਿਨ ਲੰਘ ਜਾਣ ਦੇਵੋ। ਭਾਵੇਂ ਡਾਕਟਰ ਨੇ ਜ਼ੋਰ ਲਾਇਆ ਬਈ ਬਹੁਤ ਔਖੇ ਹੋਵੋਗੇ। ਮੈਂ ਕਿਹਾ ਕਿ ਜਿਸ ਤਰ੍ਹਾਂ ਵੀ ਹੈ, ਹੁਣ ਗੁਰਪੁਰਬ ਲੰਘ ਜਾਣ ਦੇਵੋ।

ਸ਼ਾਮ ਨੂੰ ਮੇਰੇ ਕਮਰੇ ਵਿਚ ਇਕ ਸੱਜਣ ਆ ਗਿਆ। ਗੁਰਦੁਆਰੇ ਦੇ ਥੱਲੇ ਉਸ ਦੀ ਮੋਚੀ ਦੀ ਦੁਕਾਨ ਹੈ। ਨਵੀਆਂ ਜੁੱਤੀਆਂ ਉਹ ਆਪ ਬਣਾਉਂਦਾ ਹੈ। ਉਹਦੇ ਕੋਲ ਕੁਝ ਦੰਦਾਂ ਦੇ ਰੋਗੀ ਵੀ ਆਉਂਦੇ ਸਨ। ਇੰਨਾ ਕੁ ਮੈਨੂੰ ਪਤਾ ਸੀ। ਉਹ ਮੇਰੇ ਕੋਲ ਆ ਗਿਆ। ਕਹਿਣ ਲੱਗਾ—ਮਸਕੀਨ ਜੀ! ਸੁਣਿਐ ਤੁਹਾਡੀ ਦਾੜ੍ਹ ਦੁੱਖਦੀ ਐ। ਮੈਂ ਕਿਹਾ—ਬਹੁਤ ਦੁਖ ਰਹੀ ਐ। ਹੁਣ ਵੀ ਦੁਖ ਰਹੀ ਹੈ। ਉਸ ਨੇ ਕਿਹਾ ਕਿ ਜੇ ਮੈਂ ਪੰਜ ਮਿੰਟ ਵਿਚ ਠੀਕ ਕਰ ਦਿਆਂ ਅਤੇ ਕਢਾਉਣੀ ਵੀ ਨਾ ਪਏ! ਮੈਂ ਕਿਹਾ—ਫਿਰ ਛੇਤੀ ਕਰ ਮਿੱਤਰਾ! ਮੈਂ ਤਾਂ ਕਰੀਬਨ ਕਰੀਬਨ ਕੱਲ ਦਾ ਹੀ ਬੇਚੈਨ ਹਾਂ ਤੇ ਪ੍ਰੇਸ਼ਾਨ ਹਾਂ। ਉਹਨੇ ਦਰਵਾਜ਼ੇ ਵਿਚ ਕੋਈ ਦੋ ਚਾਰ ਕਿੱਲ ਠੋਕੇ ਤੇ ਕੁਝ ਪੜ੍ਹਦਾ ਰਿਹਾ। ਤੇ ਫਿਰ ਮੈਨੂੰ ਕਹਿਣ ਲੱਗਾ—ਮਸਕੀਨ ਜੀ! ਹੁਣ ਆਰਾਮ ਆਇਆ? ਮੈਂ ਕਿਹਾ—ਕੋਈ ਨਹੀਂ। ਆਰਾਮ ਤਾਂ ਨਹੀਂ ਮੈਨੂੰ ਆਇਆ। ਪੀੜਾ ਮੇਰੀ ਉਸੇ ਤਰ੍ਹਾਂ ਹੈ। ਤਕਲੀਫ਼ ਮੈਨੂੰ ਉਸੇ ਤਰ੍ਹਾਂ ਹੀ ਹੋ ਰਹੀ ਐ। ਫਿਰ ਉਸ ਨੇ ਦੋ ਕਿੱਲ ਹੋਰ ਠੋਕੇ ਤੇ ਕੁਝ ਹੋਰ ਪੜ੍ਹਦਾ ਰਿਹਾ। ਤੇ ਫਿਰ ਮੈਨੂੰ ਕਹਿਣ ਲੱਗਾ ਕਿ ਮਸਕੀਨ ਜੀ! ਹੁਣ ਅਰਾਮ ਆਇਆ? ਮੈਂ ਕਿਹਾ—ਨਹੀਂ, ਪਹਿਲੇ ਨਾਲੋਂ ਵੀ ਪੀੜਾ ਵੱਧ ਗਈ ਏ। ਦਰਦ ਹੋਰ ਵੱਧ ਗਿਐ। ਪਤੈ ਉਸ ਨੇ ਮੈਨੂੰ ਕੀ ਆਖਿਆ! ਕਹਿਣ ਲੱਗਾ—ਗਿਆਨੀ ਜੀ! ਤੁਹਾਡੀ ਸ਼ਰਧਾ ਮੇਰੇ

'ਤੇ ਨਹੀਂ ਬੱਝਦੀ ਪਈ। ਮੇਰੇ ਮੰਤਰ ਦਾ ਸੰਬੰਧ ਨਹੀਂ ਜੁੜਦਾ ਪਿਆ। ਤੁਹਾਡਾ ਭਰੋਸਾ ਮੇਰੇ 'ਤੇ ਨਹੀਂ ਬੱਝਦਾ ਪਿਆ। ਮੈਂ ਕਿਹਾ—ਗੱਲ ਹੀ ਸਾਰੀ ਭਰੋਸੇ ਦੀ ਏ। ਜੇਕਰ ਇਹ ਭਰੋਸਾ ਮੰਤਰਾਂ ਦੇ ਸਿਰਮੌਰ ਮੰਤਰ 'ਵਾਹਿਗੁਰੂ' 'ਤੇ ਬਣ ਜਾਵੇ ਤਾਂ ਸਾਰੇ ਰੋਗ ਜੜ੍ਹੋਂ ਹੀ ਕੱਟੇ ਜਾਂਦੇ। ਗੱਲ ਤਾਂ ਸਾਰੀ ਭਰੋਸੇ ਦੀ ਹੈ।

ਮੈਂ ਤੁਹਾਨੂੰ ਨਿਰਾਸ਼ ਨਾ ਕਰਾਂ—ਦਿਨ ਰਾਤ ਪਾਠ ਕਰਨ ਵਾਲਿਆਂ ਦਾ ਵੀ ਪੂਰਾ ਭਰੋਸਾ ਨਹੀਂ ਬਣਿਆ ਹੁੰਦਾ। ਜੇਕਰ ਬਣ ਜਾਵੇ ਤਾਂ ਸਮਾਧੀ ਲੱਗ ਜਾਵੇ। ਕੁਝ ਨਾ ਕੁਝ ਵਿਸ਼ਵਾਸ ਥਿੜਕਿਆ ਹੁੰਦਾ ਹੈ।

## 34. ਆਪਣੇ ਆਪਣੇ ਨਾਮ ਦੀ ਚਾਹਤ

ਆਪ ਸੁਣ ਕੇ ਹੈਰਾਨ ਹੋਵੋਗੇ, ਸਾਹਿਬ ਕਹਿੰਦੇ ਹਨ ਕਿ ਕਰੋੜਾਂ ਵਿੱਚੋਂ ਕੋਈ ਇਕ ਅੱਧਾ ਦਾਨੀ ਹੈ, ਬਾਕੀ ਸਭ ਵਪਾਰੀ ਹਨ :

**ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥**

*(ਗੂਜਰੀ ਮਹਲਾ ੫, ਪੰਨਾ 495)*

ਕੁਝ ਦੇ ਕੇ ਮੰਗਣਾ, ਵਪਾਰ ਹੈ। ਸਾਡੇ ਦੇਸ਼ ਵਿਚ ਹਜ਼ਾਰਾਂ ਮੰਦਰ ਬਣੇ ਹਨ। ਇਕ ਇਕ ਬੰਦੇ ਨੇ ਬਣਾਏ ਹਨ। ਤਖ਼ਤੀ ਬਾਹਰ ਆਪਣੀ ਲਗਾ ਦਿੰਦੇ ਹਨ। ਬਈ ਮੇਰਾ ਮੰਦਰ ਏ। ਮਤਲਬ ਪਰਮਾਤਮਾ ਦਾ ਥੋੜ੍ਹੀ ਏ! ਲੋਕੀਂ ਜਾਂਦੇ ਹਨ ਗੁਰਦੁਆਰੇ ਵੀ ਤੇ ਕਹਿੰਦੇ ਹਨ ਕਿ ਇੰਨੀ ਮਾਇਆ ਲਉ, ਇਸ ਪੱਥਰ 'ਤੇ ਸਾਡਾ ਨਾਂ ਲਿਖ ਦਿਓ। ਫਿਰ ਜਦ ਸਾਲ ਬਾਅਦ ਆਉਣਗੇ ਤਾਂ ਫਿਰ ਲੱਭਣਗੇ ਕਿ ਸਾਡਾ ਨਾਂ ਕਿਥੇ ਲਿਖਿਆ ਹੈ? ਗੁਰੂ ਜੀ ਦਾ ਨਾਮ ਹਿਰਦੇ ਦੀ ਤਖ਼ਤੀ 'ਤੇ ਲਿਖਿਆ ਗਿਆ ਹੈ ਕਿ ਨਹੀਂ, ਇਸ ਗੱਲ ਦੀ ਕੋਈ ਫ਼ਿਕਰ ਨਹੀਂ। ਫ਼ਰਸ਼ 'ਤੇ ਨਾਮ ਲਿਖਿਆ ਗਿਆ ਹੈ ਕਿ ਨਹੀਂ, ਬੱਸ ਇਹ ਵੇਖਣਾ ਹੈ। ਇਹ ਅੰਦਰ ਭਾਵਨਾ ਜ਼ਰੂਰ ਹੈ।

ਮੈਂ ਕੁਝ ਸਾਲ ਪਹਿਲੇ ਨਨਕਾਣਾ ਸਾਹਿਬ ਗਿਆ ਤਾਂ ਉਥੇ ਇਕ ਮਾਤਾ ਮੈਨੂੰ ਕਹਿਣ ਲੱਗੀ—ਗਿਆਨੀ ਜੀ! ਆਉ ਮੈਂ ਤੁਹਾਨੂੰ ਇਕ ਅਜੂਬਾ ਦਿਖਾਵਾਂ। ਮੈਂ ਕਿਹਾ—ਕਿਹੜਾ ਅਜੂਬਾ! ਅੰਦਰ ਕੀਰਤਨ ਹੋ ਰਿਹਾ ਹੈ, ਕਥਾ ਹੋ ਰਹੀ ਹੈ। ਸਤਿਸੰਗ ਹੋ ਰਿਹਾ ਹੈ। ਇਹੋ ਅਜੂਬਾ ਹੈ, ਹੋਰ ਕਿਹੜਾ ਅਜੂਬਾ ਹੈ! ਮੈਂ ਅੰਦਰੋਂ ਸਤਿਸੰਗਤ ਵਿੱਚੋਂ ਹੋ ਕੇ ਆਇਆ ਹਾਂ। ਉਸ ਸਮੇਂ ਮੈਂ ਬਾਹਰ ਧੁੱਪ ਵਿਚ ਬੈਠਾ ਸਾਂ। ਕਹਿੰਦੀ—ਨਹੀਂ, ਉਠੋ ਜ਼ਰਾ, ਮੇਰੇ ਨਾਲ ਚੱਲੋ। ਇਕ ਖ਼ਾਸ ਘਟਨਾ ਹੈ। ਵੇਖ ਕੇ ਤੁਸੀਂ ਦੰਗ ਰਹੋਗੇ। ਮੈਂ ਸੋਚਿਆ ਕਿ ਕੋਈ ਐਸੀ ਚੀਜ਼ ਹੈ ਜੋ ਮੇਰੇ ਦੇਖਣੋਂ ਰਹਿ ਗਈ ਹੈ। ਅੰਦਰ ਲੈ ਗਈ ਤੇ ਕਹਿੰਦੀ ਹੈ ਕਿ ਵੇਖੋ ਇਹ ਜਿਹੜਾ ਨਾਂ ਲਿਖਿਆ ਹੈ, ਇਹ ਮੇਰੇ ਪਿਤਾ ਦਾ ਹੈ। ਐ ਸਿਲਾ

ਮੇਰੇ ਪਿਤਾ ਦੀ ਹੈ। ਮੈਂ ਕਿਹਾ—ਹੱਦ ਹੋ ਗਈ, ਆਈ ਤੂੰ ਦਿੱਲੀ ਤੋਂ ਏਂ। ਕਿਤਨਾ ਪੈਂਡਾ ਤਹਿ ਕਰਕੇ ਆਈ ਏਂ। ਕਿਤਨਾ ਸਮਾਂ ਲਾਇਆ, ਧਨ ਵੀ ਖ਼ਰਚ ਕੀਤਾ। ਫਿਰ ਵੀ ਤੈਨੂੰ ਇਥੇ ਪਿਉ ਯਾਦ ਆ ਰਿਹਾ ਹੈ, ਗੁਰੂ ਨਾਨਕ ਨਹੀਂ!

ਬਾਰ ਬਾਰ ਹੀ ਉਹ ਸਿਲਾ ਪੜ੍ਹੇ ਕਿ ਮੇਰੇ ਪਿਉ ਦਾ ਨਾਮ ਲਿਖਿਆ ਹੈ। ਇਤਨੀ ਮੈਂ ਅਰਜ਼ ਕਰ ਦਿਆਂ ਕਿ ਧਰਮ-ਮੰਦਰਾਂ ਅੰਦਰ ਇਸ ਗੱਲ ਦੀ ਫਿਰ ਮਨਾਹੀ ਕਰ ਦਿੱਤੀ ਗਈ ਸੀ, ਨਹੀਂ ਤਾਂ ਇਥੇ ਵੀ ਆਪਣਾ ਪਿਉ ਦਾਦਾ ਹੀ ਯਾਦ ਆਏਗਾ। ਧਰਮ-ਮੰਦਰ ਦੀ ਬਨਾਵਟ ਇਸ ਢੰਗ ਦੀ ਹੋਵੇ ਕਿ ਸਿਰਫ਼ ਗੁਰੂ ਯਾਦ ਆਵੇ। ਸਿਰਫ਼ ਅਕਾਲ ਪੁਰਖ ਯਾਦ ਆਵੇ। ਹੋਰ ਕਿਸੇ ਦੂਜੇ ਤੀਜੇ ਦੀ ਯਾਦ ਨਾ ਬਣੇ।

## 35. ਧਰਮ ਦੀ ਵਰਤੋਂ ਸੁਆਰਥਾਂ ਲਈ

ਦੇਹਰਾਦੂਨ ਵਿਚ ਇਕ ਨਾਸਤਕ ਬੰਦਾ ਸੀ, ਜੋ ਹਰ ਸਾਲ ਮੇਰੇ ਨਾਲ ਬਹਿਸ ਕਰਦਾ ਸੀ ਕਿ ਕੋਈ ਰੱਬ ਨਹੀਂ ਹੈ। ਮੈਨੂੰ ਕਹਿੰਦਾ ਕਿ ਅਜੋਕੀ ਸਦੀ ਵਿਚ ਜਿਹੜੀਆਂ ਗੱਲਾਂ ਤੁਸੀਂ ਕਰਦੇ ਪਏ ਓ, ਇਹ ਅਜੋਕੇ ਸਮਾਜ 'ਤੇ ਪੂਰੀਆਂ ਨਹੀਂ ਉਤਰਦੀਆਂ ਪਈਆਂ। ਕਹਿਣ ਲੱਗਾ ਕਿ ਅੱਜ ਤੋਂ ਦੋ ਚਾਰ ਸੌ ਸਾਲ ਪਹਿਲੇ ਕਰਦੇ ਤਾਂ ਠੀਕ ਸੀ। ਜ਼ਮਾਨਾ ਕਿਥੇ ਦਾ ਕਿਥੇ ਪਹੁੰਚ ਗਿਆ ਤੇ ਤੁਸੀਂ ਫਿਰ ਉਹੋ ਪੁਰਾਣੀਆਂ ਗੱਲਾਂ ਲੈ ਕੇ ਬਹਿ ਗਏ! ਦੁਨੀਆਂ ਨੂੰ ਕੋਈ ਨਵੀਂ ਸੇਧ ਦਿਓ, ਕੋਈ ਨਵੇਂ ਵਿਚਾਰ ਦਿਓ। ਇਹ ਕੀ ਓਹੀ ਪੁਰਾਣੀਆਂ ਘਸੀਆਂ ਪਿਟੀਆਂ ਗੱਲਾਂ ਕਰਦੇ ਓ ? ਕਿਉਂ ਸੁਣਾਉਂਦੇ ਓ ? ਦਲੀਲਬਾਜ਼ ਉਹ ਬੜਾ ਸੀ। ਦਲੀਲਾਂ ਉਹ ਬੜੀਆਂ ਦੇਵੇ। ਰੱਬ ਦੀ ਨੇਤ ! ਜਦ ਮੈਂ ਅਗਲੇ ਸਾਲ ਗਿਆ ਤਾਂ ਸੁਣ ਕੇ ਮੈਂ ਹੈਰਾਨ ਹੋ ਗਿਆ ਕਿ ਉਸ ਸਿੰਘ ਦੇ ਘਰ ਅਖੰਡ ਪਾਠ ਰੱਖਿਆ ਹੋਇਆ ਹੈ ਅਤੇ ਬੜੀ ਭੀੜ ਹੈ। ਘਰ ਲੰਗਰ ਵੀ ਚੱਲਦਾ ਪਿਆ ਹੈ। ਫਿਰ ਪੰਜਾਬ ਤੋਂ ਉਸ ਨੇ ਕੁਝ ਸੰਤ ਮਹੰਤ ਵੀ ਮੰਗਵਾਏ ਨੇ। ਬੜਾ ਭਾਰੀ ਇਕੱਠ ਹੈ। ਉਹ ਬੰਦਾ ਬੜਾ ਧਨਾਢ ਸੀ। ਉਸ ਦੀ ਬੜੀ ਪ੍ਰਤਿਸ਼ਟਾ ਸੀ ਪਰ ਅੰਦਰੋਂ ਨਾਸਤਕ ਸੀ।

ਗੱਲ ਰਹੀ ਨਾ ਗਈ ਜਦ ਇਸ ਸਾਰੇ ਕੁਝ ਬਾਰੇ ਮੈਂ ਸੁਣਿਆ ਤਾਂ ਮੈਂ ਸਿੱਧਾ ਉਸ ਦੀ ਦੁਕਾਨ 'ਤੇ ਗਿਆ। ਜਦ ਮੈਂ ਸੈਰ ਕਰਨ ਜਾਂਦਾ ਸੀ ਤਾਂ ਉਸ ਦੀ ਦੁਕਾਨ ਮੇਰੇ ਰਸਤੇ ਵਿਚ ਪੈਂਦੀ ਸੀ। ਉਹ ਮੈਨੂੰ ਵੇਖ ਕੇ ਬੜਾ ਖ਼ੁਸ਼ ਹੋਇਆ। ਮੈਂ ਕਿਹਾ—ਪੁਰਖਾ! ਮੈਂ ਸੁਣਿਆ ਹੈ ਕਿ ਤੇਰੇ ਘਰ ਅਖੰਡ ਪਾਠ ਚੱਲ ਰਿਹੈ! ਕਹਿੰਦੈ—ਹਾਂ। ਮੈਂ ਕਿਹਾ—ਤੂੰ ਕਈ ਸਾਲਾਂ ਦੀ ਖੱਪ ਪਾ ਰਿਹਾ ਸੈਂ ਤੇ ਮੇਰਾ ਸਿਰ ਖਾ ਮਾਰਿਆ ਸੀ ਕਿ ਰੱਬ ਕੋਈ ਨਹੀਂ ਹੈ! ਕੋਈ ਗੁਰੂ ਨਹੀਂ ਹੈ। ਉਹ ਅੱਗੋਂ ਕਹਿਣ ਲੱਗਾ—ਮੈਂ ਤਾਂ ਹੁਣ ਵੀ ਕਹਿੰਨਾਂ ਕਿ ਕੋਈ ਗੁਰੂ ਨਹੀਂ ਹੈ, ਕੋਈ

ਰੱਬ ਨਹੀਂ ਹੈ। ਮੈਂ ਕਿਹਾ—ਫਿਰ ਅਖੰਡ ਪਾਠ ਕਾਹਦਾ ਰਖਵਾਇਆ ਈ? ਕਹਿੰਦੈ—ਗਿਆਨੀ ਜੀ! ਇਲੈਕਸ਼ਨ ਨੇੜੇ ਹੈ ਤੇ ਮੈਂ ਇਲੈਕਸ਼ਨ ਵਿਚ ਖੜਾ ਹੋਣਾ ਹੈ। ਇਸ ਬਹਾਨੇ ਮੇਰਾ ਬੜਾ ਪ੍ਰਾਪੇਗੰਡਾ ਹੋ ਜਾਣਾ ਹੈ। ਬੜੀ ਦੁਨੀਆਂ ਆਉਣੀ ਹੈ, ਤੁਸੀਂ ਇਸ ਗੱਲ ਨੂੰ ਕੀ ਜਾਣੋ! ਉਨ੍ਹੇ ਇੰਜ ਕਹਿ ਦਿੱਤਾ।

ਹੁਣ ਇਹ ਅਖੰਡ ਪਾਠ ਰਖਵਾਇਆ ਹੋਇਐ, ਕੀ ਪੁੰਨ ਹੈ? ਇਹ ਲੰਗਰ ਚਲਾਇਆ ਹੋਇਐ, ਕੀ ਪੁੰਨ ਹੈ? ਕਈ ਬੰਦੇ ਧਰਮ ਦੀ ਇਸੇ ਤਰ੍ਹਾਂ ਵਰਤੋਂ ਕਰਦੇ ਨੇ। ਗੁਰਦੁਆਰੇ ਦਾ ਨਾਮ ਲੈਣਾ ਤੇ ਆਪਣੀ ਹਉਮੈ ਨੂੰ ਪੱਠੇ ਪਾਉਣੇ। ਧਰਮ ਦਾ ਨਾਂ ਲੈਣਾ ਤੇ ਆਪਣੇ ਅਹੰਕਾਰ ਨੂੰ ਪੱਠੇ ਪਾਉਣੇ।

## 36. ਜੋ ਮਿਲਿਆ ਸੋ ਮਹਾਨ

ਡੇਢ ਸੌ ਟੀਕੇ ਨੇ ਭਾਗਵਤ ਗੀਤਾ ਦੇ, ਇਕ ਟੀਕਾ ਦੂਜੇ ਨਾਲ ਨਹੀਂ ਮਿਲਦਾ। ਘੱਟ ਤੋਂ ਘੱਟ ਸੱਠ ਟੀਕੇ ਨੇ ਜਪੁ ਜੀ ਸਾਹਿਬ ਦੇ, ਇਕ ਦੇ ਨਾਲ ਦੂਜਾ ਨਹੀਂ ਮਿਲਦਾ। ਪਹਿਲਾ ਟੀਕਾ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਨੇ ਕੀਤਾ ਹੈ। ਉਹਦਾ ਨਾਮ 'ਗਰਬ ਗੰਜਨੀ' ਹੈ। ਫਿਰ ਉਦਾਸੀਆਂ ਦਾ ਟੀਕਾ, ਨਿਰਮਲਿਆਂ ਦਾ ਟੀਕਾ। ਨਿਰਮਲਿਆਂ ਵਿੱਚੋਂ ਬਹੁਤ ਸਾਰੇ ਨਿਰਮਲਿਆਂ ਨੇ ਟੀਕੇ ਕੀਤੇ ਨੇ। ਫਿਰ ਫ਼ਰੀਦਕੋਟੀਆਂ ਦਾ ਟੀਕਾ। ਫਿਰ ਭਾਈ ਵੀਰ ਸਿੰਘ ਦਾ ਟੀਕਾ। ਫਿਰ ਪ੍ਰਿੰਸੀਪਲ ਸਾਹਿਬ ਸਿੰਘ ਦਾ ਟੀਕਾ। ਸੋਢੀ ਤੇਜਾ ਸਿੰਘ ਦਾ ਟੀਕਾ। ਅਨਮਤੀਆਂ ਵਿੱਚੋਂ ਸੰਤ ਵਿਨੋਭਾ ਭਾਵੇ ਦਾ ਟੀਕਾ। ਆਚਾਰੀਆ ਰਜਨੀਸ਼ ਦਾ ਟੀਕਾ। ਸੁਆਮੀ ਕ੍ਰਿਸ਼ਨਾਨੰਦ ਦਾ ਟੀਕਾ। ਇੰਜ ਕੋਈ ਸੱਠ ਦੇ ਕਰੀਬ ਟੀਕੇ ਨੇ, ਜਿਹਨਾਂ ਵਿੱਚੋਂ ਮੈਂ ਕੋਈ ਤੀਹ-ਪੈਂਤੀ ਟੀਕੇ ਪੜ੍ਹੇ ਨੇ। ਇਹ ਸਾਰੇ ਇਕ ਦੂਜੇ ਨਾਲ ਮੇਲ ਨਹੀਂ ਖਾਂਦੇ। ਅਨਮਤੀਆਂ ਦੇ ਵੀ ਮੇਲ ਨਹੀਂ ਖਾਂਦੇ। ਸੰਤ ਵਿਨੋਭਾ ਭਾਵੇ ਜਿਹਨੂੰ ਇਹ ਰਾਸ਼ਟਰੀਯ ਸੰਤ ਕਹਿੰਦੇ ਨੇ, ਇਹ ਮਹਾਤਮਾ ਗਾਂਧੀ ਦਾ ਸਮਕਾਲੀ ਸੀ ਤੇ ਉਹਨਾਂ ਦੇ ਨਾਲ ਚੱਲਦਾ ਰਿਹਾ। ਇਹਦਾ ਟੀਕਾ ਸੁਆਮੀ ਕ੍ਰਿਸ਼ਨਾਨੰਦ ਨਾਲ ਮੇਲ ਨਹੀਂ ਖਾਂਦਾ। ਜੋ ਕ੍ਰਿਸ਼ਨਾਨੰਦ ਕਹਿੰਦਾ ਹੈ, ਉਹਦੇ ਤੋਂ ਬਿਲਕੁਲ ਅਲੱਗ ਢੰਗ ਨਾਲ ਲਿਖਿਆ ਹੈ ਅਚਾਰੀਆ ਰਜਨੀਸ਼ ਨੇ।

ਤਰਕ ਕਰਨ ਵਾਲਾ ਬੰਦਾ ਕਹਿ ਦੇਵੇਗਾ ਕਿ ਇੱਕੋ ਹੀ ਠੀਕ ਹੋ ਸਕਦਾ ਹੈ, ਸਾਰੇ ਨਹੀਂ। ਬਾਕੀਆਂ ਦੀ ਐਵੇਂ ਕਪੋਲ ਕਲਪਨਾ ਹੋਵੇਗੀ। ਕੋਈ ਇਕ ਠੀਕ ਹੋ ਸਕਦਾ ਹੈ। ਮੈਂ ਅਰਜ਼ ਕਰਾਂ—ਸਾਰੇ ਹੀ ਠੀਕ ਨੇ, ਇਕ ਵੀ ਗ਼ਲਤ ਨਹੀਂ:

**ਆਪੁ ਆਪੁਨੀ ਬੁਧਿ ਹੈ ਜੇਤੀ॥**
**ਬਰਨਤ ਭਿੰਨ ਭਿੰਨ ਤੁਹਿ ਤੇਤੀ॥** *(ਚੌਪਈ ਸਾਹਿਬ)*

ਜਿਸ ਦਾ ਜਿਤਨਾ ਮਨ ਜਾਗਿਆ ਹੈ, ਉਤਨੇ ਹੀ ਅਰਥ ਕਰੇਗਾ, ਉਸ ਤੋਂ ਜ਼ਿਆਦਾ ਨਹੀਂ ਕਰ ਸਕੇਗਾ। ਇਹਨੂੰ ਇੰਜ ਕਹੀਏ—ਇਕ ਸਰੋਵਰ ਵਿੱਚੋਂ ਸਾਰੇ ਹੀ ਪਾਣੀ ਲਿਆਏ ਨੇ। ਇਕ ਦੇ ਕੋਲ ਗਲਾਸ ਸੀ, ਇਕ ਦੇ ਕੋਲ ਲੋਟਾ ਸੀ। ਇਕ ਦੇ ਕੋਲ ਵੱਡਾ ਡੋਲ ਸੀ ਅਤੇ ਇਕ ਦੇ ਕੋਲ ਬਾਲਟੀ ਸੀ। ਫਿਰ ਇਕ ਦੇ ਕੋਲ ਘੜਾ ਸੀ। ਸਾਰਿਆਂ ਦੇ ਕੋਲ ਪਾਣੀ ਤਾਂ ਸਰੋਵਰ ਦਾ ਹੈ ਪਰ ਭਾਂਡੇ ਸਾਰਿਆਂ ਦੇ ਵੱਖ ਵੱਖ ਨੇ।

ਸਾਰੇ ਲਿਆਏ ਨੇ ਜਪੁ ਜੀ ਸਾਹਿਬ ਦਾ ਅਨੁਭਵ, ਪਰ ਸਾਰਿਆਂ ਕੋਲ ਭਾਂਡੇ ਤਾਂ ਆਪਣੇ ਆਪਣੇ ਨੇ। ਇਸ ਵਾਸਤੇ ਕਿਉਂਕਿ ਸਰੋਵਰ ਦਾ ਪਾਣੀ ਹੈ ਤੇ ਸਾਰੇ ਹੀ ਆਪਣੇ ਆਪਣੇ ਭਾਂਡੇ ਵਿਚ ਲਿਆਏ ਨੇ। ਤਰਕ ਬੁੱਧੀ ਨੂੰ ਇਕ ਪਾਸੇ ਰੱਖ ਦੇਣਾ, ਸਭ ਠੀਕ ਨੇ। ਕਵੀ ਸੰਤੋਖ ਸਿੰਘ ਜੀ ਵੀ ਠੀਕ ਨੇ, ਫ਼ਰੀਦਕੋਟੀਏ ਵੀ ਠੀਕ ਨੇ। ਭਾਈ ਵੀਰ ਸਿੰਘ ਵੀ ਠੀਕ ਹੈ ਤੇ ਪ੍ਰਿੰਸੀਪਲ ਸਾਹਿਬ ਸਿੰਘ ਜੀ ਵੀ ਠੀਕ ਨੇ, ਜਦ ਕਿ ਇਹ ਟੀਕੇ ਆਪਸ ਵਿਚ ਮਿਲਦੇ ਹੀ ਨਹੀਂ। ਜਿਉਂ ਜਿਉਂ ਮਨ ਜਾਗਦਾ ਜਾਂਦਾ ਹੈ, ਤਿਉਂ ਤਿਉਂ ਅਰਥਾਂ ਦੀ ਗਹਿਰਾਈ ਵੱਧਦੀ ਜਾਂਦੀ ਹੈ। ਇਹ ਵੀ ਮੈਂ ਅਰਜ਼ ਕਰਾਂ।

ਸ਼ਾਇਦ ਮੈਂ ਤੁਹਾਨੂੰ ਪਹਿਲੇ ਸ੍ਰਵਣ ਕਰਾਇਆ ਹੈ ਕਿ ਨਹੀਂ, ਮੈਂ ਵੀ ਇਕ ਟੀਕਾ ਜਪੁ ਜੀ ਸਾਹਿਬ ਦਾ ਲਿਖਣ ਲੱਗਾ ਸਾਂ। ਪੰਜ ਸਾਲਾਂ 'ਚ ਮੈਂ ਸੋਲਾਂ ਪਉੜੀਆਂ ਤੱਕ ਪਹਿਲਗਾਮ ਕਸ਼ਮੀਰ ਵਿਚ ਲਿਖਿਆ ਸੀ। ਉਥੇ ਮੈਨੂੰ ਦੋ ਮਹੀਨੇ ਤੱਕ ਦਾ ਸਮਾਂ ਮਿਲ ਜਾਂਦਾ ਸੀ ਤੇ ਦਰਿਆ ਦੇ ਕੰਢੇ ਬੈਠ ਕੇ ਮੈਂ ਲਿਖਦਾ ਰਿਹਾਂ। ਮੈਨੂੰ ਉਦੋਂ ਬੜੀ ਖ਼ੁਸ਼ੀ ਹੋਈ। ਮੈਂ ਕਿਹਾ ਕਿ ਚਲੋ ਚੰਗੀਆਂ ਗੱਲਾਂ ਲਿਖੀਆਂ ਗਈਆਂ ਨੇ। ਪ੍ਰਭੂ ਨੇ ਮੈਥੋਂ ਲਿਖਵਾ ਲਈਆਂ ਨੇ। ਪੰਜ ਸਾਲਾਂ ਬਾਅਦ ਮੈਂ ਸੋਚਿਆ, ਚਲੋ ਨਵੇਂ ਸਿਰੇ ਤੋਂ ਪੜ੍ਹਾਂ। ਜਦ ਮੈਂ ਪੜ੍ਹਨਾ ਸ਼ੁਰੂ ਕੀਤਾ ਤਾਂ ਫਿਰ ਮਨ ਸਹਿਮਤ ਨਾ ਹੋਇਆ। ਮੈਂ ਕਿਹਾ ਕਿ ਨਹੀਂ, ਇਹਦੀ ਤਾਂ ਸੁਧਾਈ ਕਰਨੀ ਪਏਗੀ। ਫਿਰ ਮੈਂ ਸੋਚਿਆ ਜੇ ਸੁਧਾਈ ਕਰਦਿਆਂ ਸਾਲ ਦੋ ਸਾਲ ਲੰਘ ਗਏ ਤੇ ਫਿਰ ਮੈਂ ਜੇ ਵਾਚਿਆ, ਪੜ੍ਹਿਆ ਤਾਂ ਫਿਰ ਵੀ ਜੇ ਮੇਰਾ ਮਨ ਸਹਿਮਤ ਨਾ ਹੋਇਆ ਤਾਂ ਪਿਆ ਰਹੇਗਾ। ਐਸਾ ਹੀ ਹੋਇਆ, ਅਜੇ ਤੱਕ ਪਿਆ ਹੈ। ਭਾਵੇਂ ਮੈਨੂੰ ਕਈਆਂ ਨੇ ਕਿਹਾ ਹੈ, ਛਪਵਾ ਲਵੋ। ਖ਼ਾਸ ਕਰਕੇ ਸਿੰਘ ਬ੍ਰਦਰਜ਼ ਵਾਲਿਆਂ ਨੇ ਕਿਹਾ ਕਿ ਜਦ ਤੁਹਾਡਾ ਲਿਖਿਆ ਹੋਇਆ ਹੈ ਤਾਂ ਤੁਹਾਡਾ ਮਨ ਸਹਿਮਤ ਕਿਉਂ ਨਹੀਂ ? ਮੈਂ ਇਕ ਗੱਲ ਆਖੀ ਕਿ ਜਦ ਮੈਂ ਪੰਜ ਸਾਲ ਦਾ ਸੀ ਤਾਂ ਮਾਂ ਨੇ ਮੈਨੂੰ ਬੜੇ ਸੋਹਣੇ ਕੱਪੜੇ ਪੁਆਏ ਸਨ, ਪਰ ਕੋਈ ਮਨੁੱਖ ਉਹੀ ਕੱਪੜੇ ਅੱਜ ਲੈ ਆਏ ਤੇ ਆਖੇ, ਪਾ ਹੁਣ ਤਾਂ ਮੈਂ ਆਖਾਂਗਾ, ਹੁਣ ਇਹ ਮੈਨੂੰ ਨਹੀਂ ਆਉਂਦੇ। ਅਗਲਾ ਜ਼ੋਰ ਲਾਵੇ ਕਿ ਹੱਦ ਹੋ ਗਈ! ਉਦੋਂ ਪਾਉਂਦਾ

ਸੈਂ, ਹੁਣ ਤੈਨੂੰ ਕੀ ਹੋ ਗਿਐ ? ਉਦੋਂ ਬੜਾ ਖ਼ੁਸ਼ ਹੁੰਦਾ ਸੈਂ। ਠੀਕ ਹੈ, ਉਦੋਂ ਮੈਨੂੰ ਆਉਂਦੇ ਸਨ ਪਰ ਹੁਣ ਨਹੀਂ ਆਉਂਦੇ। ਇੰਜ ਅਨੁਭਵ ਵੱਧਦੇ ਰਹਿੰਦੇ ਨੇ।

## 37. ਧਰਮ ਕਿਉਂ ਸੁੰਗੜ ਰਿਹੈ ?

ਜਿਤਨੇ ਸ਼ਕਤੀਸ਼ਾਲੀ ਧਾਰਮਿਕ ਅਸਥਾਨ ਸਿੱਖ ਜਗਤ ਕੋਲ ਨੇ, ਕਿਸੇ ਕੋਲ ਨਹੀਂ। ਮੈਂ ਗੁਰਦੁਆਰਾ ਸੀਸ ਗੰਜ ਵਿਚ ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਦੇ ਸ਼ਹੀਦੀ ਪੁਰਬ 'ਤੇ ਇਹ ਬਚਨ ਕਹੇ ਕਿ ਜਿਤਨੇ ਇਤਿਹਾਸਕ ਅਸਥਾਨ ਅਤੇ ਸ਼ਕਤੀਸ਼ਾਲੀ ਅਸਥਾਨ ਸਾਡੇ ਕੋਲ ਨੇ, ਕਿਸੇ ਕੋਲ ਵੀ ਨਹੀਂ। ਪਿੱਛੇ ਇਤਿਹਾਸ ਹੈ ਕੁਰਬਾਨੀਆਂ ਦਾ ਅਤੇ ਉਹਨਾਂ ਅਸਥਾਨਾਂ ਦੇ ਨਾਲ ਬੜੀ ਮਹਾਨਤਾ ਜੁੜੀ ਹੋਈ ਹੈ। ਬੜੀਆਂ ਕੁਰਬਾਨੀਆਂ ਜੁੜੀਆਂ ਹੋਈਆਂ ਨੇ। ਬੜਾ ਗਹਿਰ ਗੰਭੀਰ ਇਤਿਹਾਸ ਹੈ। ਬੜੇ ਸ਼ਕਤੀਸ਼ਾਲੀ ਇਹ ਅਸਥਾਨ ਨੇ। ਲੋਕਾਂ ਦੀਆਂ ਭਾਵਨਾਵਾਂ ਡੁੱਲ੍ਹ ਡੁੱਲ੍ਹ ਪੈਂਦੀਆਂ ਇਥੇ ਦੇਖੀ ਦੀਆਂ ਨੇ। ਦਾਨ ਪੁੰਨ ਤੇ ਸ਼ਰਧਾ ਹੈ। ਪਰ ਮੈਂ ਕਿਹਾ ਕਿ ਬਦਕਿਸਮਤੀ ਇਹ ਹੈ ਕਿ ਇਹ ਸਾਰੇ ਸ਼ਕਤੀਸ਼ਾਲੀ ਅਸਥਾਨ, ਜਿਹਨਾਂ ਦੇ ਆਸਰੇ 'ਤੇ ਬਹੁਤ ਵੱਡੇ ਪੱਧਰ 'ਤੇ ਧਰਮ ਫੈਲਾਇਆ ਜਾ ਸਕਦਾ ਸੀ, ਇਹ ਤਾਂ ਸਾਰੇ ਅਸਥਾਨ ਰਾਜਨੀਤਕਾਂ ਦੇ ਹੱਥਾਂ ਵਿਚ ਨੇ। ਇਹ ਸ਼ਕਤੀ ਫੈਲ ਨਹੀਂ ਰਹੀ। ਇਸ ਤੋਂ ਅਸੀਂ ਲਾਭ ਨਹੀਂ ਉਠਾ ਰਹੇ।

ਅਲਵਰ ਵਿਚ ਜੈਨ ਧਰਮ ਨੇ ਹਿੰਦੋਸਤਾਨ ਪੱਧਰ 'ਤੇ ਸਰਬ ਧਰਮ ਸੰਮੇਲਨ ਕੀਤਾ। ਦਾਸ ਉਥੇ ਰਹਿੰਦਾ ਹੈ। ਉਥੇ ਚਾਲੀ ਫ਼ੀਸਦੀ ਜੈਨੀ ਰਹਿੰਦੇ ਨੇ। ਉਂਜ ਵੀ ਰਾਜਸਥਾਨ ਵਿਚ ਇਹਨਾਂ ਦੀ ਆਬਾਦੀ ਕਾਫ਼ੀ ਹੈ। ਇਹ ਕੁਝ ਸਾਲਾਂ ਤੋਂ ਬਹੁਤ ਵਿਆਪਕ ਪੱਧਰ 'ਤੇ ਸਰਬ ਧਰਮ ਸੰਮੇਲਨ ਕਰਦੇ ਨੇ। ਸਰਬ ਧਰਮ ਸੰਮੇਲਨ ਤੋਂ ਭਾਵ ਇਹ ਹੈ ਕਿ ਜਿਤਨੇ ਵੀ ਚੋਟੀ ਦੇ ਧਰਮ ਨੇ, ਉਹਨਾਂ ਧਰਮਾਂ ਦੇ ਵਕਤਿਆਂ ਨੂੰ ਉਹ ਬੁਲਾਉਂਦੇ ਨੇ, ਬਈ ਆਪਣੇ ਆਪਣੇ ਧਰਮ ਦੀ ਗੱਲ ਕਰੋ। ਕੋਈ ਪੰਜਾਹ ਕੁ ਸਾਲ ਤੋਂ ਹਿੰਦੋਸਤਾਨ ਵਿਚ ਇਹ ਸੰਮੇਲਨ ਵੱਖ ਵੱਖ ਬਰਾਦਰੀਆਂ ਦੀ ਤਰਫ਼ੋਂ ਹੁੰਦੇ ਨੇ, ਪਰ ਸਭ ਤੋਂ ਜ਼ਿਆਦਾ ਜੈਨੀਆਂ ਦੀ ਤਰਫ਼ੋਂ ਹੁੰਦੇ ਨੇ। ਬਿਲਕੁਲ ਨਾ ਮਾਤਰ ਜਾਂ ਹੈ ਈ ਨਹੀਂ, ਉਸ ਵਿਚ ਸਿੱਖ ਮਤ ਆ ਜਾਂਦਾ ਹੈ। ਇਹ ਨਹੀਂ ਕਰਦੇ, ਬਾਕੀ ਕਰਦੇ ਨੇ। ਖ਼ੈਰ !

ਸਿੱਖ ਧਰਮ ਦੀ ਤਰਫ਼ੋਂ ਦਾਸ ਨੂੰ ਵੀ ਬੁਲਾਇਆ ਗਿਆ। ਦੂਜਾ ਰਹਿੰਦਾ ਵੀ ਮੈਂ ਅਲਵਰ ਹੀ ਹਾਂ। ਸਾਰੇ ਉਹ ਪ੍ਰਤਿਸ਼ਟ ਬੰਦੇ ਆ ਗਏ ਕਿ ਤੁਸੀਂ ਸ਼ਾਮਿਲ ਹੋਣਾ ਹੈ। ਭਾਵੇਂ ਮੈਂ ਪਹਿਲਾਂ ਵੀ ਕਈ ਦਫ਼ਾ ਸ਼ਮੂਲੀਅਤ ਕਰ ਚੁੱਕਾ ਸੀ— ਰਾਇਪੁਰ, ਇੰਦੌਰ ਤੇ ਵੱਖ ਵੱਖ ਸ਼ਹਿਰਾਂ ਵਿਚ। ਪਰ ਦੇਖ ਕੇ ਮੈਨੂੰ ਹੈਰਾਨਗੀ ਹੋਈ ਕਿ ਦੇਸ਼ ਦੇ ਜਿਹੜੇ ਚੋਟੀ ਦੇ ਰਾਜਨੀਤਕ ਨੇ, ਉਹ ਚੀਫ਼ ਗੈਸਟ ਸਨ। ਮੁੱਖ

ਮਹਿਮਾਨ ਉਹ ਸਨ। ਤੇ ਹੋ ਰਿਹਾ ਹੈ ਸਰਬ ਧਰਮ ਸੰਮੇਲਨ। ਦੇਸ਼ ਦੇ ਜਿਹੜੇ ਸਭ ਤੋਂ ਚੋਟੀ ਦੇ ਨਾਮਵਰ ਰਾਜਨੀਤਕ ਨੇ, ਉਹਨਾਂ 'ਚੋਂ ਸਿਰਫ਼ ਇਕ ਦਾ ਹੀ ਮੈਂ ਨਾਮ ਲੈ ਦੇਵਾਂ—ਉਥੇ ਚੰਦਰ ਸ਼ੇਖ਼ਰ ਵੀ ਸੀ। ਬਾਕੀ ਦੇ ਸਾਰੇ ਵੀ ਸਨ। ਰਾਜਨੀਤੀ ਵਿਚ ਜੋ ਸਿਖਰ 'ਤੇ ਛਾਏ ਹੋਏ ਨੇ, ਇਹ ਸਾਰੇ ਬੁਲਾਏ ਹੋਏ ਨੇ। ਉਥੇ ਧਾਰਮਿਕ ਵਕਤੇ ਵੀ ਸਟੇਜ 'ਤੇ ਬੈਠੇ ਹੋਏ ਸਨ। ਅਨਾਊਂਸਰ ਇਹ ਕਹਿੰਦਾ ਹੈ ਕਿ ਸਰਬ ਧਰਮ ਸੰਮੇਲਨ ਤੋਂ ਬਾਅਦ, ਧਾਰਮਿਕ ਵਕਤਿਆਂ ਦੇ ਵਿਚਾਰਾਂ ਤੋਂ ਬਾਅਦ ਦੇਸ਼ ਦੀਆਂ ਜਿਹੜੀਆਂ ਪ੍ਰਤਿਸ਼ਟ ਹਸਤੀਆਂ ਨੇ, ਉਹ ਆਪਣੇ ਵਿਚਾਰ ਤੁਹਾਡੇ ਸਾਹਮਣੇ ਰੱਖਣਗੀਆਂ। ਮੈਂ ਇਹ ਸੁਣ ਕੇ ਹੈਰਾਨ ਹੋਇਆ ਕਿ ਸਿੱਖਾਂ ਦੀ ਤਰ੍ਹਾਂ ਇਹ ਵੀ ਇਸ ਪਾਸੇ ਪੈ ਗਏ! ਬਾਅਦ ਵਿਚ ਮੈਨੂੰ ਇੰਜ ਦਿੱਸਿਆ ਕਿ ਇਹ ਰਾਜਨੀਤਕ ਸੰਮੇਲਨ ਸੀ, ਸਰਬ ਧਰਮ ਸੰਮੇਲਨ ਨਹੀਂ ਸੀ, ਕਿਉਂਕਿ ਜੋ ਕੁਝ ਧਾਰਮਿਕ ਵਕਤਿਆਂ ਨੇ ਸੁਣਾਇਆ, ਬਾਅਦ ਵਿਚ ਉਹਦੇ 'ਤੇ ਸਾਰੀ ਰਾਜਨੀਤੀ ਛਾ ਗਈ। ਲੋਕੀਂ ਉਹੀ ਅਸਰ ਲੈ ਕੇ ਗਏ ਜੋ ਰਾਜਨੀਤਕ ਲੋਕਾਂ ਨੇ ਦਿੱਤਾ।

ਮੈਂ ਇਹ ਤਾਂ ਇਕ ਉਦਾਹਰਣ ਦਿੱਤਾ ਹੈ। ਜਿਤਨੇ ਸ਼ਕਤੀਸ਼ਾਲੀ ਧਾਰਮਿਕ ਅਸਥਾਨ ਸਾਡੇ ਕੋਲ ਨੇ, ਕਿਸੇ ਕੋਲ ਨਹੀਂ ਨੇ। ਬੜਾ ਸੋਹਣਾ ਇਤਿਹਾਸ ਹੈ ਅਤੇ ਇਹ ਸਾਰੇ ਅਸਥਾਨ ਹਿੰਦੋਸਤਾਨ ਵਿਚ ਫੈਲੇ ਹੋਏ ਨੇ। ਪਾਕਿਸਤਾਨ ਵਿਚ ਵੀ ਨੇ, ਬੰਗਲਾ ਦੇਸ਼ ਵਿਚ ਵੀ ਨੇ। ਅਫ਼ਗਾਨਿਸਤਾਨ ਵਿਚ ਵੀ ਨੇ। ਜਿਹਨਾਂ ਦੇ ਪਿੱਛੇ ਕੁਰਬਾਨੀਆਂ ਦਾ ਇਤਿਹਾਸ ਜੁੜਿਆ ਹੋਇਆ ਹੈ ਅਤੇ ਜਿਹਨਾਂ ਦਾ ਇਤਿਹਾਸ ਜ਼ਿੰਦਾ ਹੈ। ਗ਼ਜ਼ਬ ਦੀ ਗੱਲ ਹੈ ਕਿ ਐਸੇ ਸ਼ਕਤੀਸ਼ਾਲੀ ਕੇਂਦਰੀ ਅਸਥਾਨ ਰਾਜਨੀਤਕ ਲੋਕਾਂ ਦੇ ਹੱਥ ਵਿਚ ਨੇ। ਧਰਮ ਦੀ ਸ਼ਕਤੀ ਦੂਰ ਦੂਰ ਤੱਕ ਫੈਲ ਨਹੀਂ ਰਹੀ। ਐਸਾ ਹੋ ਨਹੀਂ ਰਿਹਾ ਕਿ ਲੋਕੀਂ ਲਾਭ ਉਠਾ ਸਕਣ।

## 38. ਅੰਨ੍ਹੀ ਸ਼ਰਧਾ ਠੋਕਰਾਂ ਖਾਵੇ

ਮੈਂ ਗੁਰਦੁਆਰਿਆਂ ਦੇ ਇਕੱਠ ਵਿਚ ਸਰੋਤਿਆਂ ਨੂੰ ਜ਼ਰੂਰ ਵੇਖਿਆ ਹੈ ਪਰ ਕਈਆਂ ਥਾਵਾਂ 'ਤੇ ਕਦੀ ਕਦੀ ਦੇਖਦਾਂ ਕਿ ਕਈ ਧਾਗਿਆਂ ਤਵੀਤਾਂ ਦੇ ਪੁਜਾਰੀ ਨੇ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ 'ਚ ਇਹ ਪਖੰਡ ਕਰੀ ਜਾਂਦੇ ਨੇ। ਮੈਂ ਇਸ ਤਰ੍ਹਾਂ ਦੇ ਸੈਂਕੜੇ ਸੰਤ ਮਹੰਤ ਦੇਖੇ ਨੇ, ਜਿਹਨਾਂ ਦਾ ਕੰਮ ਸਿਰਫ਼ ਧਾਗੇ ਤਵੀਤਾਂ 'ਤੇ ਹੀ ਚੱਲਦਾ ਹੈ ਅਤੇ ਉਹਨਾਂ ਦਾ ਇਸ਼ਟ ਦੇਵ ਸਿਰਫ਼ ਧਾਗਾ ਤਵੀਤ ਹੀ ਹੈ। ਕੋਈ ਗੁਰੂ ਗ੍ਰੰਥ ਸਾਹਿਬ ਨਹੀਂ, ਸ਼ਬਦ ਨਹੀਂ, ਗੁਰਮਤਿ ਨਹੀਂ। ਬਿਲਕੁਲ ਨਿਕੰਮੇ ਚੱਕਰਾਂ ਵਿਚ ਪਏ ਨੇ, ਜਿਥੋਂ ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸਾਨੂੰ ਕੱਢਿਆ ਸੀ, ਉਸੇ ਪਤਾਲ ਵਿਚ

ਇਹਨਾਂ ਲੋਕਾਂ ਨੇ ਫਿਰ ਸੁੱਟ ਦਿੱਤਾ ਹੈ। ਇਸ ਅਨਪੜ੍ਹ ਟੋਲੇ ਨੇ, ਜਿਹਨਾਂ ਨੂੰ ਗੁਰਬਾਣੀ ਦੀ ਕੋਈ ਸੂਝ ਸਮਝ ਨਹੀਂ ਸੀ।

ਮੈਂ ਇਲਾਹਾਬਾਦ ਵਿਚ ਵੇਖਿਆ ਕਿ ਇਕ ਸੰਤ ਉਥੇ ਧਾਗੇ ਤਵੀਤ ਵੰਡੇ ਪਿਆ। ਉਂਜ ਉਹ ਨੇਤਰਹੀਣ ਸੀ ਤੇ ਪਿਸਟਲ ਦੋ ਪਾਏ ਹੋਏ। ਮੈਂ ਕਿਹਾ ਕਿ ਇਹ ਮਾਰੇਗਾ ਤਾਂ ਆਪਣੇ ਚੇਲਿਆਂ ਨੂੰ ਹੀ ਮਾਰੇਗਾ, ਹੋਰ ਕਿਸ ਨੂੰ ਮਾਰੇਗਾ! ਪਿਛਲੇ ਦਿਨੀਂ ਨਿਹੰਗ ਸਿੰਘ ਉਸ ਨੂੰ ਟੱਕਰੇ ਤਾਂ ਹੀ ਸਿੱਧਾ ਹੋਇਆ, ਉਂਜ ਨਹੀਂ ਸੀ ਹੁੰਦਾ। ਮੈਂ ਤਾਂ ਉਹਦੇ ਨਾਲ ਵਿਚਾਰਾਂ ਹੀ ਕਰਨੀਆਂ ਸਨ ਤਾਂ ਕਿ ਉਹ ਪਖੰਡ ਛੱਡੇ।

ਮੈਂ ਕੀ ਦੇਖਿਆ ਕਿ ਇੰਨੇ ਨੂੰ ਇਕ ਮਾਤਾ ਉਹਦੇ ਕੋਲ ਆਈ ਤੇ ਉਸ ਨੇ ਉਸ ਨੂੰ ਮੱਥਾ ਟੇਕਿਆ। ਫਿਰ ਕਹਿਣ ਲੱਗੀ—ਸੰਤ ਜੀ! ਮੇਰੇ ਮੱਥੇ ਵਿਚ ਹਮੇਸ਼ਾ ਪੀੜ ਰਹਿੰਦੀ ਹੈ। ਤੁਸੀਂ ਕੋਈ ਬਖ਼ਸ਼ਿਸ਼ ਕਰੋ ਤਾਂ ਮੈਂ ਵਿੱਚੇ ਹੀ ਬੋਲ ਪਿਆ, ਮੈਂ ਕਿਹਾ—ਮਾਂ! ਤੈਨੂੰ ਮੱਥੇ ਵਿਚ ਪੀੜ ਰਹਿੰਦੀ ਹੈ! ਫਿਰ ਕਿਸੇ ਵੈਦ ਕੋਲ ਜਾਹ। ਕਿਸੇ ਡਾਕਟਰ ਕੋਲ ਜਾਹ। ਕਹਿਣ ਲੱਗੀ—ਗਿਆਨੀ ਜੀ! ਤੁਹਾਡੇ ਨਾਲ ਗੱਲ ਨਹੀਂ, ਮੈਂ ਸੰਤਾਂ ਨਾਲ ਗੱਲ ਕਰ ਰਹੀ ਹਾਂ। ਮੈਂ ਵਿਅੰਗ ਨਾਲ ਆਖਿਆ—ਫਿਰ ਤੇਰੀ ਮਰਜ਼ੀ! ਤੂੰ ਕਰ ਸੰਤਾਂ ਨਾਲ ਈ ਗੱਲ। ਉਸ ਸੰਤ ਨੇ ਜੇਬ ਵਿੱਚੋਂ ਇਕ ਕਾਗ਼ਜ਼ ਕੱਢਿਆ, ਉਹਦੇ ਉੱਤੇ ਕਾਲਾ ਧਾਗਾ ਲਪੇਟਿਆ ਤੇ ਮਾਈ ਨੂੰ ਕਿਹਾ ਕਿ ਇਹਨੂੰ ਤਾਂਬੇ ਵਿਚ ਮੜ੍ਹ ਕੇ ਗਲ ਵਿਚ ਪਾ ਲਵੀਂ। ਪੀੜਾ ਦੂਰ ਹੋ ਜਾਵੇਗੀ। ਮੈਨੂੰ ਅਸਲੀਅਤ ਦਾ ਪਤਾ ਸੀ। ਜਿਉਂ ਹੀ ਮਾਤਾ ਉਥੋਂ ਚਲੀ ਗਈ ਤਾਂ ਮੈਂ ਕਿਹਾ—ਸੰਤ ਜੀ! ਤੁਹਾਨੂੰ ਜਦ ਮੱਥੇ ਵਿਚ ਪੀੜ ਹੁੰਦੀ ਹੈ ਤਾਂ ਤੁਸੀਂ ਸੈਰੀਡੋਨ ਤੇ ਐਸਪਰੀਨ ਦੀ ਗੋਲੀ ਖਾਂਦੇ ਓ, ਪਰ ਉਹਨੂੰ ਧਾਗੇ ਤਵੀਤ ਦਿੰਦੇ ਓ। ਕਹਿਣ ਲੱਗਾ—ਤੂੰ ਗਿਆਨੀ ਸਿੰਘ ਏਂ, ਤੈਨੂੰ ਕੱਖ ਨਹੀਂ ਪਤਾ। ਮੈਂ ਕਿਹਾ—ਰੱਬ ਇਹੋ ਜਿਹਾ ਮੈਨੂੰ ਬਣਾਵੇਂ ਹੀ ਨਾ। ਮੈਂ ਇਹੋ ਜਿਹਾ ਬਣਨਾ ਹੀ ਨਹੀਂ।

ਜਗਤ ਅੰਦਰ ਐਸਾ ਹੀ ਝੂਠ ਚੱਲਦਾ ਪਿਆ ਹੈ। ਐਸਾ ਨਾ ਸਮਝਣਾ ਕਿ ਅਸੀਂ ਬੌਧਿਕ ਤੌਰ 'ਤੇ ਬਹੁਤ ਤਰੱਕੀ ਕਰ ਗਏ ਹਾਂ! ਹਿੰਦੋਸਤਾਨ ਤੋਂ ਬਾਹਰ ਵੀ ਮੈਂ ਬਹੁਤ ਜ਼ਿਆਦਾ ਪਖੰਡ ਦੇਖਿਆ। ਇਸ ਤਰ੍ਹਾਂ ਦੇ ਵਹਿਮ ਹੁੰਦੇ ਬਹੁਤ ਦੇਖੇ ਨੇ। ਇਸ ਤਰ੍ਹਾਂ ਦੀਆਂ ਗ਼ਲਤ ਗੱਲਾਂ ਬਹੁਤ ਦੇਖੀਆਂ ਨੇ। ਉਸੇ ਸੰਤ ਨੂੰ ਮੈਂ ਫਿਰ ਰਾਂਚੀ ਵੇਖ ਲਿਆ। ਉਥੇ ਉਹਦੇ ਕੋਲ ਇਕ ਪਤੀ ਪਤਨੀ ਆਏ। ਉਹ ਅਧਖੜ ਉਮਰ ਦੇ ਹੋ ਗਏ ਸਨ। ਉਹਨਾਂ ਦੇ ਘਰ ਕੋਈ ਔਲਾਦ ਨਹੀਂ ਸੀ। ਉਹ ਉਹਦੇ ਅੱਗੇ ਜੋਦੜੀ ਕਰਨ ਲੱਗ ਪਏ ਕਿ ਸੰਤ ਜੀ! ਸਾਡੇ ਘਰ ਕੋਈ ਔਲਾਦ ਨਹੀਂ ਹੈ। ਸੰਤਾਂ ਨੇ ਉਹੀ ਕਾਗ਼ਜ਼ ਤੇ ਉਹੀ ਕਾਲਾ ਧਾਗਾ ਉਸ ਨੂੰ ਵੀ ਦਿੱਤਾ, ਜੋ ਸਾਰੀਆਂ ਬਿਮਾਰੀਆਂ ਦਾ ਇੱਕੋ ਹੀ ਇਲਾਜ ਰੱਖਿਆ

ਹੋਇਆ ਸੀ। ਉਹਨਾਂ ਨੂੰ ਦੇ ਕੇ ਕਹਿਣ ਲੱਗਾ ਕਿ ਇਹਨੂੰ ਸੋਨੇ ਵਿਚ ਮੜ੍ਹ ਕੇ ਗਲ ਵਿਚ ਪਾ ਲੈਣਾ। ਪਹਿਲੀ ਮਾਈ ਦਾ ਜ਼ਰਾ ਮਾਮੂਲੀ ਰੋਗ ਸੀ, ਉਹਨੂੰ ਤਾਂਬੇ 'ਚ ਮੜ੍ਹ ਕੇ ਗਲੇ ਪਾਉਣ ਲਈ ਇਹਨੇ ਆਖਿਆ ਤੇ ਇਹ ਜ਼ਰਾ ਖ਼ਾਸ ਰੋਗ ਸੀ ਤਾਂ ਇਹਨੂੰ ਸੋਨੇ 'ਚ ਮੜ੍ਹਾਉਣ ਲਈ ਆਖ ਦਿੱਤਾ ਅਤੇ ਜਿਉਂ ਹੀ ਉਹ ਚਲੇ ਗਏ ਤਾਂ ਫਿਰ ਮੈਨੂੰ ਕਹਿਣਾ ਪਿਆ, ਹਾਲਾਂਕਿ ਉਹ ਔਖਾ ਮੇਰੇ 'ਤੇ ਬੜਾ ਸੀ। ਕਹਿਣ ਲੱਗਾ ਕਿ ਗਿਆਨੀ ਜੀ! ਤੂੰ ਇਥੇ ਵੀ ਆ ਗਿਐਂ! ਮੈਂ ਕਿਹਾ—ਹਾਂ, ਮੈਂ ਇਥੇ ਵੀ ਹਾਂ। ਸੁਭਾਵਿਕ ਮੈਂ ਪੁੱਛ ਲਿਆ ਕਿ ਇਹਨਾਂ ਦੇ ਘਰ ਔਲਾਦ ਹੋ ਜਾਣੀ ਐ? ਕਹਿੰਦੈ—ਹੋ ਜਾਣੀ ਹੈ। ਮੈਂ ਕਿਹਾ—ਜਿਹੜੀਆਂ ਮੁਰ਼ਗੀਆਂ ਨੇ, ਸੂਰ ਨੇ, ਕੁੱਤੇ ਨੇ, ਇਹਨਾਂ ਨੂੰ ਵੀ ਤੁਸੀਂ ਧਾਗੇ ਤਵੀਤ ਦਿੰਦੇ ਓ! ਇਹਨਾਂ ਦੇ ਵੀ ਦਸ ਦਸ ਬੱਚੇ ਹੋ ਜਾਂਦੇ ਨੇ। ਇਹਨੂੰ ਕੌਣ ਦੱਸੇ:

**ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥** *(ਜਪੁ ਜੀ, ਪੰਨਾ 7)*

ਇਹ ਤਾਂ ਜਨਮ ਮਰਨ ਕਰਤਾਰ ਦੇ ਹੱਥ ਵਿਚ ਹੈ। ਜੇ ਤੇਰੇ ਵਰਗਿਆਂ ਦੇ ਹੱਥ ਵਿਚ ਹੈ ਤਾਂ ਕਰਤਾਰ ਦੀ ਪੂਜਾ ਦੀ ਕੋਈ ਲੋੜ ਹੀ ਨਹੀਂ। ਫਿਰ ਈਸ਼ਵਰ ਬੇਮਾਇਨੀ ਹੋ ਜਾਂਦਾ ਹੈ। ਜੇਕਰ ਜਨਮ ਮਰਨ ਮਨੁੱਖ ਦੇ ਹੱਥ ਵਿਚ ਹੈ। ਦੋ ਹੀ ਚੀਜ਼ਾਂ ਨੇ ਜੋ ਸਾਡੇ ਵੱਸ ਨਹੀਂ। ਅਸੀਂ ਆਪਣੀ ਮਰਜ਼ੀ ਦੇ ਮੁਤਾਬਿਕ ਨਹੀਂ ਜੰਮੇ। ਕੋਈ ਕਹਿ ਸਕਦਾ ਹੈ ਕਿ ਮੈਂ ਆਪਣੀ ਮਰਜ਼ੀ ਮੁਤਾਬਿਕ ਮਾਂ ਬਾਪ ਨੂੰ ਚੁਣਿਆ ਤੇ ਜੰਮਿਆ ਹਾਂ! ਕੋਈ ਨਹੀਂ ਮਰਜ਼ੀ ਮੁਤਾਬਿਕ ਜੰਮਿਆ। ਜੇ ਮਰਜ਼ੀ ਦੇ ਮੁਤਾਬਿਕ ਜੰਮੇ ਨਹੀਂ ਤਾਂ ਮਰਜ਼ੀ ਦੇ ਮੁਤਾਬਿਕ ਮਰਾਂਗੇ ਵੀ ਨਹੀਂ।

**ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥**

ਜਿਸ ਦਿਨ ਜਨਮ ਤੇ ਮਰਨ ਸਾਡੇ ਵੱਸ ਵਿਚ ਹੋ ਗਿਆ, ਉਸੇ ਦਿਨ ਪੱਕੀ ਤੌਰ 'ਤੇ ਨਾਸਤਿਕਤਾ ਹੋਵੇਗੀ। ਰੱਬ ਦੀ ਕੋਈ ਲੋੜ ਨਹੀਂ ਰਹੇਗੀ, ਪਰਮਾਤਮਾ ਦੀ ਕੋਈ ਲੋੜ ਨਹੀਂ ਰਹੇਗੀ।

ਜਦ ਮੈਂ ਉਸ ਨੂੰ ਇਹ ਗੱਲ ਕਹੀ ਤਾਂ ਉਹ ਕਹਿਣ ਲੱਗਾ ਕਿ ਇਹ ਤਾਂ ਦਿਮਾਗ਼ੀ ਢਕੌਂਸਲੇ ਨੇ, ਤੁਹਾਨੂੰ ਕੁਝ ਪਤਾ ਹੀ ਨਹੀਂ। ਮੈਂ ਕਿਹਾ—ਹੱਛਾ! ਇਹ ਤੈਨੂੰ ਦਿਮਾਗ਼ੀ ਢਕੌਂਸਲੇ ਲੱਗਦੇ ਨੇ, ਕੋਈ ਤੈਨੂੰ ਸਿੱਧਾ ਕਰ ਦੇਵੇਗਾ। ਫਿਰ ਪਠਾਨਕੋਟ ਵਿਚ ਹੋ ਗਈ ਗੱਲ। ਹੁਣ ਨਹੀਂ ਕਰਦਾ। ਹੁਣ ਇਸ ਤਰ੍ਹਾਂ ਦੀਆਂ ਗੱਲਾਂ ਨਹੀਂ ਕਰਦਾ।

## 39. ਮੋਹ ਹੀ ਪ੍ਰੇਮ ਬਣਦਾ ਹੈ

ਪ੍ਰੇਮ ਹੀ ਈਸ਼ਵਰ ਤੱਕ ਪਹੁੰਚਾਉਂਦਾ ਹੈ। ਮੋਹ ਬੀਜ ਹੈ ਤੇ ਬੀਜ ਤੋਂ ਹੀ ਬੂਟਾ ਅੰਕੁਰ ਹੋ ਕੇ ਫਲੀਭੂਤ ਹੁੰਦਾ ਹੈ। ਯੂਰਪ ਦੀ ਦੁਨੀਆਂ ਅੰਦਰ ਨਾ ਮੋਹ

ਹੈ ਨਾ ਪ੍ਰੇਮ ਹੈ। ਕੋਈ ਪਰਿਵਾਰ ਦੀ ਕਸ਼ਿਸ਼ ਨਹੀਂ ਰਹੀ। ਪਰਿਵਾਰ ਟੁੱਟ ਗਏ ਨੇ, ਬੱਚੇ ਗੌਰਮਿੰਟ ਪਾਲਦੀ ਪਈ ਹੈ।

ਮੈਂ ਇਹ ਸਾਰਾ ਨਿਜ਼ਾਮ ਦੇਖ ਕੇ ਦੰਗ ਰਹਿ ਗਿਆ। ਪਰਿਵਾਰਾਂ ਦੀ ਕਸ਼ਿਸ਼ ਨਹੀਂ ਰਹੀ। ਪ੍ਰੇਚੈਸਟਰ ਵਿਚ ਇਕ ਪਾਦਰੀ ਵੀ ਸ਼ਾਮ ਦੇ ਵਕਤ ਗੁਰਦੁਆਰੇ ਆਉਂਦਾ ਸੀ। ਉਥੇ ਸ਼ਾਮ ਨੂੰ ਕਥਾ ਹੁੰਦੀ ਸੀ ਤੇ ਸਵੇਰੇ ਦਾਸ ਹੋਰ ਕਿਸੇ ਥਾਂ 'ਤੇ ਕਰਦਾ ਸੀ। ਮੈਂ ਉਥੋਂ ਦੇ ਗ੍ਰੰਥੀ ਸਿੰਘ ਨੂੰ ਪੁੱਛਿਆ ਕਿ ਇਹਨੂੰ ਪੰਜਾਬੀ ਸਮਝ 'ਚ ਆਉਂਦੀ ਏ? ਗ੍ਰੰਥੀ ਸਿੰਘ ਕਹਿਣ ਲੱਗਾ ਕਿ ਇਹ ਹਿੰਦੋਸਤਾਨ 'ਚ ਕਾਫ਼ੀ ਸਮਾਂ ਅੰਬਾਲੇ ਰਿਹਾ ਹੈ, ਇਹਨੂੰ ਸਮਝ ਆਉਂਦੀ ਹੈ। ਗੱਲ ਨੂੰ ਸਮਝਦਾ ਹੈ। ਫਿਰ ਉਸ ਨਾਲ ਮੇਰੀ ਸਹਿਜੇ ਸਹਿਜੇ ਦੋਸਤੀ ਵੀ ਹੋ ਗਈ। ਇਕ ਦਿਨ ਉਹ ਮੈਨੂੰ ਚਰਚ ਵੀ ਲੈ ਗਿਆ ਅਤੇ ਰੋਜ਼ ਇਧਰ ਵੀ ਆਉਂਦਾ ਰਿਹਾ। ਸੁਭਾਵਿਕ ਪਰਿਵਾਰ ਦੀਆਂ ਗੱਲਾਂ ਉਹਨੇ ਛੇੜ ਲਈਆਂ। ਮੈਥੋਂ ਵੀ ਪੁੱਛਣ ਲੱਗਿਆ ਤੇ ਮੈਂ ਸੋਚਿਆ ਕਿ ਜਦ ਇਸ ਨੇ ਹੁਣ ਏਨਾ ਪੁੱਛ ਲਿਆ ਹੈ ਤਾਂ ਮੈਂ ਵੀ ਪੁੱਛ ਲਵਾਂ। ਮੈਂ ਜਦ ਉਸ ਦੇ ਬੱਚਿਆਂ ਬਾਰੇ ਪੁੱਛਿਆ ਤਾਂ ਕਹਿਣ ਲੱਗਾ—ਦੋ ਲੜਕੇ ਹੈਗੇ ਸਨ ਪਰ ਸੋਲਾਂ ਸਾਲ ਹੋ ਗਏ, ਪਤਾ ਨਹੀਂ ਕਿਥੇ ਚਲੇ ਗਏ! ਕੋਈ ਚਿੱਠੀ ਵਗ਼ੈਰਾ ਨਹੀਂ ਆਈ। ਤੇ ਮੈਂ ਸੁਭਾਵਿਕ ਪੁੱਛ ਲਿਆ ਕਿ ਤੁਹਾਨੂੰ ਯਾਦ ਨਹੀਂ ਆਉਂਦੇ? ਕਹਿਣ ਲੱਗਾ ਕਿ ਅਸੀਂ ਕੋਈ ਹਿੰਦੋਸਤਾਨੀ ਨਹੀਂ ਆਂ, ਕੋਈ ਜਜ਼ਬਾਤੀ ਨਹੀਂ ਹਾਂ, ਭਾਵੁਕ ਨਹੀਂ ਹਾਂ, ਐਵੇਂ ਰੋਈਏ ਪਿੱਟੀਏ। ਇਹ ਉਸ ਦੇ ਸਪੱਸ਼ਟ ਲਫ਼ਜ਼ ਸਨ।

ਉਥੇ ਇਕਦਮ ਮੈਨੂੰ ਖ਼ਿਆਲ ਆਇਆ ਕਿ ਜਦ ਮੋਹ ਹੀ ਨਹੀਂ ਰਿਹਾ ਤਾਂ ਪ੍ਰੇਮ ਕਿਥੇ! ਗੁਰੂ ਅਮਰਦਾਸ ਜੀ ਮਹਾਰਾਜ ਕਹਿੰਦੇ ਨੇ:

**ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ॥**

*(ਰਾਮਕਲੀ ਮਹਲਾ ੩ ਅਨੰਦੁ, ਪੰਨਾ 918)*

ਸਦਕੇ ਜਾਂਦੇ ਹਾਂ ਉਸ ਪਰਮਾਤਮਾ ਤੋਂ ਜਿਸ ਨੇ ਮੋਹ ਵਿਚ ਇਤਨੀ ਮਿਠਾਸ ਪਾ ਦਿੱਤੀ। ਜੇ ਨਾ ਹੁੰਦੀ ਤਾਂ ਬੱਚਿਆਂ ਦੀ ਪਾਲਣਾ ਹੋ ਹੀ ਨਹੀਂ ਸੀ ਸਕਦੀ। ਬੱਚੇ ਨੇ ਤੜਪ ਤੜਪ ਕੇ ਮਰ ਜਾਣਾ ਸੀ, ਕਿਸ ਮਾਂ ਨੇ ਦੁੱਧ ਪਿਲਾਣਾ ਸੀ? ਕਿਸ ਨੇ ਉਸ ਦੇ ਕੱਪੜੇ ਬਦਲਣੇ ਸਨ? ਕਿਸ ਨੇ ਉਸ ਦਾ ਮਲ ਮੂਤਰ ਸਾਫ਼ ਕਰਨਾ ਸੀ, ਜੇਕਰ ਮੋਹ ਨਾ ਹੁੰਦਾ। ਜੇਕਰ ਇਹ ਮੋਹ ਪ੍ਰੇਮ ਬਣ ਜਾਏ ਤਾਂ ਸੰਸਾਰ ਦੇ ਸਾਰੇ ਬੱਚੇ ਆਪਣੇ ਨੇ। ਮੋਹ ਕਰਕੇ ਆਪਣਾ ਬੱਚਾ ਆਪਣਾ ਹੈ ਤੇ ਪ੍ਰੇਮ ਕਰਕੇ ਸਾਰੇ ਬੱਚੇ ਆਪਣੇ ਨੇ। ਮੋਹ ਦਾ ਸਫ਼ਰ ਪ੍ਰੇਮ ਦੀ ਤਰਫ਼ ਹੋਣਾ ਹੀ ਚਾਹੀਦੈ, ਜੈਸੇ ਬੀਜ ਬੂਟੇ ਦਾ ਰੂਪ ਬਣਾ ਲੈਂਦਾ ਹੈ।

# 40. ਮਨੁੱਖ ਮੌਤ ਤੋਂ ਵੀ ਮੌਤ ਦਾ ਸੰਦੇਸ਼ ਨਹੀਂ ਲੈਂਦਾ

ਅਰਥੀਆਂ ਤਾਂ ਰੋਜ਼ ਸ਼ਮਸ਼ਾਨ ਘਾਟ ਜਾ ਰਹੀਆਂ ਨੇ ਪਰ ਮਨੁੱਖ ਇਸ ਰਾਹੀਂ ਵੀ ਕੋਈ ਅੰਤਿਮ ਸਮੇਂ ਦਾ ਸੰਦੇਸ਼ ਨਹੀਂ ਲੈਂਦਾ। ਜਿਸ ਦਿਨ ਮੈਂ ਬੈਂਕੋਕ ਆ ਰਿਹਾ ਸੀ ਤਾਂ ਇਕ ਦਿਨ ਪਹਿਲੇ ਮੈਨੂੰ ਸ਼ਮਸ਼ਾਨ ਘਾਟ ਜਾਣਾ ਪੈ ਗਿਆ। ਕਿਸੇ ਨਿਕਟਵਰਤੀ ਦੀ ਖ਼ਬਰ ਮਿਲੀ, ਬਈ ਉਹ ਸ਼ਮਸ਼ਾਨ ਘਾਟ 'ਤੇ ਪਹੁੰਚਾਏ ਗਏ ਨੇ, ਅਸੀਂ ਵੀ ਪਹੁੰਚੇ। ਜਮੁਨਾ ਦੇ ਕੰਢੇ ਦਿੱਲੀ ਦਾ ਨਿਗਮ ਬੋਧ ਘਾਟ ਐਸਾ ਹੈ ਕਿ ਸੌ ਡੇਢ ਸੌ ਮੁਰਦੇ ਹਰ ਵਕਤ ਜਲਦੇ ਹੀ ਪਏ ਹੁੰਦੇ ਨੇ। ਦਿੱਲੀ ਦੀ ਬਹੁਤ ਵੱਡੀ ਆਬਾਦੀ ਹੈ, ਕੋਈ ਕਰੋੜ ਦੇ ਲਗਭਗ ਹੈ। ਬਹੁਤ ਜ਼ਿਆਦਾ ਚਿਤਾਵਾਂ ਉਥੇ ਮੈਂ ਜਲਦੀਆਂ ਹੋਈਆਂ ਦੇਖੀਆਂ। ਸੰਧਿਆ ਦਾ ਸਮਾਂ ਹੋ ਗਿਆ ਸੀ। ਐਸਾ ਸਿਲਸਿਲਾ ਮੈਂ ਦੇਖਿਆ। ਪਰ ਆਪ ਸੁਣ ਕੇ ਹੈਰਾਨ ਹੋਵੋਗੇ ਕਿ ਉਸ ਸ਼ਮਸ਼ਾਨ ਘਾਟ ਦੇ ਜਿਹੜੇ ਮੁਲਾਜ਼ਮ ਸਨ, ਉਹ ਇਕ ਪਾਸੇ ਬੈਠ ਕੇ ਤਾਸ਼ ਖੇਡਦੇ ਪਏ ਸਨ। ਫਿਰ ਠੱਠਾ ਮਸ਼ਕਰੀ ਵੀ ਕਰ ਰਹੇ ਸਨ। ਮੈਂ ਕਿਹਾ ਕਿ ਹੁਣ ਕਬੀਰ ਜੀ ਵਾਲੀ ਸਿਆਣਪ ਇਹਨਾਂ ਨੂੰ ਕਿਥੋਂ ਆਵੇ :

**ਕਬੀਰ ਹਾਡ ਜਰੇ ਜਿਉ ਲਾਕਰੀ ਕੇਸ ਜਰੇ ਜਿਉ ਘਾਸੁ ॥**
**ਇਹੁ ਜਗੁ ਜਰਤਾ ਦੇਖਿ ਕੈ ਭਇਓ ਕਬੀਰੁ ਉਦਾਸੁ ॥**

*(ਸਲੋਕ ਕਬੀਰ ਜੀ, ਪੰਨਾ 1366)*

ਉਦਾਸ ਹੋ ਗਿਆ ਹਾਂ ਇਸ ਸਰੀਰ ਤੋਂ। ਇਹ ਤਾਂ ਜਲ ਰਿਹੈ। ਹੱਡੀਆਂ ਇੰਜ ਜਲਦੀਆਂ ਪਈਆਂ ਨੇ ਜਿਵੇਂ ਲੱਕੜਾਂ ਹੋਵਣ। ਕੇਸ ਇੰਜ ਜਲਦੇ ਨੇ ਜਿਵੇਂ ਘਾਸ ਜਲਦਾ ਹੋਵੇ। ਮੈਂ ਤਾਂ ਉਦਾਸ ਹੋ ਗਿਆਂ।

ਪਰ ਇਥੇ ਤਾਂ ਜਿਹੜੇ ਜਲਾਣ ਵਾਸਤੇ ਵੀ ਆਏ ਨੇ, ਉਹਨਾਂ ਵਿੱਚੋਂ ਵੀ ਅੱਧੇ ਠੱਠੇ ਮਸ਼ਕਰੀ ਵਿਚ ਰੁੱਝੇ ਹੋਏ ਨੇ। ਕੋਈ ਕਿਧਰੇ ਖੜਾ ਹੈ, ਕੋਈ ਕਿਧਰੇ ਖੜਾ ਹੈ ਅਤੇ ਵਪਾਰ ਦੀਆਂ ਗੱਲਾਂ ਵੀ ਚੱਲ ਰਹੀਆਂ ਸਨ। ਮੈਨੂੰ ਥੋੜਾ ਜਿਹਾ ਖੋਜ ਕਰਨ ਦਾ ਸ਼ੌਕ ਹੁੰਦਾ ਹੈ। ਮੈਂ ਇਧਰ ਉਧਰ ਘੁੰਮਣ ਵੀ ਲੱਗ ਪਿਆ। ਜਦੋਂ ਜਲਾਉਣ ਦੀ ਰਸਮ ਪੂਰੀ ਹੋ ਗਈ ਤਾਂ ਮੈਂ ਵੇਖਿਆ ਕਿ ਲੋਕ ਆਪਣੀਆਂ ਦੁਨਿਆਵੀ ਗੱਲਾਂ ਵਿਚ ਮਸਰੂਫ਼ ਸਨ। ਜੋ ਮਰਿਆ ਹੈ, ਉਹਦੇ ਲਈ ਤਾਂ ਰਸਮੀ ਤੌਰ 'ਤੇ ਆਏ ਹਨ, ਪਰ ਜਿਹਨਾਂ ਦਾ ਉਹ ਬੰਦਾ ਸੀ, ਉਹ ਮੈਂ ਮੋਹ ਵਿਚ ਗਰੱਸੇ ਹੋਏ ਸੋਗ ਗਵਾਰ ਵੀ ਦੇਖੇ। ਰੋਂਦੇ ਹੋਏ ਵੀ ਦੇਖੇ। ਉਦੋਂ ਮੈਨੂੰ ਖ਼ਿਆਲ ਆਇਆ ਕਿ ਇਹ ਜੋ ਜ਼ਾਰੋ-ਜ਼ਾਰ ਰੋ ਰਹੇ ਨੇ, ਇਹਨਾਂ ਦੇ ਮਨਾਂ 'ਤੇ ਮੋਹ ਦੀ ਮੋਹਰ ਲੱਗੀ ਹੋਈ ਹੈ ਕਿ ਇਹ ਮੇਰਾ ਹੈ, ਪਰ ਜਿਹੜੇ ਠੱਠਾ ਮਸ਼ਕਰੀ ਕਰਦੇ ਪਏ ਸਨ ਤੇ ਸ਼ਮਸ਼ਾਨ ਘਾਟ ਵਿਚ ਵੀ ਵਪਾਰ ਦੀਆਂ ਗੱਲਾਂ ਕਰਦੇ ਪਏ ਨੇ, ਇਹ ਆਏ ਨੇ— ਗੁਆਂਢੀ ਹੋਣਗੇ ਜਾਂ ਦੂਰ ਦੇ ਕੋਈ ਸੰਬੰਧੀ ਹੋਣਗੇ! ਮੋਹ ਨਹੀਂ ਹੋਵੇਗਾ।

# 41. ਜ਼ਿੰਦਗੀ ਅੰਦਰ ਪੁਰਾਣਾਪਨ ਤੇ ਤਾਜ਼ਗੀ

ਸੰਸਾਰ ਵਿਚ ਐਸਾ ਕੁਝ ਵੀ ਨਹੀਂ ਹੈ ਜੋ ਪੁਰਾਣਾ ਨਾ ਹੋਵੇ, ਮਨ ਕਿਤੇ ਵੀ ਨਹੀਂ ਟਿਕਦਾ। ਜੋ ਨਹੀਂ ਮਿਲਿਆ—ਨਵਾਂ ਹੈ, ਮਿਲਦਿਆਂ ਹੀ ਪੁਰਾਣਾ ਹੋ ਗਿਆ। ਜੋ ਨਹੀਂ ਵੇਖਿਆ—ਨਵਾਂ ਹੈ, ਵੇਖਦਿਆਂ ਹੀ ਪੁਰਾਣਾ ਹੋ ਜਾਂਦਾ ਹੈ। ਜੋ ਨਹੀਂ ਸੁਣਿਆ—ਨਵਾਂ ਹੈ, ਸੁਣਦਿਆਂ ਹੀ ਪੁਰਾਣਾ ਹੋ ਜਾਂਦਾ ਹੈ। ਮਨ ਨੂੰ ਨਿਤ ਨਵਾਂ ਚਾਹੀਦਾ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ ਕਿ ਇਕ ਹੈ ਜੋ ਕਦੇ ਪੁਰਾਣਾ ਨਹੀਂ ਹੁੰਦਾ:

**ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ ॥**

*(ਧਨਾਸਰੀ ਮਹਲਾ ੧, ਪੰਨਾ 660)*

ਭਗਤ ਕਹਿੰਦੇ ਨੇ—ਇਕ ਦਿਨ ਦੀ ਗੱਲ ਨਹੀਂ, ਇਕ ਸੈਕਿੰਡ ਦੀ ਹੈ, ਪਹਿਲੇ ਜੋ ਰਸ ਆਇਆ ਹੈ, ਦੂਜੇ ਸੈਕਿੰਡ ਵਿਚ ਰਸ ਕੁਝ ਹੋਰ ਹੋ ਜਾਂਦਾ ਹੈ ਅਤੇ ਉਹ ਰਸ ਵੱਧਦਾ ਹੀ ਜਾਂਦਾ ਹੈ, ਉਹ ਸਾਹਿਬ ਨਿਤ ਨਵਾਂ ਹੈ। ਕਿਸੇ ਵੀ ਕਵਿਤਾ ਜਾਂ ਸੰਗੀਤ ਦੀ ਧੁਨ ਨੂੰ ਪਹਿਲੇ ਸੁਣਦਿਆਂ ਜੋ ਰਸ ਹੋਵੇਗਾ, ਉਸ ਨੂੰ ਬਾਰ ਬਾਰ ਸੁਣਨ ਨਾਲ ਰਸ ਖੋਹ ਜਾਵੇਗਾ। ਪਰ ਬਾਰ ਬਾਰ ਜਪਦਿਆਂ ਹੀ ਰਸ ਵੱਧਦਾ ਜਾਂਦਾ ਹੈ, ਕਿਉਂਕਿ ਸਾਹਿਬ ਤਾਂ ਨਿਤ ਨਵਾਂ ਹੈ। ਸਾਹਿਬ ਪਦਾਰਥ ਨਹੀਂ—ਪਰਮਾਤਮਾ ਹੈ।

ਕੁਝ ਚੋਟੀ ਦੇ ਮਹਾਨ ਸ਼ਾਇਰਾਂ ਨੇ ਖ਼ੁਦਕਸ਼ੀ ਵੀ ਕਰ ਲਈ। ਜੈਸੇ ਨੰਦ ਲਾਲ ਨੂਰਪੁਰੀ ਨੇ। ਕੁਝ ਸਾਲ ਪਹਿਲੇ ਮਹਾਨ ਸ਼ਾਇਰ ਪਿਆਰਾ ਸਿੰਘ ਰੌਸ਼ਨ ਨੇ ਵੀ, ਜੋ ਅੰਮ੍ਰਿਤਸਰ ਦਾ ਰਹਿਣ ਵਾਲਾ ਸੀ। ਮੈਨੂੰ ਕਈਆਂ ਨੇ ਆ ਕੇ ਗਿਲਾ ਕੀਤਾ, ਕਿਉਂਕਿ ਪੰਦਰਾਂ ਕੁ ਸਾਲਾਂ ਤੋਂ ਉਹ ਮੇਰੇ ਨਾਲ ਚੱਲਦਾ ਸੀ ਤੇ ਅੰਮ੍ਰਿਤਸਰ ਦਾ ਵਾਸੀ ਸੀ। ਬੜਾ ਵੱਡਾ ਚਿੱਤਰਕਾਰ ਸੀ ਤੇ ਕਵੀ ਸੀ। ਕਵੀ ਦਰਬਾਰਾਂ ਦੀ ਰੌਣਕ ਸੀ। ਸਾਰੇ ਜਾਣਦੇ ਨੇ, ਦਰਬਾਰ ਸਾਹਿਬ ਦੇ ਨੇੜੇ ਉਹਦਾ ਘਰ ਸੀ। ਜਿਸ ਦਿਨ ਮੈਂ ਅੰਮ੍ਰਿਤਸਰ ਪਹੁੰਚਦਾ ਤਾਂ ਪਹਿਲਾਂ ਅੱਗੇ ਇਹ ਹੀ ਖੜਾ ਮਿਲਦਾ ਸੀ। ਕੁਝ ਸਾਲ ਪਹਿਲੇ ਜਦ ਮੈਂ ਗੁਰੂ ਰਾਮਦਾਸ ਜੀ ਦੇ ਗੁਰਪੁਰਬ ਦੇ ਸੰਬੰਧ ਵਿਚ ਪਹੁੰਚਿਆ ਤਾਂ ਪਿਆਰਾ ਸਿੰਘ ਰੌਸ਼ਨ ਨਹੀਂ ਦਿਖਾਈ ਦਿੱਤਾ, ਬਾਕੀ ਸਾਰੇ ਮਿਲੇ। ਦੂਜੇ ਦਿਨ ਵੀ ਮਿਲਣਾ ਨਾ ਹੋਇਆ। ਸ਼ਾਇਦ ਆਪ ਜੀ ਨੂੰ ਪਤਾ ਹੋਵੇ, ਧੰਨ ਗੁਰੂ ਰਾਮਦਾਸ ਜੀ ਦੇ ਪੁਰਬ 'ਤੇ ਬਹੁਤ ਵੱਡਾ ਰਾਗ-ਦਰਬਾਰ ਹੁੰਦਾ ਹੈ। ਗੁਰੂ ਰਾਮਦਾਸ ਜੀ ਦਾ ਜਿਸ ਰਾਗ ਅੰਦਰ ਸ਼ਬਦ ਉਚਾਰਿਆ ਹੋਵੇ, ਉਸੇ ਰਾਗ ਵਿਚ ਗਾਉਣਾ ਹੁੰਦਾ ਹੈ। ਤੀਹ ਪੈਂਤੀ ਰਾਗੀ ਜਥੇ ਪਹੁੰਚਦੇ ਨੇ, ਬਹੁਤ ਜ਼ਿਆਦਾ ਸੰਗਤ ਆਉਂਦੀ ਹੈ, ਦੂਰ ਦੂਰ ਦੇ ਪਿੰਡਾਂ ਸ਼ਹਿਰਾਂ ਤੋਂ। ਫਿਰ ਦੂਜੇ ਦਿਨ ਕਵੀ ਦਰਬਾਰ ਹੁੰਦਾ ਹੈ। ਤੀਹ ਪੈਂਤੀ ਚੋਟੀ ਦੇ ਕਵੀ ਵੀ

ਪਹੁੰਚਦੇ ਹਨ। ਮੈਂ ਦੇਖ ਕੇ ਦੰਗ ਰਹਿ ਗਿਆ ਕਿ ਉਹਨਾਂ ਕਵੀਆਂ ਵਿਚ ਰੋਸ਼ਨ ਕਵੀ ਨਾ ਦਿੱਸਿਆ। ਦਿੱਲੀ ਦਾ ਇਕ ਕਵੀ ਨਿਰਵੈਰ ਸਿੰਘ ਮਿਲਿਆ, ਮੈਂ ਉਹਨੂੰ ਪੁੱਛ ਲਿਆ ਕਿ ਤੁਹਾਡਾ ਮਿੱਤਰ ਕਿਥੇ ਹੈ ? ਅੱਗੋਂ ਉਹ ਕਹਿਣ ਲੱਗਾ ਕਿ ਮਿੱਤਰ ਤੁਹਾਡਾ ਸੀ, ਤੁਹਾਨੂੰ ਨਹੀਂ ਪਤਾ! ਉਹਨੇ ਤਾਂ ਆਪਣੇ ਮਕਾਨ ਦੀ ਚੌਥੀ ਛੱਤ ਤੋਂ ਡਿੱਗ ਕੇ ਖ਼ੁਦਕਸ਼ੀ ਕਰ ਲਈ ਹੈ। ਸਰੀਰ ਦੇ ਟੁਕੜੇ ਹੋ ਗਏ ਸਨ। ਮੈਂ ਹੈਰਾਨ ਹੋਇਆ—ਹੈਂ! ਐਸਾ ਉਹ ਕਰੇਗਾ! ਮੈਂ ਕਿਹਾ ਕਿ ਕੁਝ ਸਮੇਂ ਤੋਂ ਮੈਨੂੰ ਕਹਿੰਦਾ ਸੀ ਕਿ ਜ਼ਿੰਦਗੀ ਤਾਂ ਰੈਪੀਟੇਸ਼ਨ ਹੈ, ਇਹ ਕੁਝ ਵੀ ਨਹੀਂ। ਮੈਨੂੰ ਕਹਿੰਦਾ ਸੀ ਕਿ ਮਸਕੀਨ ਜੀ ਮੈਂ ਉਕਤਾ ਗਿਆ ਹਾਂ। ਇਹ ਜ਼ਿੰਦਗੀ ਹੁਣ ਮੈਨੂੰ ਚੰਗੀ ਨਹੀਂ ਲੱਗਦੀ। ਸਵੇਰੇ ਖਾ ਲਵਾਂ, ਸ਼ਾਮ ਨੂੰ ਖਾ ਲਵਾਂ, ਫਿਰ ਸੌਂ ਜਾਵਾਂ, ਜਾਗ ਪਵਾਂ। ਇਹ ਤਾਂ ਉਹੋ ਕੁਝ ਹੀ ਹੈ। ਕੋਈ ਸੱਠ ਪੈਂਹਠ ਸਾਲ ਦਾ ਸੀ, ਛੋਟੀ ਉਮਰ ਨਹੀਂ ਸੀ, ਪਰ ਏਨੀ ਉਮਰ ਦਾ ਲੱਗਦਾ ਨਹੀਂ ਸੀ। ਸਿਹਤ ਅੱਛੀ ਸੀ। ਕਹਿੰਦਾ ਸੀ ਕਿ ਮੈਂ ਇਸ ਪੁਨਰੁਕਤੀ ਵਿਚ ਨਹੀਂ ਜੀਵਣਾ। ਮੈਂ ਕਿਹਾ ਕਿ ਸ਼ਾਇਰ ਲੋਕ ਕੁਝ ਬੇਚੈਨ ਤਾਂ ਹੁੰਦੇ ਨੇ, ਕਿਉਂਕਿ ਹਰ ਚੀਜ਼ ਨੂੰ ਬਹੁਤ ਗਹਿਰਾਈ ਨਾਲ ਦੇਖਦੇ ਨੇ ਅਤੇ ਹਰ ਚੀਜ਼ ਜਦ ਬੇਮਾਇਨੀ ਹੋ ਜਾਂਦੀ ਹੈ ਤਾਂ ਉਦਾਸ ਹੋ ਜਾਂਦੇ ਨੇ। ਮੈਂ ਕਿਹਾ ਕਿ ਕੋਈ ਗੱਲ ਨਹੀਂ, ਐਸਾ ਕਵੀਆਂ ਸ਼ਾਇਰਾਂ ਦਾ ਸੁਭਾਅ ਹੁੰਦਾ ਹੈ। ਮੈਂ ਕਦੇ ਸੁਪਨੇ ਵਿਚ ਵੀ ਨਹੀਂ ਸੋਚ ਸਕਦਾ ਸੀ ਕਿ ਉਹਨੇ ਖ਼ੁਦਕਸ਼ੀ ਕਰ ਲੈਣੀ ਹੈ!

ਕਦੇ ਇਸ ਤਰੀਕੇ ਨਾਲ ਅੰਕੜੇ ਇਕੱਠੇ ਕਰੋਗੇ ਤਾਂ ਦੁਨੀਆਂ ਦੇ ਬੜੇ ਬੜੇ ਦਾਰਸ਼ਨਿਕ, ਚਿੰਤਕ, ਫ਼ਿਲਾਸਫ਼ਰ, ਕਵੀ ਮਿਲਣਗੇ, ਜਿਹਨਾਂ 'ਚੋਂ ਘੱਟ ਤੋਂ ਘੱਟ ਦਸ ਫ਼ੀਸਦੀ ਨੇ ਆਤਮ ਹੱਤਿਆ ਕੀਤੀ ਹੈ। ਹੈਰਾਨਗੀ ਹੁੰਦੀ ਹੈ। ਐਸਾ ਕਿਉਂ ? ਉਹ ਕਹਿੰਦੇ ਨੇ ਬਾਰ ਬਾਰ ਉਹੀ ਕੁਝ ਹੈ ਤਾਂ ਮਨ ਇਥੇ ਨਹੀਂ ਟਿਕਦਾ।

ਇਕ ਵਾਰ ਰਾਇਪੁਰ ਕਵੀ ਦਰਬਾਰ ਸੀ। ਮੈਂ ਕਿਹਾ—ਚੱਲੋ ਰੋਸ਼ਨ ਜੀ! ਕਹਿਣ ਲੱਗਾ—ਹੁਣ ਕਵੀ ਦਰਬਾਰਾਂ ਵਿਚ ਵੀ ਜਾਣ ਨੂੰ ਮਨ ਨਹੀਂ ਕਰਦਾ। ਉਹੀ ਸੰਗਤ, ਉਹੀ ਕਵਿਤਾ, ਉਹੀ ਮਾਹੌਲ। ਉਹੀ ਲੋਕਾਂ ਦੀ ਵਾਹ ਵਾਹ। ਉਹੀ ਲੋਕਾਂ ਦਾ ਕਹਿਣਾ ਕਿ ਰੋਸ਼ਨ ਜੀ ਕਮਾਲ ਕੀਤਾ, ਕਮਾਲ ਕੀਤਾ। ਕਹਿੰਦਾ ਸੀ ਕਿ ਇਹ ਸੁਣ ਸੁਣ ਕੇ ਮੈਂ ਤੰਗ ਆ ਗਿਆਂ। ਨਵੀਨਤਾ ਨਹੀਂ ਏ। ਕੁਝ ਦਿਨਾਂ ਤੋਂ ਉਹਨੂੰ ਮੈਂ ਉਦਾਸ ਜ਼ਰੂਰ ਵੇਖਿਆ ਸੀ, ਪਰ ਮੈਂ ਸੋਚ ਵੀ ਨਹੀਂ ਸਕਦਾ ਸੀ ਕਿ ਉਹ ਖ਼ੁਦਕਸ਼ੀ ਕਰੇਗਾ। ਹਕੀਮ ਮੋਮਨ ਖ਼ਾਨ ਮੋਮਨ ਕਹਿੰਦਾ ਹੈ :

*ਅਬ ਤੋ ਘਬਰਾ ਕੇ ਯਿਹ ਕਹਿਤੇ ਹੈਂ ਕਿ ਮਰ ਜਾਏਂਗੇ।*
*ਪਰ ਮਰ ਕੇ ਭੀ ਚੈਨ ਨਾ ਪਾਇਆ ਤੋ ਕਿਧਰ ਜਾਏਂਗੇ।*

ਕਹਿੰਦਾ ਹੈ ਕਿ ਫਿਰ ਕਿਥੇ ਜਾਵਾਂਗੇ! ਮਨ ਤਾਂ ਕਿਤੇ ਵੀ ਨਹੀਂ ਟਿਕਦਾ। ਸਿਵਾਏ ਪਰਮਾਤਮਾ ਤੋਂ ਹੋਰ ਕੁਝ ਵੀ ਨਵਾਂ ਨਹੀਂ ਹੈ। ਉਸ ਦੇ ਜਪ ਨਾਲ ਸਹਿਮਤੀ ਬਣਾਏਂਗਾ, ਸੁਖੀ ਹੋ ਜਾਏਂਗਾ।

## 42. ਜ਼ਿੰਦਗੀ 'ਚ ਰਾਤ ਵੱਧ ਗਈ

ਅਜੋਕੇ ਸਮੇਂ ਅੰਦਰ ਕਲੱਬਾਂ ਦੀ ਰੌਣਕ ਵੱਧ ਗਈ ਹੈ, ਥੀਏਟਰਾਂ ਦੀ ਰੌਣਕ ਵੱਧ ਗਈ ਹੈ, ਵੇਸ਼ੈਲਿਆਂ ਦੀ ਰੌਣਕ ਵੱਧ ਗਈ ਹੈ। ਜੂਏਖ਼ਾਨਿਆਂ ਦੀ ਰੌਣਕ ਵੱਧ ਗਈ ਹੈ।

ਰੱਬ ਦੀ ਨੇਤ! ਐਤਕੀਂ ਦਾਸ ਦਾ ਤਿੰਨ ਦਿਨ ਦਾ ਪ੍ਰੋਗਰਾਮ ਗੀਨੋ ਵਿਚ ਸੀ। ਇਥੇ ਮੈਂ ਪਹਿਲੀ ਦਫ਼ਾ ਗਿਆਂ। ਸਾਰਾ ਸ਼ਹਿਰ ਬੜਾ ਪੁਰ-ਰੌਣਕ, ਬੜੀ ਰੋਸ਼ਨੀ ਸੀ। ਇਕ ਇਕ ਬਿਲਡਿੰਗ ਬੜੀ ਸੱਜੀ ਹੋਈ ਸੀ। ਅਸੀਂ ਉਥੇ ਰਾਤ ਦੇ ਵਕਤ ਪਹੁੰਚੇ। ਸੰਧਿਆ ਹੋ ਗਈ ਸੀ। ਜਿਹੜਾ ਸੱਜਣ ਗੱਡੀ 'ਚ ਲੈ ਜਾ ਰਿਹਾ ਸੀ, ਮੈਂ ਉਸ ਨੂੰ ਪੁੱਛਿਆ ਕਿ ਹਰ ਬਿਲਡਿੰਗ ਦੇ ਅੰਦਰ ਕੋਈ ਖ਼ੁਸ਼ੀ ਹੋ ਰਹੀ ਹੈ! ਕੋਈ ਵਿਆਹ ਸ਼ਾਦੀ ਏ? ਐਨੀ ਜ਼ਿਆਦਾ ਸਜਾਵਟ ਹੈ? ਉਹ ਅੱਗੋਂ ਕਹਿੰਦੈ— ਗਿਆਨੀ ਜੀ! ਇਹ ਸਾਰੇ ਜੂਏਖ਼ਾਨੇ ਨੇ। ਇਸ ਸ਼ਹਿਰ ਦੀਆਂ ਵੱਡੀਆਂ ਵੱਡੀਆਂ ਬਿਲਡਿੰਗਾਂ, ਜੋ ਸੱਜੀਆਂ ਹੋਈਆਂ ਦੇਖ ਰਹੇ ਹੋ, ਸਭ ਜੂਏਖ਼ਾਨੇ ਨੇ। ਕਹਿਣ ਲੱਗਾ ਕਿ ਸਾਡੀ ਮਜਬੂਰੀ ਹੈ, ਸਾਨੂੰ ਵੀ ਇਕ ਬਿਲਡਿੰਗ ਮਿਲੀ ਹੈ, ਇਹਨਾਂ ਜੂਏਖ਼ਾਨਿਆਂ ਦੇ ਵਿਚਕਾਰ ਹੀ ਮਿਲੀ ਹੈ। ਗੁਰਦੁਆਰਾ ਵੀ ਉਥੇ ਹੈ, ਜਿਥੇ ਤੁਹਾਨੂੰ ਲਿਜਾ ਰਹੇ ਹਾਂ। ਬੱਸ ਹੋਰ ਕੋਈ ਜਗ੍ਹਾ ਹੈ ਹੀ ਨਹੀਂ, ਮਜਬੂਰੀ ਹੈ ਸਾਡੀ।

ਅਮਰੀਕਾ ਦਾ ਏਨਾ ਸੱਜਿਆ ਹੋਇਆ ਸ਼ਹਿਰ ਮੈਂ ਪਹਿਲੀ ਦਫ਼ਾ ਦੇਖਿਆ ਹੈ। ਏਨਾ ਸ਼ਿੰਗਾਰਿਆ ਹੋਇਆ ਹੈ, ਪਰ ਸਭ ਜੂਏ ਖ਼ਾਨੇ ਹਨ। ਉਥੇ ਬੜੀ ਭੀੜ ਸੀ। ਹੈਰਾਨਗੀ ਹੋਈ, ਪਤਾ ਨਹੀਂ ਕਿਸ ਤਰ੍ਹਾਂ ਦਾ ਇਕ ਮਾਹੌਲ ਹੈ ਕਿ ਉਹਨਾਂ ਜੂਏਖ਼ਾਨਿਆਂ ਦੇ ਵਿਚਕਾਰ ਇਕ ਚਰਚ ਵੀ ਬਣਿਆ ਹੋਇਐ। ਉਹਦੇ ਦਰਵਾਜ਼ੇ ਬੰਦ ਪਏ ਹੋਏ ਸਨ। ਕਿਤੇ ਐਤਵਾਰ ਨੂੰ ਖੁੱਲ੍ਹਦਾ ਹੈ ਤੇ ਦੋ ਚਾਰ ਬੰਦੇ ਆ ਕੇ ਚਲੇ ਜਾਂਦੇ ਨੇ।

ਮਨੁੱਖ ਦੀ ਜ਼ਿੰਦਗੀ 'ਚ ਇੰਨੀ ਜ਼ਿਆਦਾ ਰਾਤ ਹੋ ਗਈ ਏ ਤੇ ਰਾਤ ਨਾਲ ਸੰਬੰਧ ਜੁੜ ਰਿਹਾ ਹੈ, ਦਿਨ ਨਾਲ ਨਹੀਂ, ਅੰਮ੍ਰਿਤ ਵੇਲੇ ਨਾਲ ਨਹੀਂ। ਜੀਵਨ ਇਤਨਾ ਜ਼ਿਆਦਾ ਅੰਧਕਾਰ-ਮਈ ਹੋ ਗਿਆ ਹੈ ਕਿ ਮਨੁੱਖ ਖ਼ੁਦ ਰਾਤ ਹੋ ਗਿਆ ਹੈ। ਜੀਵਨ ਵਿਚ ਪ੍ਰਕਾਸ਼ ਨਹੀਂ ਰਿਹਾ। ਜਿਹਨਾਂ ਦੀ ਜ਼ਿੰਦਗੀ 'ਚ ਪ੍ਰਕਾਸ਼ ਸੀ, ਉਹਨਾਂ ਦੀ ਆਤਮਾ 'ਚੋਂ ਧਰਮ-ਮੰਦਰ ਪ੍ਰਗਟ ਹੋਏ ਤੇ ਅੰਮ੍ਰਿਤ ਵੇਲੇ ਦੀ ਮਹਿਮਾ ਪ੍ਰਗਟ ਹੋਈ।

# 43. ਭਰੋਸਾ ਵੀ ਖ਼ਤਰੇ ਵਿਚ ਹੈ

ਜਿਹਨਾਂ ਨੇ ਪਰਮਾਤਮਾ ਬਾਰੇ ਸੁਣ ਕੇ ਮੰਨਿਆ ਹੈ, ਭਰੋਸਾ ਬਣ ਗਿਆ ਹੈ। ਭਰੋਸਾ ਸੁਣ ਕੇ ਹੀ ਬਣਦਾ ਹੈ। ਇਸ ਤੋਂ ਉਲਟ ਕੋਈ ਦਲੀਲ ਸੁਣੀ ਹੈ ਤਾਂ ਭਰੋਸਾ ਡੋਲ ਵੀ ਜਾਏਗਾ, ਟੁੱਟ ਵੀ ਜਾਏਗਾ। ਕੋਈ ਬੰਦਾ ਜੇ ਦਸ ਸਾਲ ਤੋਂ ਕਥਾ ਸੁਣ ਰਿਹਾ ਹੈ, ਦਸ ਸਾਲ ਤੋਂ ਗੁਰਬਾਣੀ ਕੀਰਤਨ ਸੁਣ ਰਿਹਾ ਹੈ ਤੇ ਸੁਣ ਕੇ, ਮੰਨ ਕੇ ਭਰੋਸਾ ਬਣ ਗਿਆ ਕਿ ਹਾਂ, ਪ੍ਰਭੂ ਹੈ। ਪਰ ਇਹ ਭਰੋਸਾ ਟੁੱਟ ਵੀ ਸਕਦਾ ਹੈ। ਇਸ ਭਰੋਸੇ ਨੂੰ ਕੋਈ ਵੀ ਡੁਲਾਇਮਾਨ ਕਰ ਸਕਦਾ ਹੈ। ਕਿਸੇ ਕੋਲੋਂ ਉਸ ਤੋਂ ਵਿਪਰੀਤ ਸੁਣ ਲਿਆ ਹੈ ਤਾਂ ਭਰੋਸਾ ਟੁੱਟ ਜਾਂਦਾ ਹੈ। ਬੜਿਆਂ ਬੜਿਆਂ ਦੇ ਭਰੋਸੇ ਮੈਂ ਟੁੱਟਦੇ ਹੋਏ ਵੇਖੇ ਨੇ। ਭਰੋਸੇ ਦਾ ਟੁੱਟ ਜਾਣਾ, ਇਹ ਬਹੁਤ ਵੱਡੀ ਗੱਲ ਨਹੀਂ ਏ। ਜੇਕਰ ਕਿਸੇ ਨੂੰ ਸੁਣ ਕੇ ਭਰੋਸਾ ਨਹੀਂ ਟੁੱਟਿਆ ਤਾਂ ਹੋ ਸਕਦਾ ਹੈ, ਸੰਸਾਰ ਦਾ ਕੋਈ ਗਹਿਰਾ ਦੁੱਖ ਭਰੋਸੇ ਨੂੰ ਤੋੜ ਕੇ ਰੱਖ ਦੇਵੇ ਅਤੇ ਉਹ ਆਖੇ, ਕਿਸ ਤਰ੍ਹਾਂ ਰੱਬ ਹੋ ਸਕਦਾ ਹੈ! ਐਨਾ ਜ਼ਿਆਦਾ ਦੁੱਖ ਆ ਗਿਆ! ਭਰੋਸਾ ਤੋੜਨ ਵਾਸਤੇ ਹਜ਼ਾਰਾਂ ਸਾਧਨ ਬਾਹਰ ਮੌਜੂਦ ਨੇ। ਭਰੋਸਾ ਜੋੜਨ ਵਾਸਤੇ ਕੇਵਲ ਸਤਿਸੰਗ ਹੈ। ਤੇ ਬਾਰ ਬਾਰ ਸੁਣ ਕੇ ਭਰੋਸਾ ਬਣਿਆ ਹੈ, ਇਹ ਭਰੋਸਾ ਫਿਰ ਭਾਵਨਾ ਬਣ ਜਾਂਦਾ ਹੈ। ਭਗਤੀ ਬਣ ਜਾਂਦਾ ਹੈ। ਅਜਿਹੀ ਭਾਵਨਾ ਵਾਲੇ ਦੇ ਟੁਕੜੇ ਟੁਕੜੇ ਤਾਂ ਹੋ ਸਕਦੇ ਹਨ, ਭਰੋਸਾ ਨਹੀਂ ਟੁੱਟੇਗਾ। ਦੇਗ ਵਿਚ ਉੱਬਲ ਸਕਦਾ ਹੈ, ਇਹਦਾ ਭਰੋਸਾ ਨਹੀਂ ਡੋਲੇਗਾ। ਇਹ ਸਮਦ੍ਰਿਸ਼ਟ ਹੋ ਗਿਆ। ਇਹ ਹੁਣ ਜੱਲਾਦ ਵਿਚ ਵੀ ਪਰਮਾਤਮਾ ਨੂੰ ਵੇਖੇਗਾ। ਜੇਕਰ ਕਿਸੇ ਨੇ ਇਸ ਦੇ ਸਰੀਰ ਦੇ ਟੁਕੜੇ ਕੀਤੇ, ਇਹ ਉਹਦੇ ਵਿਚ ਵੀ ਪਰਮਾਤਮਾ ਨੂੰ ਵੇਖੇਗਾ। "ਜੋ ਦੀਸੈ ਸੋ ਤੇਰਾ ਰੂਪ" ਦਾ ਧਾਰਨੀ ਹੋਵੇਗਾ। ਜਿਵੇਂ ਭਗਵਾਨ ਸਮ-ਦ੍ਰਿਸ਼ਟ ਹੈ, ਇਹ ਵੀ ਸਮਦ੍ਰਿਸ਼ਟ ਹੋ ਜਾਵੇਗਾ। ਸਮਦ੍ਰਿਸ਼ਟੀ ਇਸ ਗੱਲ ਦੀ ਪਹਿਚਾਣ ਹੈ ਕਿ ਇਸ ਦਾ ਸੁਣਿਆ ਹੋਇਆ ਭਰੋਸੇ ਤੋਂ ਅੱਗੇ ਲੰਘ ਕੇ ਭਾਵਨਾ ਬਣ ਗਿਆ ਹੈ :

**ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥**

*(ਬਿਲਾਵਲੁ ਰਵਿਦਾਸ ਜੀ, ਪੰਨਾ 858)*

ਭਗਤ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ, ਕਿਉਂਕਿ ਭਗਤ ਭਗਵਾਨ ਜੈਸਾ ਬਣ ਗਿਆ ਹੈ। ਉਹਦੇ ਲਈ ਸਭ ਕੁਝ ਈਸ਼ਵਰ-ਮਈ ਹੋ ਜਾਂਦਾ ਹੈ :

**ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ**
**ਹਰਿ ਰੂਪੁ ਨਦਰੀ ਆਇਆ ॥** *(ਰਾਮਕਲੀ ਮਹਲਾ ੩ ਅਨੰਦੁ, ਪੰਨਾ 922)*

ਹੋ ਸਕਦਾ ਹੈ, ਤਰ੍ਹਾਂ ਤਰ੍ਹਾਂ ਦੇ ਵਿਤਕਰਿਆਂ ਵਿਚ ਜੀਉਣ ਵਾਲੇ ਇਹ ਮਨੁੱਖ

ਅਜੇ ਭਰੋਸੇ ਵਿਚ ਵੀ ਨਾ ਹੋਣ। ਅਜੇ ਸੁਣੀ ਹੋਈ ਬਾਣੀ ਮਨ ਦਾ ਹਿੱਸਾ ਨਹੀਂ ਬਣੀ।

**ਸੁਣਿਆ ਮੰਨਿਆ ਮਨਿ ਕੀਤਾ ਭਾਉ ॥** *(ਜਪੁ ਜੀ, ਪੰਨਾ 4)*

ਸੁਣ ਕੇ ਜਿਸ ਦਾ ਭਰੋਸਾ ਬਣ ਗਿਆ ਹੈ, ਉਹ ਖ਼ਤਰੇ ਵਿਚ ਹੈ। ਭਰੋਸਾ ਟੁੱਟ ਵੀ ਸਕਦਾ ਹੈ, ਕੋਈ ਵੀ ਤੋੜ ਕੇ ਰੱਖ ਦੇਵੇਗਾ ਅਤੇ ਮੈਂ ਇਸ ਜ਼ਿੰਦਗੀ ਵਿਚ ਅੰਦਾਜ਼ਨ ਛਿਆਲੀ ਸੰਨਤਾਲੀ ਸਾਲ ਹੋ ਗਏ ਹਨ ਕਥਾ ਕਰਦੇ ਨੂੰ, ਮੈਂ ਚੰਗੇ ਚੰਗੇ ਬੰਦੇ ਵੇਖੇ ਨੇ, ਜਿਹਨਾਂ ਦੇ ਭਰੋਸੇ ਟੁੱਟ ਗਏ ਨੇ। ਗੁਰੂ ਪਰਮਾਤਮਾ ਤੋਂ ਭਰੋਸੇ ਟੁੱਟ ਗਏ ਨੇ। ਗੁਰਦੁਆਰੇ ਤੋਂ ਭਰੋਸੇ ਟੁੱਟ ਗਏ। ਕਈਆਂ ਦੇ ਤਾਂ ਬਹੁਤ ਛੋਟੀ ਛੋਟੀ ਗੱਲ 'ਤੇ ਹੀ ਟੁੱਟ ਗਏ। ਕੈਲੇਫ਼ੋਰਨੀਆਂ ਵਿਚ ਇਕ ਸੱਜਣ ਨੇ ਗੁਰਦੁਆਰੇ ਅਖੰਡ ਪਾਠ ਰਖਵਾਇਆ ਅਤੇ ਤਿੰਨੇ ਦਿਨ ਗੁਰਦੁਆਰੇ ਬੜੀ ਰੌਣਕ ਰਹੀ। ਦੋ ਹਾਲ ਸਨ—ਇਕ ਵਿਚ ਅਖੰਡ ਪਾਠ ਚੱਲਦਾ ਰਿਹਾ, ਇਕ ਵਿਚ ਕਥਾ ਕੀਰਤਨ ਚੱਲਦਾ ਰਿਹਾ। ਚੌਵੀ ਘੰਟੇ ਲੰਗਰ ਵੀ ਚੱਲਦਾ ਰਿਹਾ। ਗੁਰਦੁਆਰੇ ਵਿਚ ਜੋ ਕੁਛ ਚਾਹੀਦਾ ਸੀ, ਉਸ ਨੇ ਪਹੁੰਚਾਇਆ ਤੇ ਬਹੁਤ ਕੁਝ ਨਵਾਂ ਬਣਾ ਦਿੱਤਾ। ਉਹਨੇ ਉਥੇ ਅਥਾਹ ਮਾਇਆ ਦੁਆਰਾ ਸੇਵਾ ਕੀਤੀ। ਬੜੀ ਉਸ ਦੀ ਮਹਿਮਾ ਵੀ ਹੋਈ। ਦਾਸ ਵੱਖ ਵੱਖ ਸ਼ਹਿਰਾਂ 'ਚੋਂ ਵਿਚਰਦਾ ਹੋਇਆ ਜਦ ਫ਼ਰੀਮੌਂਟ ਪਹੁੰਚਿਆ ਤਾਂ ਸੁਤੇ-ਸਿਧ ਉਥੇ ਉਸ ਦਾ ਮਿਲਣਾ ਹੋ ਗਿਆ। ਇਕ ਅੰਦਾਜ਼ੇ ਦੇ ਮੁਤਾਬਿਕ ਇਸ ਗੱਲ ਨੂੰ ਮਹੀਨਾ ਹੋ ਗਿਆ ਸੀ। ਦਾਸ ਲਾਸ ਏਂਜਲਸ ਆਦਿ ਕਈ ਸ਼ਹਿਰਾਂ ਤੋਂ ਹੋ ਕੇ ਉਥੇ ਪਹੁੰਚਿਆ ਸੀ।

ਮੈਨੂੰ ਕਹਿਣ ਲੱਗਾ ਕਿ ਆਪਣਾ ਹੁਣ ਯਕੀਨ ਨਹੀਂ ਰਹਿ ਗਿਆ। ਗੱਲ ਖ਼ਤਮ ਹੋ ਗਈ। ਮੈਂ ਕਿਹਾ—ਹੱਦ ਹੋ ਗਈ! ਹਜ਼ਾਰਾਂ ਡਾਲਰ ਉਸ ਦਿਨ ਆ ਕੇ ਤੁਸੀਂ ਖ਼ਰਚ ਕੀਤੇ ਨੇ। ਗੁਰਦੁਆਰੇ ਵਿਖੇ ਨਵੇਂ ਭਾਂਡੇ ਬਣਾਏ, ਫਿਰ ਤੁਸੀਂ ਕਾਰਪਿਟ ਨਵਾਂ ਵਿਛਾ ਦਿੱਤਾ। ਇਤਨੀ ਜ਼ਿਆਦਾ ਰੌਣਕ ਸੀ, ਪਾਠੀਆਂ ਨੂੰ ਤੁਸੀਂ ਖੁੱਲ੍ਹੀ ਮਾਇਆ ਦਿੱਤੀ। ਲੰਗਰ ਤੁਸੀਂ ਉਹ ਚਲਾਏ ਜੋ ਵਿਆਹ ਸ਼ਾਦੀਆਂ 'ਤੇ ਵੀ ਸਿਲਸਿਲਾ ਨਹੀਂ ਬਣਦਾ। ਗੱਲ ਕੀ ਹੋ ਗਈ ? ਕਹਿਣ ਲੱਗਾ—ਮਸਕੀਨ ਜੀ! ਆਪਾਂ ਮੁਕੱਦਮੇ 'ਚ ਹਾਰ ਗਏ। ਸਾਡਾ ਨਿਸਚਾ ਟੁੱਟ ਗਿਆ, ਭਰੋਸਾ ਹੀ ਟੁੱਟ ਗਿਆ। ਐਨੀ ਜਿਹੀ ਗੱਲ ਨਾਲ ਸਾਰਾ ਕੁਝ ਜਾਂਦਾ ਰਿਹਾ। ਜਿਸ ਦਾ ਭਰੋਸਾ ਬੱਝਿਆ, ਉਹ ਖ਼ਤਰੇ 'ਚ ਹੈ ਕਿ ਕੋਈ ਦੁੱਖ ਭਰੋਸੇ ਨੂੰ ਤੋੜ ਕੇ ਰੱਖ ਦੇਵੇਗਾ। ਕੋਈ ਲੈਕਚਰਾਰ, ਕੋਈ ਕਥਾਕਾਰ ਉਸ ਤੋਂ ਉਲਟ ਗੱਲ ਕਹਿ ਕੇ ਪਰਮਾਤਮਾ ਦੇ ਭਰੋਸੇ ਨੂੰ ਤੋੜ ਕੇ ਰੱਖ ਦੇਵੇਗਾ। ਗੁਰੂ ਦੇ ਭਰੋਸੇ ਨੂੰ ਤੋੜ ਕੇ ਰੱਖ ਦੇਵੇਗਾ। ਭਰੋਸੇ ਟੁੱਟਦੇ ਹੋਏ ਮੈਂ ਦੇਖੇ। ਉਹ ਆਪਣੇ ਆਪ ਨੂੰ ਖ਼ਤਰੇ ਵਿਚ ਸਮਝੇ, ਜਿੰਨਾ ਚਿਰ ਭਰੋਸਾ ਭਾਵਨਾ ਨਹੀਂ ਬਣਦੀ, ਭਗਤ ਨਹੀਂ ਬਣਦਾ। ਭਗਤ ਦਾ ਭਰੋਸਾ ਨਹੀਂ ਟੁੱਟਦਾ। ਭਗਤ ਤਾਂ ਆਪ ਭਗਵਾਨ ਦਾ ਰੂਪ ਹੋ ਜਾਂਦੈ।

# 44. ਅੱਖਰੀ ਤੇ ਅਨੁਭਵੀ ਗਿਆਨ ਦਾ ਫ਼ਰਕ

ਅੱਖਰੀ ਗਿਆਨ ਸਮਝ ਪੈ ਜਾਂਦਾ ਹੈ, ਪਰ ਜੀਵਨ ਬਦਲਦਾ ਨਹੀਂ। ਅੱਖਰੀ ਗਿਆਨ ਨਾਲ ਜ਼ਿੰਦਗੀ ਥੋੜ੍ਹੀ ਢੰਗ ਦੀ ਚੱਲ ਸਕਦੀ ਹੈ, ਪਰ ਜੀਵਨ ਬਦਲਦਾ ਨਹੀਂ। ਜੀਵਨ ਬਦਲਦਾ ਹੈ ਅਨੁਭਵੀ ਗਿਆਨ ਨਾਲ। ਇਸ ਵਿਚਾਰ ਉੱਤੇ ਮੈਂ ਅਕਸਰ ਇਕ ਉਦਾਹਰਣ ਦਿੰਦਾ ਹੁੰਦਾ ਹਾਂ। ਅੱਖਰੀ ਗਿਆਨ ਤੇ ਅਨੁਭਵੀ ਗਿਆਨ ਵਿਚ ਥੋੜ੍ਹਾ ਫ਼ਰਕ ਹੈ। ਚਲੋ ਥੋੜ੍ਹਾ ਨਿਰਣਾ ਕਰ ਲਈਏ। ਅੱਖਰੀ ਗਿਆਨ ਇੰਜ ਹੈ ਜਿਵੇਂ ਕਿਸੇ ਮਾਂ ਨੇ ਕਿਸੇ ਥਾਂ ਤੋਂ ਕੋਈ ਬੱਚਾ ਕਿਸੇ ਤੋਂ ਗੋਦ ਲੈ ਲਿਆ। ਉਹ ਆਪ ਬੱਚੇ ਨੂੰ ਜਨਮ ਨਹੀਂ ਦੇ ਸਕੀ। ਅਨੁਭਵੀ ਗਿਆਨ ਇਸ ਤਰ੍ਹਾਂ ਹੈ ਕਿ ਪ੍ਰਸੂਤ ਦੀ ਪੀੜਾ ਸਹਾਰ ਕੇ ਕਿਸੇ ਨੇ ਆਪਣੀ ਕੁੱਖ ਤੋਂ ਜਨਮ ਦਿੱਤਾ ਹੈ। ਉਹਦੀ ਗੋਦ ਵਿਚ ਵੀ ਬੱਚਾ ਹੈ।

ਹੁਣ ਨਿਰਣਾ ਕਰੋ, ਕਿਉਂਕਿ ਤੁਸੀਂ ਸਾਰੇ ਹੀ ਗ੍ਰਿਹਸਥੀ ਹੋ, ਕੀ ਇਹ ਦੋਵੇਂ ਮਾਵਾਂ ਇੱਕੋ ਜਿਹੀਆਂ ਹੋਣਗੀਆਂ ? ਕਤੱਈ ਨਹੀਂ, ਭਾਵੇਂ ਕਿਤਨਾ ਵੀ ਆਪਣੇ ਆਪਣੇ ਬੱਚਿਆਂ ਨੂੰ ਲਾਡ ਪਿਆਰ ਕਰਨ। ਅੰਤ ਵਿਚ ਉਹ ਗਹਿਰਾਈ ਉਸ ਬੱਚੇ 'ਚ ਨਹੀਂ ਹੋਵੇਗੀ ਜੋ ਗੋਦ ਲਿਆ ਗਿਆ ਹੋਣੈ।

'ਅਨੁਭਵੀ ਗਿਆਨ ਤੇ ਅੱਖਰੀ ਗਿਆਨ'—ਇਸ ਵਿਸ਼ੇ 'ਤੇ ਮੈਂ ਅੱਠ ਦਸ ਦਿਨ ਕੈਲਗਰੀ (ਕੈਨੇਡਾ) ਵਿਚ ਬੋਲਦਾ ਰਿਹਾਂ। ਕੁਝ ਸਿਆਣੇ ਚਿੰਤਕ, ਦਾਰਸ਼ਨਿਕ ਤਰ੍ਹਾਂ ਦੇ ਬੰਦੇ ਸਨ ਤੇ ਸੁਣਨਾ ਵੀ ਕੁਝ ਇਹੀ ਚਾਹੁੰਦੇ ਸਨ। ਅੱਖਰੀ ਗਿਆਨ ਉਹਨਾਂ ਦੇ ਕੋਲ ਬੜਾ ਸੀ। ਕਲਮ ਦੇ ਧਨੀ ਸਨ। ਬੜੇ ਦਿਮਾਗ਼ੀ ਬੰਦੇ, ਬੜੇ ਚੰਗੇ ਸਾਹਿਤਕਾਰ ਵੀ ਸਨ। ਮੈਂ ਉਥੇ ਇਹੋ ਦਲੀਲ ਦਿੱਤੀ ਕਿ ਅੱਖਰੀ ਗਿਆਨ ਗੋਦ ਲਿਆ ਬੱਚਾ ਹੈ ਤੇ ਅਨੁਭਵੀ ਗਿਆਨ ਕੁੱਖ ਤੋਂ ਜਨਮਿਆ ਬੱਚਾ ਹੈ। ਕਥਾ ਕਰਦਿਆਂ ਅਜੇ ਤੀਸਰਾ ਹੀ ਦਿਨ ਗੁਜ਼ਰਿਆ ਤਾਂ ਮੇਰੇ ਕਮਰੇ ਵਿਚ ਇਕ ਬੀਬੀ ਆਈ ਤੇ ਮੈਨੂੰ ਕਹਿਣ ਲੱਗੀ ਕਿ ਗੋਦ ਲਿਆ ਬੱਚਾ ਤੇ ਕੁੱਖ ਤੋਂ ਜਨਮਿਆ ਬੱਚਾ ਕੀ ਇਕ ਨਹੀਂ ਹੁੰਦਾ ? ਮੈਂ ਕਿਹਾ—ਨਹੀਂ ਹੁੰਦਾ। ਕਹਿਣ ਲੱਗੀ ਕਿ ਇਹ ਬੱਚਾ ਮੈਂ ਗੋਦ ਲਿਆ ਹੈ। ਤੇ ਇਹ ਮੈਨੂੰ ਆਪਣੀ ਜਾਨ ਤੋਂ ਵੀ ਪਿਆਰਾ ਹੈ। ਇਹ ਰੋਂਦਾ ਹੈ ਤਾਂ ਮੇਰਾ ਹਿਰਦਾ ਰੋਂਦਾ ਹੈ। ਇਹਦੇ ਦੁੱਖ ਸੁੱਖ ਦਾ ਮੈਂ ਪੂਰਾ ਖ਼ਿਆਲ ਰੱਖਦੀ ਹਾਂ। ਤੁਸੀਂ ਕਿਵੇਂ ਕਹਿੰਦੇ ਹੋ ਕਿ ਗੋਦ ਲਿਆ ਬੱਚਾ ਤੇ ਕੁੱਖੋਂ ਜਨਮਿਆ ਬੱਚਾ ਇਕ ਨਹੀਂ ਹੁੰਦੇ ? ਮੈਂ ਕਿਹਾ ਕਿ ਮੈਂ ਪੁਰਸ਼ ਸਰੀਰ ਰੱਖਦਾ ਹਾਂ ਤੇ ਮੈਨੂੰ ਏਨੀ ਸਮਝ ਹੈ। ਤੂੰ ਇਸਤ੍ਰੀ ਦਾ ਚੋਲਾ ਰੱਖ ਕੇ ਵੀ ਏਨਾ ਨਹੀਂ ਜਾਣਦੀ ! ਮੈਂ ਕਿਹਾ ਕਿ ਮੈਨੂੰ ਇਸ ਗੱਲ 'ਤੇ ਹੈਰਾਨਗੀ ਹੈ। ਮੈਂ ਕਿਹਾ ਕਿ ਦੋਵੇਂ ਬੱਚੇ ਇਕ ਜੈਸੇ ਨਹੀਂ ਹੁੰਦੇ। ਅੱਠ ਦਸ ਦਲੀਲਾਂ ਮੈਂ ਉਸ ਨੂੰ ਇਸ ਉੱਤੇ ਦਿੱਤੀਆਂ। ਇਸ ਨਾਲ ਉਸ ਦੀ ਤਸੱਲੀ ਨਾ ਹੋਈ। ਕਹਿਣ ਲੱਗੀ ਕਿ ਇਹ ਕੁਝ ਵੀ ਗੱਲ ਨਹੀਂ

ਹੈ। ਮੈਂ ਕਿਹਾ—ਸੁਣ, ਗੋਦ ਲਿਆ ਬੱਚਾ ਜਾਂ ਕੁੱਖ ਤੋਂ ਜਨਮਿਆ ਬੱਚਾ ਜੇ ਕਿਤੇ ਕੁਲ ਨੂੰ ਕਲੰਕ ਲਗਾਉਣ ਵਾਲਾ ਹੋ ਜਾਵੇ ਤੇ ਮਾਂ-ਬਾਪ ਨੂੰ ਦੁਖੀ ਕਰੇ, ਉਸ ਬੱਚੇ ਅੰਦਰ ਬਹੁਤ ਸਾਰੇ ਅਵਗੁਣ ਹੋਵਣ ਤਾਂ ਵੀ ਮਾਂ ਉਸ ਦੇ ਅਉਗਣਾਂ 'ਤੇ ਪਰਦਾ ਪਾਉਂਦੀ ਹੈ। ਛੁਪਾਉਂਦੀ ਹੈ ਕਿ ਲੋਕਾਂ ਨੂੰ ਪਤਾ ਨਾ ਲੱਗੇ। ਸਮਾਜ ਨੂੰ ਪਤਾ ਨਾ ਚੱਲੇ ਕਿ ਇਸ ਬੱਚੇ ਵਿਚ ਇਹ ਖ਼ਾਮੀਆਂ ਨੇ। ਮੇਰੇ ਬੱਚੇ ਵਿਚ ਇਹ ਕਮਜ਼ੋਰੀਆਂ ਨੇ। ਦੂਜਿਆਂ ਨੂੰ ਬਿਲਕੁਲ ਪਤਾ ਨਾ ਲੱਗੇ, ਐਸਾ ਕੁਝ ਉਹ ਕਰਦੀ ਹੈ, ਪਰੰਤੂ ਗੋਦ ਲਿਆ ਬੱਚਾ ਜੇਕਰ ਵੱਡਾ ਹੋ ਕੇ ਘਰ ਵਿਚ ਕਲੇਸ਼ ਤੇ ਸੰਤਾਪ ਦਾ ਮਾਹੌਲ ਪੈਦਾ ਕਰੇ, ਮਾਂ ਬਾਪ ਲਈ ਦੁੱਖ ਦਾ ਬਾਇਸ ਬਣੇ ਜਾਂ ਘਰ ਨੂੰ ਕਲੰਕਿਤ ਕਰੇ, ਤਾਂ ਉਹੀ ਮਾਂ ਜਿਸ ਨੇ ਗੋਦ ਲਿਆ ਹੁੰਦਾ ਹੈ—ਕਹਿ ਦਿੰਦੀ ਹੈ ਕਿ ਪਤਾ ਨਹੀਂ ਇਹ ਕਿਸ ਦਾ ਗੰਦਾ ਖ਼ੂਨ ਹੈ! ਮੈਂ ਚੁੱਕ ਲਿਆਈ ਹਾਂ। ਮੈਂ ਅਜੇ ਇੰਨਾ ਹੀ ਆਖਿਆ ਸੀ ਤੇ ਵਾਕ ਵੀ ਪੂਰਾ ਕਰਨਾ ਸੀ ਕਿ ਇੰਨੇ ਨੂੰ ਉਹ ਬੀਬੀ ਬੱਚਾ ਚੁੱਕ ਕੇ ਚਲੀ ਗਈ। ਥੋੜਾ ਜਿਹਾ ਹੋਰ ਤਰ੍ਹਾਂ ਮੂੰਹ ਬਣਾ ਕੇ ਚੱਲਦੀ ਬਣੀ। ਬਾਅਦ ਵਿਚ ਉਸ ਨੇ ਮੈਨੂੰ ਇਕ ਚਿੱਠੀ ਲਿਖੀ ਕਿ ਉਸ ਦਿਨ ਮੈਂ ਰੁੱਖਾ ਬੋਲੀ ਆਂ। ਮੈਂ ਤੁਹਾਡੀ ਗੱਲ ਹੁਣ ਸਮਝੀ ਆਂ। ਕਿਉਂਕਿ ਫਿਰ ਇਸ ਪ੍ਰਕਰਣ ਨੂੰ ਮੈਂ ਲੰਬਾ ਕੀਤਾ ਸੀ। ਅਨੁਭਵੀ ਗਿਆਨ, ਸਾਧਨਾ ਕਰ ਕਰ ਕੇ, ਜਪ ਕਰ ਕਰ ਕੇ ਪ੍ਰਾਪਤ ਹੁੰਦਾ ਹੈ :

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥** *(ਜਪੁ ਜੀ, ਪੰਨਾ 8)*

ਅੱਖਰੀ ਗਿਆਨ ਪੜ੍ਹ ਕੇ ਜਾਂ ਸੁਣ ਕੇ ਦਿਮਾਗ਼ ਅੰਦਰ ਇਕੱਠਾ ਕਰੀਦਾ ਹੈ। ਅੱਖਰੀ ਗਿਆਨ ਤਾਂ ਇਸ ਸਦੀ ਵਿਚ ਬਹੁਤ ਵੱਧ ਗਿਆ ਹੈ। ਬੜੇ ਟੀਕਾਕਾਰ, ਬੜੇ ਗਿਆਨੀ, ਬੜੇ ਦਾਰਸ਼ਨਿਕ, ਬੜੇ ਚਿੰਤਕ ਨੇ। ਜਿੰਨੀ ਪੜ੍ਹਾਈ ਲਿਖਾਈ ਅੱਜ ਹੈ, ਪਹਿਲੇ ਤਾਂ ਹੁੰਦੀ ਨਹੀਂ ਸੀ। ਗਲੀ ਗਲੀ ਜਿਤਨੇ ਸਕੂਲ ਕਾਲਜ ਨੇ, ਬੇਚੈਨੀਆਂ ਤੇ ਕਲੇਸ਼ ਓਨੇ ਜ਼ਿਆਦਾ ਨੇ। ਅੱਜ ਜਿੰਨਾ ਜ਼ਿਆਦਾ ਅੱਖਰੀ ਗਿਆਨ ਹੈ, ਪਹਿਲੇ ਨਹੀਂ ਸੀ। ਔਖੇ ਨਾ ਹੋਣਾ, ਅੱਜ ਜਿੰਨੀ ਜ਼ਿਆਦਾ ਮੂਰਖਤਾ ਹੈ, ਪਹਿਲੇ ਨਹੀਂ ਸੀ :

**ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥**

*(ਵਾਰ ਮਾਝ, ਮ: ੧, ਪੰਨਾ 140)*

## 45. ਖ਼ੁਸ਼ਕਿਸਮਤ ਦਿਨ ਤੇ ਬਦਕਿਸਮਤ ਦਿਨ

ਪ੍ਰਿੰਸੀਪਲ ਗੰਗਾ ਸਿੰਘ ਕਹਿੰਦੇ ਸਨ ਕਿ ਸੰਸਾਰ ਦਾ ਉਹ ਬਦਕਿਸਮਤ ਦਿਹਾੜਾ ਸੀ ਜਦੋਂ ਧਰਮ ਨੂੰ ਮਨੁੱਖ ਨੇ ਧੰਦਾ ਬਣਾ ਲਿਆ। ਇਹ ਗੱਲ ਉਹ ਅਕਸਰ ਆਪਣੀ ਕਥਾ 'ਚ ਕਹਿੰਦੇ ਸਨ। ਆਪ ਮਿਸ਼ਨਰੀ ਕਾਲਜ ਦੇ

ਪ੍ਰਿੰਸੀਪਲ ਸਨ ਅਤੇ ਉਸ ਜ਼ਮਾਨੇ ਦੇ ਗਿਆਨੀਆਂ ਦੇ ਉਸਤਾਦ ਸਨ। ਉਹਨਾਂ ਦੇ ਕੁਝ ਬੋਲ ਮੈਨੂੰ ਯਾਦ ਨੇ। ਗੁਰਦੁਆਰਾ ਸੀਸ ਗੰਜ ਵਿਖੇ ਉਨ੍ਹਾਂ ਨੇ ਇਕ ਸਾਲ ਬਾਣੀ ਫੁਨਹੇ ਛੰਦ ਦੀ ਕਥਾ ਕੀਤੀ। ਇਹ ਫੁਨਹੇ ਛੰਦ ਉਨ੍ਹਾਂ ਨੇ ਸਾਲ ਵਿਚ ਪੂਰੇ ਕੀਤੇ। ਇਕ ਇਕ ਛੰਦ ਦੇ ਉੱਤੇ ਪੰਦਰਾਂ ਪੰਦਰਾਂ ਜਾਂ ਵੀਹ ਵੀਹ ਦਿਨ ਕਥਾ ਕਰਦੇ ਰਹਿੰਦੇ ਸਨ।

**ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ॥**

*(ਫੁਨਹੇ ਮਹਲਾ ੫, ਪੰਨਾ 1361)*

ਫੁਨਹੇ ਛੰਦ ਇਥੋਂ ਸ਼ੁਰੂ ਹੁੰਦੇ ਨੇ। ਉਸ ਪ੍ਰਭੂ ਦੇ ਹੱਥ ਵਿਚ ਅਗੰਮੀ ਕਲਮ ਹੈ। ਇੱਕੋ ਦਫ਼ਾ ਸਾਰਿਆਂ ਦੇ ਮਸਤਕ ਉੱਤੇ ਫੇਰ ਦਿੱਤੀ ਹੈ। ਸਭ ਕੁਝ ਲਿਖਿਆ ਗਿਆ ਹੈ। ਇਸ ਕਲਮ ਦੀ ਵਿਆਖਿਆ ਮੇਰੇ ਇਹਨਾਂ ਕੰਨਾਂ ਨੇ ਗ਼ਾਲਬਨ ਪੰਦਰਾਂ ਕੁ ਦਿਨ ਸੁਣੀ। ਉਦੋਂ ਮੈਨੂੰ ਕਹਿਣਾ ਪਿਆ ਕਿ ਇਹ ਦਿਮਾਗ਼ ਕੋਈ ਰੱਬੀ ਕਲਾ ਹੈ। ਮਨੁੱਖ ਦੀ ਇਹ ਕੋਈ ਆਪਣੀ ਸਟੱਡੀ ਨਹੀਂ ਹੋ ਸਕਦੀ। ਕੋਈ ਪੂਰਬਲੇ ਕਰਮ ਹੁੰਦੇ ਨੇ, ਕੋਈ ਬਖ਼ਸ਼ਿਸ਼ ਪ੍ਰਭੂ ਦੀ ਪ੍ਰਗਟ ਹੁੰਦੀ ਹੈ! ਦਾਸ ਨੇ ਰਾਂਚੀ ਜਾਣਾ ਸੀ, ਮੈਂ ਉਨ੍ਹਾਂ ਨੂੰ ਸੁਣਿਆ, ਉਹ ਇਕ ਮਹੀਨਾ ਕਲਮ 'ਤੇ ਬੋਲਦੇ ਰਹੇ :

**ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ॥**

*(ਸਿਰੀਰਾਗੁ ਮ: ੧, ਪੰਨਾ 74)*

ਇਹਨਾਂ ਦਾ ਇਕ ਬੋਲ ਅਜੇ ਤੱਕ ਮੈਨੂੰ ਨਹੀਂ ਭੁੱਲਿਆ। ਕਹਿੰਦੇ ਸਨ—ਅਗਰ ਕੋਈ ਇਹ ਆਖੇ ਕਿ ਜਦੋਂ ਦਾ ਸੰਸਾਰ ਬਣਿਆ ਹੈ ਤਾਂ ਸੰਸਾਰ ਵਿਚ ਖ਼ੁਸ਼ਕਿਸਮਤ ਦਿਹਾੜੇ ਕਿਹੜੇ ਹੋਏ ਨੇ ? ਚੰਗੇ ਦਿਨ ਕਿਹੜੇ ਨੇ ? ਉਹ ਕਹਿੰਦੇ—ਚੰਗੇ ਦਿਨ ਉਹੀ ਨੇ ਜਦੋਂ ਕੋਈ ਪੈਗ਼ੰਬਰੀ ਪੁਰਸ਼ ਜਾਂ ਅਵਤਾਰੀ ਪੁਰਸ਼ ਦੁਨੀਆਂ ਵਿਚ ਆਇਆ। ਉਹੀ ਚੰਗਾ ਦਿਨ ਹੈ, ਬਾਕੀ ਚੰਗੇ ਨਹੀਂ ਹਨ। ਉਹਨਾਂ ਨਾਲ ਚੰਗੀ ਵਾਇਬ੍ਰੇਸ਼ਨ ਬਣੀ। ਚੰਗੀਆਂ ਲਹਿਰਾਂ ਬਣੀਆਂ।

ਸੰਸਾਰ ਦਾ ਸਭ ਤੋਂ ਮਾੜਾ ਦਿਨ ਕਿਹੜਾ ਹੈ ? ਕੋਈ ਕੁਝ ਕਹੇਗਾ ਤੇ ਕੋਈ ਕੁਝ ਕਹੇਗਾ। ਮੈਂ ਅਰਜ਼ ਕਰਾਂ—ਜਦ ਗੁਜਰਾਤ ਵਿਚ ਭੁਚਾਲ ਆਇਆ ਤਾਂ ਭਾਰਤ ਦੇ ਅਖ਼ਬਾਰਾਂ ਵਿਚ ਛਪਿਆ ਕਿ ਅੱਜ ਦਾ ਸਭ ਤੋਂ ਬਦਕਿਸਮਤ ਦਿਹਾੜਾ ਹੈ। ਐਨੀ ਜ਼ਿਆਦਾ ਤਬਾਹੀ ਹੋ ਗਈ। ਇਤਨੀ ਬਰਬਾਦੀ ਹੋ ਗਈ ਏ! ਪਰ ਇਹ ਸਿਰਫ਼ ਹਿੰਦੋਸਤਾਨ ਦੇ ਇਤਿਹਾਸ ਵਿਚ ਮਾੜਾ ਦਿਨ ਹੋਵੇਗਾ।

ਪ੍ਰਿੰਸੀਪਲ ਗੰਗਾ ਸਿੰਘ ਕਹਿੰਦੇ ਸਨ ਕਿ ਸਾਰੇ ਜਹਾਨ ਦਾ ਇਤਿਹਾਸ ਦੇਖੀਏ ਤਾਂ ਸਭ ਤੋਂ ਬਦਕਿਸਮਤ ਦਿਹਾੜਾ ਕਿਹੜਾ ਸੀ ? ਕਿਉਂਕਿ ਖ਼ੁਸ਼ਕਿਸਮਤ ਦਿਨ ਤਾਂ ਉਨ੍ਹਾਂ ਨੇ ਕਹਿ ਦਿੱਤਾ ਹੈ ਕਿ ਜਦ ਰੱਬੀ ਸਤਿ ਪੁਰਸ਼ ਧਰਤੀ 'ਤੇ ਆਏ, ਉਹ ਖ਼ੁਸ਼ਕਿਸਮਤ ਦਿਹਾੜੇ ਨੇ। ਇਹਨਾਂ ਦਿਨਾਂ ਨੂੰ ਇਤਿਹਾਸ

ਵਿੱਚੋਂ ਕੱਢ ਲਵੋ, ਬਾਕੀ ਤਾਂ ਪ੍ਰਭੂ ਦੇ ਬਗ਼ੀਚੇ ਵਿਚ ਕੰਡੇ ਹੀ ਰਹਿ ਜਾਂਦੇ ਨੇ। ਕੁਝ ਚੁਣੇ ਮਨੁੱਖਾਂ ਨੂੰ ਇਤਿਹਾਸ ਵਿੱਚੋਂ ਕੱਢ ਦੇਵੋ, ਜਿਵੇਂ ਹਜ਼ਰਤ ਮੁਹੰਮਦ ਸਾਹਿਬ ਨੂੰ ਇਕ ਪਾਸੇ ਕਰ ਦਿਓ, ਕੱਢ ਦਿਉ ਵਿੱਚੋਂ ਕ੍ਰਿਸ਼ਨ ਜੀ ਨੂੰ। ਸੰਸਾਰ ਦੇ ਇਤਿਹਾਸ ਵਿੱਚੋਂ ਕੱਢ ਦਿਓ ਗੁਰੂ ਨਾਨਕ ਜੀ ਨੂੰ, ਮਹਾਤਮਾ ਬੁੱਧ ਨੂੰ ਇਕ ਪਾਸੇ ਕਰ ਦਿਓ। ਭਗਤ ਕਬੀਰ ਜੀ ਨੂੰ ਇਕ ਪਾਸੇ ਕਰ ਦਿਓ। ਅਜਿਹੇ ਸਤਿ ਪੁਰਸ਼ਾਂ ਨੂੰ ਜੇ ਇਕ ਪਾਸੇ ਕਰ ਦਿਓਗੇ ਤਾਂ ਯਕੀਨ ਜਾਣੋ, ਪਿੱਛੇ ਕੰਡੇ ਹੀ ਬਚੇ ਰਹਿ ਜਾਣਗੇ। ਅਗਰ ਸੰਸਾਰ ਦੇ ਇਤਿਹਾਸ ਵਿਚ ਕੁਝ ਮਹਿਕ ਹੈ, ਕੁਝ ਰੌਣਕ ਹੈ, ਕੁਝ ਸਚਾਈ ਹੈ ਤੇ ਕੁਝ ਰਸ ਹੈ ਤਾਂ ਇਹਨਾਂ ਹੀ ਸਤਿ ਪੁਰਸ਼ਾਂ ਕਰਕੇ ਹੈ।

ਪ੍ਰਿੰਸੀਪਲ ਜੀ ਕਹਿੰਦੇ ਸਨ—ਇਹ ਖ਼ੁਸ਼ਕਿਸਮਤ ਦਿਹਾੜਾ ਹੈ ਜਦ ਕੋਈ ਅਵਤਾਰੀ ਪੁਰਸ਼, ਕੋਈ ਗੁਰ-ਪਰਸ਼ੋਤਮ ਕੋਈ ਪੈਗ਼ੰਬਰੀ ਪੁਰਸ਼ ਇਸ ਧਰਤੀ 'ਤੇ ਆਏ ਤੇ ਧਰਤੀ ਨੂੰ ਭਾਗ ਲੱਗੇ। ਕਹਿੰਦੇ ਸਨ—ਸਿਰਫ਼ ਖ਼ੁਸ਼ਕਿਸਮਤ ਹੀ ਨਹੀਂ, ਸੰਸਾਰ ਦਾ ਸਭ ਤੋਂ ਬਦਕਿਸਮਤ ਦਿਹਾੜਾ ਵੀ ਉਹ ਸੀ ਜਦ ਧਰਮ ਧੰਦਾ ਬਣ ਗਿਆ। ਧਾਰਮਿਕ ਪੁਰਸ਼ ਜਿਹਨਾਂ ਨੂੰ ਕਹਿੰਦੇ ਸਨ, ਉਹਨਾਂ ਅੰਦਰ ਧਰਮ ਦੀ ਕੋਈ ਰੁਚੀ ਨਹੀਂ ਸੀ। ਸਿਰਫ਼ ਧੰਦਾ ਹੀ ਸੀ। ਜਿਸ ਦਿਨ ਉਹਨਾਂ ਨੇ ਪਰਮਾਤਮਾ ਨੂੰ ਇਕ ਵਸਤੂ ਸਮਝ ਲਿਆ, ਗੁਰੂ ਨੂੰ ਇਕ ਵਸਤੂ ਸਮਝ ਲਿਆ। ਬੱਸ! ਸੰਸਾਰ ਦਾ ਉਹ ਸਭ ਤੋਂ ਬਦਕਿਸਮਤ ਦਿਹਾੜਾ ਸੀ।

ਉਹ ਜਿਹਨਾਂ ਗਿਆਨੀਆਂ ਨੂੰ ਪੜ੍ਹਾਉਂਦੇ ਸਨ, ਉਹਨਾਂ ਨੂੰ ਕਹਿੰਦੇ ਸਨ ਕਿ ਕਥਾ ਦੀ ਤੁਸੀਂ ਭੇਟਾ ਲੈਣੀ ਹੈ, ਮੁੱਲ ਨਹੀਂ। ਜੋ ਸੰਗਤ ਨੂੰ ਸੁਣਾਓਗੇ, ਉਹ ਤੁਹਾਡੀ ਕਿਰਤ ਹੈ ਪਰ ਜੋ ਬਾਕੀ ਬਾਣੀ ਪੜ੍ਹੋਗੇ, ਜਪੋਗੇ, ਉਹ ਤੁਹਾਡੀ ਬੰਦਗੀ ਹੈ। ਬਾਕੀ ਤੁਹਾਡੀ ਬੰਦਗੀ ਨਹੀਂ, ਜੋ ਤੁਸੀਂ ਸੁਣਾਉਂਦੇ ਓ। ਇਸ ਵਾਸਤੇ ਮਿਸ਼ਨਰੀ ਕਾਲਜ ਵਿੱਚੋਂ ਜਿਹੜੇ ਕੀਰਤਨੀਏ ਨਿਕਲਦੇ ਸਨ, ਉਹਨਾਂ ਨੂੰ ਕਹਿੰਦੇ ਸਨ ਕਿ ਘੰਟਾ ਦੋ ਘੰਟੇ ਜਾਂ ਤਿੰਨ ਘੰਟੇ, ਖ਼ੁਦ ਆਪ ਇਕੱਲੇ ਕੀਰਤਨ ਕਰਿਆ ਕਰੋ।

## 46. ਆਪਣਾ ਮਨ ਆਪੇ ਵੇਖੀਏ

ਮਹਾਂਪੁਰਸ਼ਾਂ ਦੀ ਇਕ ਖ਼ੂਬੀ ਇਹ ਹੁੰਦੀ ਹੈ ਕਿ ਉਹ ਆਪਣੀਆਂ ਕਮਜ਼ੋਰੀਆਂ ਕਬੂਲ ਕਰਦੇ ਨੇ ਤੇ ਦੂਸਰਾ ਆਪਣੇ ਆਪ ਨੂੰ ਛੁਪਾਉਂਦੇ ਨੇ। ਭਾਈ ਵੀਰ ਸਿੰਘ ਦੇ ਬੜੇ ਕੀਮਤੀ ਬੋਲ ਨੇ :

*ਮੇਰੇ ਛੁਪੇ ਰਹਿਣ ਦੀ ਚਾਹ ਤੇ ਛੁਪ ਤੁਰ ਜਾਣ ਦੀ।*
*ਹਾਇ ਪੂਰੀ ਹੁੰਦੀ ਨਾਂਹ ਮੈਂ ਤਰਲੇ ਲੈ ਰਿਹਾਂ।*

ਮੈਂ ਤਾਂ ਛੁਪ ਜਾਣਾ ਚਾਹੁੰਨਾਂ। ਜਦ ਬੀਜ ਮਿੱਟਦਾ ਹੈ ਤਾਂ ਦਰੱਖ਼ਤ ਬਣਦਾ ਹੈ। ਫਲ ਤੱਕ ਪਹੁੰਚਦਾ ਹੈ। ਇੰਜ ਉਹ ਕਹਿੰਦੇ ਨੇ ਕਿ ਮੈਂ ਤਾਂ ਛੁਪ ਜਾਣਾ ਚਾਹੁੰਨਾਂ, ਮਿਟ ਜਾਣਾ ਚਾਹੁੰਨਾਂ। ਮਿਟਣ ਵਿਚ ਜੇ ਕਿਸੇ ਨੂੰ ਖ਼ੁਸ਼ੀ ਦਿੱਸੇ ਤਾਂ ਸਮਝ ਲੈਣਾ ਇਹ ਕੋਈ ਰੱਬ ਦਾ ਪਿਆਰਾ ਹੈ। ਰੱਬ ਦੇ ਮਾਰਗ 'ਤੇ ਚੱਲ ਰਿਹਾ ਹੈ। ਇਹ ਸੰਤ ਕਵੀ ਕਹਿੰਦਾ ਹੈ ਕਿ ਜਿਸ ਦਾ ਮਨ ਭਟਕ ਰਿਹਾ ਹੈ ਤਾਂ ਸਮੇਂ 'ਚ ਭਟਕ ਰਿਹਾ ਹੈ। ਵਕਤ 'ਚ ਭਟਕ ਰਿਹਾ ਹੈ:

*ਬੀਤ ਗਈ ਦੀ ਯਾਦ ਪਈ ਹੱਡਾਂ ਨੂੰ ਖਾਵੇ।*
*ਆਉਣ ਵਾਲੇ ਦਾ ਸਹਿਮ ਪਿਆ ਮਨ ਨੂੰ ਤੜਪਾਵੇ।*

ਭਾਈ ਵੀਰ ਸਿੰਘ ਜੀ ਦੇ ਇਹ ਬੋਲ ਨੇ। ਬਚਪਨ ਤੋਂ ਗੁਰੂ ਜੀ ਨੇ ਮੈਨੂੰ ਵੀ ਇਕ ਕਵੀ ਹਿਰਦਾ ਦਿੱਤਾ ਸੀ। ਮੈਂ ਪੰਜਾਬੀ, ਬ੍ਰਿਜ ਭਾਸ਼ਾ ਤੇ ਉਰਦੂ ਵਿਚ ਕਾਫ਼ੀ ਰੁਬਾਈਆਂ ਲਿਖੀਆਂ। ਭਾਈ ਵੀਰ ਸਿੰਘ ਜੀ ਦੀ ਇਸ ਰੁਬਾਈ ਨੂੰ ਜਦ ਮੈਂ ਪੜ੍ਹਿਆ ਤਾਂ ਦੋ ਰੁਬਾਈਆਂ ਮੈਂ ਉਦੋਂ ਲਿਖੀਆਂ ਸਨ। ਇਕ ਪੰਜਾਬੀ ਵਿਚ ਤੇ ਇਕ ਉਰਦੂ ਵਿਚ ਲਿਖੀ। ਤੁਹਾਡੇ ਸਾਹਮਣੇ ਰੱਖ ਦਿਆਂ:

*ਕੁਛ ਮਾਜ਼ੀ ਕੀ ਖ਼ਾਕ ਹੂੰ।*
*ਕੁਛ ਮੁਸਤਕਬਿਲ ਕਾ ਨੂਰ ਹੂੰ।*
*ਜੀਨਾ ਅਭੀ ਨਹੀਂ ਆਇਆ, ਕਿਉਂਕਿ ਹਾਲ ਸੇ ਦੂਰ ਹੂੰ।*

ਹਾਲ ਦਾ ਭਾਵ ਹੈ ਵਰਤਮਾਨ। ਇਸ ਨੂੰ ਮੈਂ ਪੰਜਾਬੀ ਰੂਪ ਇਸ ਤਰ੍ਹਾਂ ਦਿੱਤਾ:

*ਮਾਜ਼ੀ ਦੀਆਂ ਯਾਦਾਂ, ਬਸ ਸਾਗਰ ਦੀਆਂ ਛੱਲਾਂ।*
*ਭਵਿਸ਼ ਦੀ ਚਿੰਤਾ, ਬਸ ਗੱਲਾਂ ਹੀ ਗੱਲਾਂ।*
*ਜੀਵਨ ਮੈਂ ਸਿੱਖਿਆ, ਅੱਜ ਦੇ ਕੋਲੋਂ,*
*ਅੱਜ ਨੂੰ ਮਿਲਾਂ, ਤੇ ਅਜੋ ਹੀ ਮਿਲਾਂ।*

ਭਾਈ ਗੁਰਦਾਸ ਜੀ ਕਹਿੰਦੇ ਨੇ:

**ਵਰਤਮਾਨ ਵਿਚਿ ਵਰਤਦਾ ਹੋਵਣਹਾਰ ਸੋਈ ਪਰਵਾਣਾ॥**

*(ਵਾਰ 18, ਪਉੜੀ 16)*

ਸਾਡਾ ਮਨ ਕਿਥੇ ਭਟਕਦਾ ਹੈ! ਇਹ ਗੱਲ ਕਿਸੇ ਕੋਲੋਂ ਨਾ ਪੁੱਛਣਾ, ਜੋ ਇਤਨੀ ਗੱਲ ਹੁਣ ਸੁਣ ਲਈ ਏ। ਬੰਦਾ ਪਾਠ ਵੀ ਕਰਦਾ ਹੈ, ਨਾਮ ਵੀ ਜਪਦਾ ਹੈ, ਫਿਰ ਵੀ ਜਣੇ ਖਣੇ ਕੋਲੋਂ ਪੁੱਛਦਾ ਹੈ ਕੀ ਕਰੀਏ, ਮਨ ਨਹੀਂ ਟਿਕਦਾ, ਮਨ ਨਹੀਂ ਲੱਗਦਾ? ਪਰ ਸੁਆਲ ਹੈ ਮਨ ਕਿਥੇ ਭਟਕਦਾ ਹੈ? ਮੈਂ ਅਰਜ਼ ਕਰਾਂ—ਮਨੁੱਖ ਦਾ ਮਨ ਗੁਜ਼ਰੇ ਹੋਏ ਦੀਆਂ ਯਾਦਾਂ ਵਿਚ ਚਲਾ ਜਾਂਦਾ ਹੈ। ਮਨ ਆਉਣ ਵਾਲੇ ਦੀ ਚਿੰਤਾ ਵਿਚ ਚਲਾ ਜਾਂਦਾ ਹੈ। ਇਹਨੂੰ ਵਰਤਮਾਨ ਵਿਚ ਲਿਆਉਣਾ ਹੈ।

# 47. ਧਰਮ ਤੋਂ ਨੌਜਵਾਨਾਂ ਦੇ ਬਾਗ਼ੀ ਹੋਣ ਦੇ ਕਾਰਨ

ਮੈਨੂੰ ਕਈ ਨੌਜਵਾਨ ਮਿਲਦੇ ਨੇ ਤੇ ਕਹਿੰਦੇ ਹਨ ਕਿ ਅਸੀਂ ਗੁਰਦੁਆਰੇ ਕੀ ਜਾਈਏ! ਅਸੀਂ ਆਪਣੇ ਪਿਉ ਨੂੰ ਦੇਖਦੇ ਹਾਂ, ਉਹ ਚਾਲੀ ਸਾਲ ਤੋਂ ਗੁਰਦੁਆਰੇ ਜਾ ਰਿਹਾ ਹੈ ਤੇ ਅਜੇ ਵੀ ਕਠੋਰ ਦਾ ਕਠੋਰ ਹੈ। ਝੂਠ ਬੋਲਦਾ ਹੈ, ਬੇਈਮਾਨੀ ਕਰਦਾ ਹੈ। ਜੇ ਉਸ ਦਾ ਹੀ ਕੁਝ ਨਹੀਂ ਬਣਿਆ ਤਾਂ ਸਾਡਾ ਕੀ ਬਣੇਗਾ ?

ਬਹੁਤਾ ਅਧਰਮ ਜਗਤ ਅੰਦਰ ਉਹਨਾਂ ਮਨੁੱਖਾਂ ਕਰਕੇ ਫੈਲਦਾ ਹੈ ਜੋ ਅਖੌਤੀ ਧਾਰਮਿਕ ਨੇ। ਧਾਰਮਿਕ ਨਹੀਂ ਨੇ, ਸਿਰਫ਼ ਵਿਖਾਵੇ ਦੇ ਧਾਰਮਿਕ ਨੇ। ਇਸ ਕਰਕੇ ਬਹੁਤੇ ਨੌਜਵਾਨ ਧਰਮ ਤੋਂ ਬਾਗ਼ੀ ਹੋ ਜਾਂਦੇ ਨੇ ਤੇ ਕਹਿ ਦਿੰਦੇ ਨੇ, ਐਹ ਜਾਂਦੇ ਨੇ ਵਲ ਛਲ ਕਪਟ ਕਰਨ ਵਾਲੇ। ਪੰਜਾਬ ਦੇ ਨੌਜਵਾਨ ਬਾਗ਼ੀ ਹੋ ਗਏ ਨੇ। ਕੁਰਹਿਤਾਂ ਕਰਕੇ ਗੁਰੂ ਦੀ ਮੋਹਰ ਮੂੰਹਾਂ ਤੋਂ ਉਤਾਰ ਦਿੱਤੀ ਹੈ, ਪਤਾ ਏ ਕਿਉਂ ? ਕਿਉਂਕਿ ਇਹ ਸਾਰੇ ਵੱਡੇ ਅਖਵਾਉਣ ਵਾਲੇ ਗੁਰਦੁਆਰਿਆਂ ਤੋਂ ਆਪਣਾ ਸੁਆਰਥ ਪੂਰਾ ਕਰਦੇ ਪਏ ਨੇ ਅਤੇ ਘਟੀਆ ਰਾਜਨੀਤੀ ਛਾਈ ਹੋਈ ਹੈ। ਇਥੋਂ ਕੋਈ ਐਮ.ਪੀ. ਬਣਨਾ ਚਾਹੁੰਦਾ ਹੈ, ਕੋਈ ਮਨਿਸਟਰ ਬਣਨਾ ਚਾਹੁੰਦਾ ਹੈ ਤੇ ਕੋਈ ਐਮ.ਐਲ.ਏ.। ਕੋਈ ਆਪਣੇ ਹੋਰ ਸੁਆਰਥ ਸਿੱਧ ਕਰਨਾ ਚਾਹੁੰਦਾ ਹੈ। ਗੁਰਦੁਆਰੇ ਅੰਦਰ ਕੋਈ ਧਰਮ ਪ੍ਰਚਾਰ ਦੀ ਗੱਲ ਨਹੀਂ ਹੈ। ਨੌਜਵਾਨ ਬਾਗ਼ੀ ਹੋ ਗਏ ਨੇ।

ਇਸ ਸੰਬੰਧ ਵਿਚ ਮੈਂ ਇਕ ਕਿਤਾਬ ਲਿਖੀ ਹੈ ਤੇ ਸਾਰੀ ਦੁਨੀਆਂ ਵਿਚ ਫ਼੍ਰੀ ਵੰਡੀ ਗਈ ਹੈ। ਇਸ ਕਿਤਾਬ ਦਾ ਨਾਂ ਹੈ—*ਦੇਸ਼ ਵਿਦੇਸ਼ ਦੇ ਗੁਰਦੁਆਰਿਆਂ ਦਾ ਪ੍ਰਬੰਧਕੀ ਢਾਂਚਾ ਤੇ ਪ੍ਰਚਾਰਕ ਸ਼੍ਰੇਣੀ*। ਫਿਰ ਇਸ ਨੂੰ ਕਾਬਲੀ ਸਿੰਘਾਂ ਨੇ ਛਾਪਣ ਵਾਸਤੇ ਇਜਾਜ਼ਤ ਮੰਗੀ ਕਿ ਅਸੀਂ ਇਸ ਨੂੰ ਛਾਪ ਕੇ ਵੰਡਦੇ ਹਾਂ। ਮੈਂ ਕਿਹਾ ਠੀਕ ਹੈ। ਇੰਗਲੈਂਡ ਦੇ ਇਕ ਸੱਜਣ ਨੇ ਕਿਹਾ ਕਿ ਮੈਂ ਚਾਹੁੰਨਾਂ ਕਿ ਦਸ ਹਜ਼ਾਰ ਇਹ ਕਿਤਾਬ ਛਾਪ ਕੇ ਵੰਡਾਂ! ਮੈਂ ਕਿਹਾ ਠੀਕ ਹੈ। ਇਹ ਸਾਰੀ ਦੁਨੀਆਂ ਵਿਚ ਤਕਸੀਮ ਹੋਈ। ਇਹਦੇ ਵਿਚ ਮੈਂ ਸਾਰੇ ਹਾਲਾਤ ਬੜੀ ਬਾਰੀਕੀ ਨਾਲ ਲਿਖੇ ਨੇ। ਬਈ ਜੇ ਨਹੀਂ ਸੁਧਾਰ ਕਰੋਗੇ ਤਾਂ ਪਛੁਤਾਓਗੇ। ਵੇਖੋ ਕੀ ਹੋ ਰਿਹਾ ਹੈ! ਪੰਜਾਬ ਦਾ ਨੌਜਵਾਨ ਤਬਕਾ ਅੱਧਾ ਬਾਗ਼ੀ ਹੋ ਗਿਆ ਹੈ ਤੇ ਪਤਿਤ ਹੋ ਗਿਆ ਹੈ। ਫਿਰ ਜਿਹਨਾਂ ਜਿਹਨਾਂ ਨੇ ਇਹ ਕਿਤਾਬ ਪੜ੍ਹੀ ਏ, ਕਰੀਬਨ ਕਰੀਬਨ ਉਹਨਾਂ ਨੇ ਮੰਨਿਆ ਏ ਕਿ ਤੁਸੀਂ ਠੀਕ ਲਿਖਿਆ ਹੈ। ਇਸ ਨਾਲ ਮੇਰਾ ਹੌਸਲਾ ਵਧਿਆ ਹੈ। ਇਸ ਵਾਸਤੇ ਕੋਈ ਚੌਥੀ ਪੰਜਵੀਂ ਐਡੀਸ਼ਨ ਛਪ ਚੁੱਕੀ ਹੈ, ਇਤਨੀ ਜ਼ਿਆਦਾ ਲੋਕੀਂ ਸ਼ੌਕ ਨਾਲ ਪੜ੍ਹਦੇ ਪਏ ਨੇ।

## 48. ਜਿਊਂਦੇ ਜੀਅ ਆਪਣਾ ਭੋਗ

ਕਰਤਾਰ ਸਿੰਘ ਨਾਮ ਦਾ ਇਕ ਸਿੰਘ ਇੰਗਲੈਂਡ ਵਿਚ ਮੈਂ ਵੇਖਿਆ। ਰਿਟਾਇਰਡ ਪੁਲਿਸ ਅਫ਼ਸਰ ਸੀ। ਕਦੇ ਕੀਨੀਆ ਵਿਚ ਉਹ ਪੁਲਿਸ ਅਫ਼ਸਰ ਸੀ। ਬੱਚਿਆਂ ਤੋਂ ਅਲੱਗ ਰਹਿੰਦਾ ਸੀ। ਬੱਚਿਆਂ ਨਾਲ ਉਸ ਦੀ ਬਣਦੀ ਨਹੀਂ ਸੀ। ਬੱਚੇ ਨਾਸਤਿਕ ਖ਼ਿਆਲਾਂ ਦੇ ਸਨ ਤੇ ਇਹ ਸਾਰਾ ਦਿਨ ਪ੍ਰੇਮ ਨਾਲ ਬਾਣੀ ਪੜ੍ਹਨ ਵਾਲਾ ਸੀ। ਨਾਮ ਰਸਿਕ ਪੁਰਸ਼ ਸੀ। ਉਹਨਾਂ ਦਿਨਾਂ ਵਿਚ ਮੈਂ ਵੀ ਇੰਗਲੈਂਡ ਵਿਚ ਸਾਂ ਤੇ ਉਹ ਸਾਊਥਾਲ ਦੇ ਨੇੜੇ ਰਹਿੰਦਾ ਸੀ। ਮੇਰੇ ਕਮਰੇ ਵਿਚ ਆ ਗਿਆ ਤੇ ਕਹਿਣ ਲੱਗਾ—ਗਿਆਨੀ ਜੀ ! ਕੱਲ ਮੈਂ ਅਖੰਡ ਪਾਠ ਰਖਵਾ ਰਿਹਾ ਹਾਂ, ਤੁਸੀਂ ਜ਼ਰੂਰ ਭੋਗ 'ਤੇ ਦਰਸ਼ਨ ਦੇਣੇ। ਮੈਂ ਪੁੱਛਿਆ ਕਿ ਕਿਸ ਸੰਬੰਧ ਵਿਚ ਪਾਠ ਰਖਵਾਉਣਾ ਹੈ ? ਕਹਿਣ ਲੱਗਾ ਕਿ ਮ੍ਰਿਤਕ ਦਾ ਭੋਗ ਪਵਾਉਣਾ ਹੈ। ਤੇ ਨਾਲ ਹੀ ਕਹਿਣ ਲੱਗਾ ਕਿ ਮੈਂ ਆਪਣਾ ਭੋਗ ਵੀ ਪਵਾਉਣਾ ਹੈ। ਮੈਂ ਕਿਹਾ—ਜਿਊਂਦੇ ਜੀਅ ਕਾਹਦੇ ਲਈ ? ਕਹਿੰਦੈ—ਮਰਨ ਤੋਂ ਬਾਅਦ ਕੌਣ ਪਾਵੇਗਾ ? ਮੇਰੀ ਆਪਣੇ ਬੱਚਿਆਂ ਨਾਲ ਬਣਦੀ ਨਹੀਂ ਹੈ। ਮੈਂ ਕਿਹਾ—ਕੱਲ ਹੀ ਕਿਉਂ ਪਾਠ ਰਖਵਾ ਰਹੇ ਹੋ ? ਕਹਿੰਦਾ ਹੈ ਕਿ ਮੈਨੂੰ ਕੁਝ ਐਸਾ ਮਹਿਸੂਸ ਹੋ ਰਿਹਾ ਹੈ ਤੇ ਮੇਰੇ ਦਿਲ ਦਿਮਾਗ਼ ਉੱਤੇ ਬੋਝ ਹੈ। ਦੂਸਰੀ ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਤੁਹਾਡੇ ਨਾਲ ਜਿੰਨੇ ਵੀ ਆਦਮੀ ਨੇ, ਇਹ ਸਾਰੇ ਤਿੰਨੇ ਦਿਨ ਪ੍ਰਸ਼ਾਦਾ ਮੇਰੇ ਕੋਲ ਹੀ ਛਕਣਗੇ। ਸਵੇਰੇ ਵੀ ਤੇ ਸ਼ਾਮ ਨੂੰ ਵੀ। ਇਹ ਵੀ ਹੁਣੇ ਹੀ ਨੋਟ ਕਰੋ। ਮੈਂ ਕਿਹਾ—ਤੁਸੀਂ ਇਕੱਲੇ ਹੋ ਤੇ ਬਜ਼ੁਰਗ ਵੀ ਹੋ, ਮੇਰੇ ਨਾਲ ਇਸ ਵਕਤ ਗਿਆਰਾਂ ਆਦਮੀ ਨੇ। ਏਨੇ ਬੰਦਿਆਂ ਦਾ ਕਿਸ ਤਰ੍ਹਾਂ ਇੰਤਜ਼ਾਮ ਕਰੋਗੇ ? ਕਹਿਣ ਲੱਗਾ ਕਿ ਇਹ ਤਾਂ ਮੇਰੀ ਮਜਬੂਰੀ ਹੈ ਪਰ ਮੈਂ ਇਕ ਵੈਸ਼ਨੋ ਰੈਸਟੋਰੈਂਟ 'ਤੇ ਫ਼ੋਨ ਕੀਤਾ ਹੋਇਆ ਹੈ। ਉਹ ਸਵੇਰੇ ਸ਼ਾਮ ਦੋਵੇਂ ਵਕਤ ਮੇਰੇ ਘਰ ਪ੍ਰਸ਼ਾਦਾ ਦੇ ਕੇ ਜਾਇਆ ਕਰਨਗੇ। ਮੈਂ ਆਪਣੇ ਹੱਥੀਂ ਪਰੋਸ ਕੇ ਤੁਹਾਨੂੰ ਛਕਾਊਂਗਾ। ਪ੍ਰਸ਼ਾਦਾ ਹੋਟਲ ਤੋਂ ਹੀ ਆਏਗਾ। ਮੈਂ ਨਹੀਂ ਬਣਾ ਸਕਦਾ, ਮੈਂ ਵੀ ਉਥੋਂ ਛਕਦਾ ਹਾਂ, ਇਹ ਮੇਰੀ ਅੰਤਿਮ ਇੱਛਾ ਹੈ। ਏਨਾ ਕਹਿੰਦਿਆਂ ਉਸ ਦੀਆਂ ਅੱਖਾਂ ਵੀ ਭਰ ਆਈਆਂ ਤੇ ਰੋਣ ਲੱਗ ਪਿਆ ਤੇ ਰੋਂਦਿਆਂ ਹੋਇਆਂ ਕਹੇ ਕਿ ਮੇਰੀ ਤੁਸੀਂ ਇਹ ਇੱਛਾ ਪੂਰੀ ਕਰੋਗੇ ? ਮੈਂ ਉਹਨੂੰ ਕਿਹਾ ਕਿ ਕੋਈ ਗੱਲ ਨਹੀਂ, ਅਸੀਂ ਆਵਾਂਗੇ, ਠੀਕ ਹੈ।

ਅਸੀਂ ਉਸ ਦੇ ਘਰ ਗਏ। ਇੰਗਲੈਂਡ ਵਾਲੇ ਗਿਆਨੀ ਅਨੂਪ ਸਿੰਘ ਜੀ ਵੀ ਨਾਲ ਸਨ। ਅਸੀਂ ਪ੍ਰਸ਼ਾਦਾ ਛਕਿਆ। ਜਿਸ ਦਿਨ ਅਖੰਡ ਪਾਠ ਸਾਹਿਬ ਜੀ ਦਾ ਭੋਗ ਪਿਆ ਤਾਂ ਉਹ ਉਸੇ ਦਿਨ ਗੁਜ਼ਰ ਗਿਆ। ਇਹ ਘਟਨਾ ਉਥੇ ਫਿਰ ਬੜੀ ਚਰਚਿਤ ਹੋਈ। ਮੈਂ ਕਿਹਾ ਕਿ ਇਕ ਹੀ ਇਨਸਾਨ ਮੈਂ ਦੇਖਿਆ

ਹੈ ਜੋ ਜਿਊਂਦੇ ਜੀਅ ਆਪਣੇ ਭੋਗ ਦਾ ਅਖੰਡ ਪਾਠ ਰਖਵਾਉਂਦਾ ਹੈ। ਨਹੀਂ ਤਾਂ ਲੋਕ ਮਰਦੇ ਦਮ ਤੱਕ ਜਨਮ ਦਿਨ ਮਨਾਉਂਦੇ ਨੇ। ਕੌਣ ਮਰਨ ਦਿਨ ਮਨਾਉਂਦਾ ਹੈ! ਸਾਰੇ ਆਪਣਾ ਜਨਮ ਦਿਨ ਮਨਾਉਂਦੇ ਨੇ।

## 49. ਅਨੇਕਾਂ ਦੀ ਭਰਮ-ਨਵਿਰਤੀ

ਸਿੰਘਾਪੁਰ ਵਿਚ ਇਕ ਸਿੰਧੀ ਮੈਨੂੰ ਕਹਿਣ ਲੱਗਾ ਕਿ ਗੁਰੂ ਨਾਨਕ ਬੜੇ ਮੀਠੇ ਗੁਰੂ ਹੈਂ। ਗੁਰੂ ਗੋਬਿੰਦ ਸਿੰਘ ਗੁਰੂ ਤੋ ਹੈਂ ਪਰ ਬੜੇ ਕੜਵੇ ਗੁਰੂ ਹੈਂ। ਹਮਾਰਾ ਉਨ ਕੇ ਸਾਥ ਤਾਲ-ਮੇਲ ਨਹੀਂ ਬੈਠਤਾ। ਮੈਂ ਉਸ ਨੂੰ ਸੁਭਾਵਿਕ ਕਹਿ ਦਿੱਤਾ ਕਿ ਜੇ ਉਹ ਇੰਨੇ ਕੜਵੇ (ਸਖ਼ਤ) ਨਾ ਹੁੰਦੇ ਤਾਂ ਭਾਰਤ ਵਿਚ ਹਿੰਦੂ ਧਰਮ ਰਹਿਣਾ ਹੀ ਨਹੀਂ ਸੀ, ਖ਼ਤਮ ਹੋ ਜਾਣਾ ਸੀ। ਕਵੀ ਸੰਤੋਖ ਸਿੰਘ ਕਹਿੰਦੇ ਹਨ :

**ਛਾਇ ਜਾਤੀ ਏਕਤਾ ਅਨੇਕਤਾ ਬਿਲਾਇ ਜਾਤੀ**
**ਹੋਵਤ ਕਚੀਲਤਾ ਕਤੇਬਨ ਕੁਰਾਨ ਕੀ।**
**ਪਾਪ ਹੀ ਪਰਪੱਕ ਜਾਤੇ ਧਰਮ ਧਸੱਕ ਜਾਤੇ**
**ਬਰਨ ਗਰਕ ਜਾਤੇ ਸਹਿਤ ਬਿਧਾਨ ਕੀ।**
**ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ**
**ਰੀਤ ਮਿਟ ਜਾਤੀ ਕਥਾ ਬੇਦਨ ਪੁਰਾਨ ਕੀ।**
**ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਰਮ ਸੂਰ,**
**ਮੂਰਤ ਨਾ ਹੋਤੀ ਜਉ ਪੈ ਕਰੁਨਾ ਨਿਧਾਨ ਕੀ।**

ਐਸੀ ਬਖ਼ਸ਼ਿਸ਼ ਭਰੀ ਮੂਰਤ ਗੁਰੂ ਗੋਬਿੰਦ ਸਿੰਘ ਜੀ ਜੇ ਨਾ ਹੁੰਦੇ ਤਾਂ ਗੀਤਾ, ਪੁਰਾਨ, ਵੇਦ ਖ਼ਤਮ ਹੋ ਜਾਣੇ ਸਨ ਤੇ ਕੇਵਲ ਕੁਰਾਨ ਹੀ ਰਹਿਣੀ ਸੀ। ਜਨੇਊ, ਤਿਲਕ, ਮੰਦਰ, ਠਾਕੁਰ ਦੁਆਰੇ ਖ਼ਤਮ ਹੋ ਜਾਣੇ ਸਨ, ਸਿਰਫ਼ ਮਸਜਿਦਾਂ ਹੀ ਰਹਿਣੀਆਂ ਸਨ। ਇਹ ਤਾਂ ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਕਰਾਮਾਤ ਹੈ। ਉਨ੍ਹਾਂ ਦੀ ਮਿਹਰਬਾਨੀ ਤੇ ਕੁਰਬਾਨੀ ਸਦਕਾ ਸਾਰਾ ਬਚਾਅ ਹੋਇਆ ਹੈ।

## 50. ਤਨ ਜਾ ਰਿਹਾ ਹੈ, ਮਨ ਜੋੜ ਲਓ

ਕੁਦਰਤ ਸਾਨੂੰ ਇਕ ਦਿਨ ਮਿੱਟੀ ਵਿਚ ਮਿਲਾ ਦੇਵੇਗੀ, ਭਾਵੇਂ ਅਸੀਂ ਨਾ ਵੀ ਮਿਲਣਾ ਚਾਹੁੰਦੇ ਹੋਈਏ। ਚਾਹੁੰਦਾ ਤਾਂ ਕੋਈ ਵੀ ਨਹੀਂ ਕਿ ਮਿੱਟੀ ਵਿਚ ਰਲ ਜਾਈਏ! ਕੌਣ ਚਾਹੁੰਦਾ ਹੈ ?

ਮੈਂ ਕਿਤੇ ਇਕ ਸੱਜਣ ਨੂੰ, ਜੋ ਉਮਰ ਵਿਚ ਮੈਥੋਂ ਬਹੁਤ ਜ਼ਿਆਦਾ ਵੱਡਾ

ਸੀ, ਇਕ ਸ਼ਹਿਰ ਵਿਚ ਕਹਿ ਦਿੱਤਾ ਕਿ ਆਪ ਬੁੱਢੇ ਹੋ ਗਏ ਹੋ, ਇਧਰ ਬੈਠ ਜਾਓ। ਅੱਗੋਂ ਉਹ ਕਹਿਣ ਲੱਗਾ ਕਿ ਬੁੱਢਾ ਹੋਵੇਂ ਤੂੰ, ਮੈਨੂੰ ਕਿਉਂ ਕਹਿੰਦਾ ਏਂ! ਮੇਰੇ ਨਾਲ ਲੜਨ ਨੂੰ ਪਿਆ ਕਿ ਮੈਨੂੰ ਬੁੱਢਾ ਕਿਉਂ ਆਖਿਆ! ਮੈਂ ਬੁੱਢਾ ਨਹੀਂ।

ਪਰਕ੍ਰਿਤੀ ਬੁੱਢਾ ਕਰ ਰਹੀ ਹੈ ਤੇ ਉਸ ਨੇ ਕਾਲੇ ਰੰਗ ਨਾਲ ਦਾੜ੍ਹੀ ਰੰਗੀ ਹੋਈ ਸੀ। ਕਹਿੰਦਾ ਹੈ ਕਿ ਮੈਨੂੰ ਬੁੱਢਾ ਕਿਉਂ ਆਖਿਆ ਹੈ। ਯੂਰਪ ਵਿਚ ਕਿਸੇ ਨੂੰ ਓਲਡ ਮੈਨ (ਬੁੱਢਾ) ਕਹਿਣਾ ਗਾਲ੍ਹੀ ਹੈ। ਕੋਈ ਸੁਣਨ ਲਈ ਤਿਆਰ ਨਹੀਂ ਹੈ। ਕਿਉਂ ? ਇਸ ਲਈ ਕਿ ਬੁੱਢਾ ਬੰਦਾ ਕਬਰ ਦੇ ਨੇੜੇ ਹੋ ਜਾਂਦਾ ਹੈ, ਚਿਤਾ ਦੇ ਨੇੜੇ ਹੋ ਜਾਂਦਾ ਹੈ ਤੇ ਕੋਈ ਚਿਤਾ ਦੇ ਨੇੜਾ ਨਹੀਂ ਜਾਣਾ ਚਾਹੁੰਦਾ। ਕੋਈ ਸ਼ਮਸ਼ਾਨ ਦਾ ਨਾਂ ਨਹੀਂ ਸੁਣਨਾ ਚਾਹੁੰਦਾ।

ਕੁਦਰਤ ਇਸ ਸਰੀਰ ਨੂੰ ਸ਼ਮਸ਼ਾਨ ਘਾਟ ਲੈ ਹੀ ਜਾਏਗੀ, ਪਰ ਪਰਕ੍ਰਿਤੀ ਮਨ ਨੂੰ ਭਗਵਾਨ ਦੇ ਨੇੜੇ ਨਹੀਂ ਲੈ ਕੇ ਜਾਂਦੀ। ਕੋਈ ਐਸਾ ਪਰਕ੍ਰਿਤਕ ਨਿਯਮ ਨਹੀਂ ਹੈ ਕਿ ਮਨ ਪਰਮਾਤਮਾ ਵਿਚ ਆਪੇ ਜੁੜ ਜਾਏ। ਪ੍ਰਕ੍ਰਿਤੀ ਦਾ ਇਹ ਨਿਯਮ ਹੈ ਕਿ ਘਟਦਾ ਘਟਦਾ ਹੋਇਆ ਤਨ ਇਕ ਦਿਨ ਮਿੱਟੀ ਵਿਚ ਮਿਲ ਜਾਏਗਾ। ਅਸੀਂ ਨਾ ਵੀ ਹੋਣਾ ਚਾਹੁੰਦੇ ਹੋਈਏ ਫਿਰ ਵੀ ਹੋ ਜਾਵਾਂਗੇ। ਜੇਕਰ ਕੁਦਰਤ ਸਾਨੂੰ ਰੱਬੀ ਜੋਤ ਵਿਚ ਮਿਲਾ ਸਕਦੀ ਹੁੰਦੀ ਤਾਂ ਫਿਰ ਇਹ ਜਪ ਤਪ ਕਰਨ ਦੀ ਕੋਈ ਲੋੜ ਨਹੀਂ ਹੈ। ਸਤਿਸੰਗ ਦੀ ਕੋਈ ਜ਼ਰੂਰਤ ਹੀ ਨਹੀਂ ਹੈ। ਇਕ ਦਿਨ ਮਰਾਂਗੇ ਤੇ ਅਸੀਂ ਜੋਤ ਅੰਦਰ ਜੋਤ ਹੋ ਜਾਵਾਂਗੇ। ਨਹੀਂ, ਐਸਾ ਨਹੀਂ ਹੁੰਦਾ। ਮਰ ਕੇ ਜੋਤ ਵਿਚ ਜੋਤ ਨਹੀਂ ਹੋਵਾਂਗੇ। ਗੁਰੂ ਜੀ ਦੀ ਦਿੱਤੀ ਹੋਈ ਜੀਵਨ-ਜੁਗਤਿ ਅਪਨਾਵਾਂਗੇ ਤਾਂ ਹੀ ਜੋਤ ਵਿਚ ਜੋਤ ਮਿਲੇਗੀ। ਜੀਵਨ ਪੂਰਨ ਹੋਵੇਗਾ, ਉਂਜ ਨਹੀਂ।

## 51. ਸੰਸਕਾਰ ਤੇ ਜਨਮਾਂ ਦੀ ਮਾਰ

ਜੀਵਨ ਭਰ ਅਸੀਂ ਜਿਸ ਦੀ ਯਾਦ ਵਿਚ ਜਿਊਂਦੇ ਹਾਂ, ਮਰਨ ਸਮੇਂ ਉਹ ਸਭ ਕੁਝ ਸਾਡੇ ਸਾਹਮਣੇ ਆ ਜਾਂਦਾ ਹੈ। ਅਸੀਂ ਪ੍ਰਾਣੀ ਦੇ ਮਰਨ ਸਮੇਂ ਕਹਿੰਦੇ ਹਾਂ ਕਿ ਵਾਹਿਗੁਰੂ ਕਹੋ! ਰਾਮ ਕਹੋ! ਹੁਣ ਕਹਿਣ ਨਾਲ ਕੀ ਹੋਵੇਗਾ! ਹੁਣ ਤਾਂ ਜੀਵਨ ਭਰ ਜੋ ਕੀਤਾ ਹੈ, ਉਸ ਦੇ ਦ੍ਰਿਸ਼ ਸਾਹਮਣੇ ਆਉਣ ਲੱਗਦੇ ਹਨ। ਅਗਲੇ ਜਨਮ ਵਿਚ ਇਹ ਬੰਦਾ ਕਿਸ ਰੂਪ ਵਿਚ ਹੋਵੇਗਾ, ਇਸ ਦੀ ਕੁਝ ਚਰਚਾ ਭਗਤ ਤ੍ਰਿਲੋਚਨ ਜੀ ਨੇ ਆਪਣੇ ਇਕ ਸ਼ਬਦ ਵਿਚ ਕੀਤੀ ਹੈ।

ਕਰਨਾਲ ਵਿਚ ਇਕ ਵਾਰ ਜਾਨਵਰਾਂ ਦੀ ਪਰਦਰਸ਼ਨੀ ਲੱਗੀ ਸੀ, ਮੈਂ ਵੀ ਦੇਖਣ ਚਲਾ ਗਿਆ। ਗਿਆਨੀ ਗੁਰਚਰਨ ਸਿੰਘ ਜੰਮੂ ਵਾਲੇ ਮੇਰੇ ਨਾਲ ਸਨ। ਬਹੁਤ ਪੁਰਾਣੀ ਗੱਲ ਹੈ। ਉਸ ਪਰਦਰਸ਼ਨੀ ਵਿਚ ਵਿਦੇਸ਼ਾਂ ਤੋਂ ਵੀ ਕੁਝ

ਜਾਨਵਰ ਆਏ ਸਨ। ਖ਼ਾਸ ਕਰਕੇ ਰਸ਼ੀਆ (ਰੂਸ) ਤੋਂ ਬੜੇ ਵੱਡੇ ਵੱਡੇ ਸਾਂਢ ਆਏ ਸਨ। ਉੱਚੇ ਉੱਚੇ ਊਂਠ ਆਏ ਸਨ। ਇੰਜ ਹੀ ਸੂਅਰ ਵੀ ਆਏ ਸਨ। ਇਕ ਸੂਰਨੀ ਦੇ ਅਠਾਈ ਬੱਚੇ ਸਨ। ਕੁਝ ਉਹਦੇ ਪੇਟ ਉੱਤੇ ਬੈਠੇ ਸਨ, ਕੁਝ ਦੁਧ ਚੁੰਘ ਰਹੇ ਸਨ, ਕੁਝ ਮੂੰਹ ਦੇ ਨੇੜੇ ਬੈਠੇ ਸਨ, ਕੁਝ ਚੁਫੇਰੇ ਘੁੰਮ ਰਹੇ ਸਨ। ਬਾਹਰ ਲਿਖਿਆ ਹੋਇਆ ਸੀ ਕਿ ਇਸ ਸੂਰਨੀ ਨੇ ਇਕ ਸਮੇਂ ਅਠਾਈ ਬੱਚਿਆਂ ਨੂੰ ਜਨਮ ਦਿੱਤਾ ਹੈ। ਗਿਆਨੀ ਗੁਰਚਰਨ ਸਿੰਘ ਜੀ ਮੈਨੂੰ ਕਹਿਣ ਲੱਗੇ ਕਿ ਪਿਛਲੇ ਜਨਮ ਵਿਚ ਇਹ ਜ਼ਰੂਰ ਆਪਣੇ ਅੰਤਿਮ ਸਮੇਂ ਬੱਚਿਆਂ ਨੂੰ ਯਾਦ ਕਰਕੇ ਮਰਿਆ ਹੋਵੇਗਾ। ਗੁਰਬਾਣੀ ਵਾਕ :

**ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥**
**ਸੂਕਰ ਜੋਨਿ ਵਲਿ ਵਲਿ ਅਉਤਰੈ॥**

*(ਗੂਜਰੀ ਸ੍ਰੀ ਤ੍ਰਿਲੋਚਨ ਜੀ, ਪੰਨਾ 526)*

ਬੱਚਿਆਂ ਦੀ ਯਾਦ ਵਿਚ ਮਰਿਆ ਹੈ, ਇਸ ਲਈ ਇਕ ਵਾਰ ਹੀ ਅਠਾਈ ਬੱਚੇ ਜਨਮੇ ਨੇ ਕਿ ਲੈ ਜਿੰਨਾ ਮੋਹ ਕਰਨਾ ਹੈ, ਕਰ ਲੈ। ਜਿੰਨੀ ਮਮਤਾ ਕਰਨੀ ਹੈ ਕਰ ਲੈ। ਐ ਬੰਦੇ! ਬਚ ਮਮਤਾ ਤੋਂ।

## 52. ਦਿਮਾਗ਼ੀ ਕੰਮ ਤੇ ਸਰੀਰਕ ਕੰਮ

ਬਹੁਤ ਪੁਰਾਣੀ ਗੱਲ ਹੈ, ਮੇਰੇ ਕੋਲ ਇਕ ਸੰਤ ਨੇ ਆਪਣਾ ਇਕ ਵਿਦਿਆਰਥੀ ਭੇਜਿਆ ਸੀ ਕਿ ਗਿਆਨੀ ਜੀ! ਇਹਨੂੰ ਤੁਸੀਂ ਆਪਣੇ ਕੋਲ ਰੱਖ ਲਵੋ। ਇਹ ਪਾਠ ਚੰਗਾ ਕਰ ਲੈਂਦਾ ਹੈ। ਤੁਹਾਡੇ ਨਾਲ ਰਹੇਗਾ ਤਾਂ ਗੁਰਬਾਣੀ ਦੀ ਵਿਚਾਰ ਸਿੱਖ ਲਵੇਗਾ। ਕਥਾਕਾਰ ਬਣ ਜਾਵੇਗਾ, ਮੈਨੂੰ ਇਹਦੀ ਡੇਰੇ ਵਿਚ ਲੋੜ ਹੈ। ਜਦ ਮੈਂ ਉਸ ਨੂੰ ਪੋਥੀ ਪੜ੍ਹਨ ਲਈ ਕਹਿੰਦਾ ਸਾਂ ਤਾਂ ਉਹ ਨਹੀਂ ਸੀ ਪੜ੍ਹਦਾ। ਉਹ ਕਥਾ ਸਮੇਂ ਸੰਗਤ ਵਿਚ ਵੀ ਨਾ ਬੈਠੇ। ਮੈਨੂੰ ਵੀ ਖ਼ੁਦ ਹੈਰਾਨਗੀ ਹੋਈ ਕਿ ਇਹਨੂੰ ਤਾਂ ਕਥਾ ਸਿਖਾਉਣੀ ਹੈ ਪਰ ਇਹਦੀ ਕਥਾ ਸੁਣਨ ਵਿਚ ਕੋਈ ਰੁਚੀ ਹੀ ਨਹੀਂ। ਮੈਂ ਕਈ ਦਫ਼ਾ ਉਹਨੂੰ ਕੁਝ ਲਿਖਾਉਣਾ ਵੀ ਚਾਹਵਾਂ, ਉਹਦੀ ਲਿਖਣ ਵਿਚ ਵੀ ਕੋਈ ਰੁਚੀ ਨਹੀਂ ਸੀ। ਡੇਢ ਮਹੀਨੇ ਬਾਅਦ ਉਹ ਆਪ ਮੈਨੂੰ ਕਹਿਣ ਲੱਗਾ ਕਿ ਗਿਆਨੀ ਜੀ! ਮੈਂ ਜਾਣਾ ਹੈ। ਮੈਂ ਕਿਹਾ ਕਿ ਸੰਤਾਂ ਨੇ ਤਾਂ ਮੈਨੂੰ ਤੈਨੂੰ ਕਥਾ ਸਿਖਾਉਣ ਲਈ ਕਿਹਾ ਸੀ, ਪਰ ਤੂੰ ਕਿਉਂ ਜਾਣਾ ਚਾਹੁੰਨਾਂ ਏਂ? ਕੋਈ ਤਕਲੀਫ਼ ਹੈ? ਕਹਿੰਦਾ ਹੈ ਕਿ ਤੁਹਾਡੇ ਨਾਲ ਕੋਈ ਕੰਮ ਤਾਂ ਹੈ ਨਹੀਂ, ਜੋ ਮੈਂ ਹੱਥਾਂ ਨਾਲ ਕਰਾਂ! ਕੋਈ ਲੰਗਰ ਬਣਾਉਣਾ ਹੋਵੇ ਜਾਂ ਤੱਪੜ ਝਾੜਨੇ ਹੋਵਣ! ਕੱਪੜੇ ਵੀ ਤੁਹਾਡੇ ਦੂਜੇ ਸੇਵਾਦਾਰ ਧੋਣ ਲਈ ਲੈ ਜਾਂਦੇ ਨੇ। ਮੇਰੇ ਲਈ ਕੋਈ ਸੇਵਾ ਇਥੇ ਹੈ ਨਹੀਂ ਤੇ ਮੇਰਾ ਸਮਾਂ ਪਾਸ ਨਹੀਂ

ਹੁੰਦਾ। ਇਹ ਪੜ੍ਹਨਾ ਲਿਖਣਾ ਤੇ ਸਿਰ ਖਪਾਉਣਾ ਮੇਰੇ ਕੋਲੋਂ ਨਹੀਂ ਹੁੰਦਾ। ਮੈਨੂੰ ਉਹਨੇ ਸਿੱਧਾ ਹੀ ਕਹਿ ਦਿੱਤਾ। ਕਹਿੰਦੈ—ਡੇਰੇ ਵਿਚ ਉਥੇ ਬੜੀ ਸੇਵਾ ਹੈ, ਆਪਾਂ ਉਥੇ ਹੀ ਜਾਂਦੇ ਆਂ। ਫਿਰ ਮੈਂ ਸੰਤਾਂ ਨੂੰ ਫ਼ੋਨ ਰਾਹੀਂ ਦੱਸਿਆ ਕਿ ਇਹਦੇ ਕਥਾ ਵੱਸ ਦੀ ਗੱਲ ਨਹੀਂ। ਇਹ ਹੱਥਾਂ ਪੈਰਾਂ ਵਾਲਾ ਭਾਰੀ ਕੰਮ ਕਰ ਸਕਦਾ ਹੈ, ਦਿਮਾਗ਼ੀ ਕੰਮ ਕੰਠ ਆਦਿ ਇਸ ਕੋਲੋਂ ਨਹੀਂ ਹੁੰਦਾ। ਇਹਨੂੰ ਸੇਵਾ ਵਾਲਾ ਕੰਮ ਚਾਹੀਦਾ ਹੈ, ਜਿਵੇਂ ਤੱਪੜ ਝਾੜਨੇ ਹੋਵਣ, ਬੁਹਾਰੀ ਦੇਣੀ ਹੋਵੇ, ਪਾਣੀ ਭਰ ਕੇ ਲਿਆਉਣਾ ਹੋਵੇ, ਲੰਗਰ ਬਣਾਉਣਾ ਹੋਵੇ, ਆਟਾ ਗੁੰਨ੍ਹਣਾ ਹੋਵੇ ਜਾਂ ਭਾਂਡੇ ਮਾਂਜਣੇ ਹੋਵਣ। ਇਹੋ ਜਿਹਾ ਕੰਮ ਕਰ ਸਕਦਾ ਹੈ ਪਰ ਪੜ੍ਹਨਾ ਲਿਖਣਾ ਤਾਂ ਇਹਨੂੰ ਸਿਰ ਖਪਾਉਣਾ ਦਿਖਾਈ ਦਿੰਦਾ ਹੈ। ਮੈਂ ਕਿਹਾ ਕਿ ਤੁਸੀਂ ਗ਼ਲਤ ਬੰਦਾ ਮੇਰੇ ਕੋਲ ਭੇਜ ਦਿੱਤਾ ਹੈ। ਇਹਨੂੰ ਸੇਵਾ 'ਤੇ ਲਾਓ। ਇਹ ਸੇਵਾ ਕਰ ਕੇ ਵੀ ਪ੍ਰਭੂ ਨੂੰ ਪ੍ਰਾਪਤ ਕਰ ਸਕਦਾ ਹੈ, ਜੇਕਰ ਸੇਵਾ ਵਿਚ ਸ਼ਰਧਾ ਹੋਈ, ਭਾਵਨਾ ਹੋਈ, ਜੇਕਰ ਸੇਵਾ ਵਿਚ ਲਗਨ ਹੋਈ।

## 53. ਨਾਮ ਸੁਨਤ ਜਨ ਬਿਛੂਅ ਡਸਾਨਾ

ਇਕ ਸੱਜਣ ਮੈਨੂੰ ਨਿਊਯਾਰਕ ਵਿਚ ਕਹਿਣ ਲੱਗਾ ਕਿ ਗਿਆਨੀ ਜੀ! ਕੱਲ ਕਥਾ ਕਰਨ ਦੇ ਸਮੇਂ ਤੋਂ ਘੰਟਾ ਡੇਢ ਘੰਟਾ ਪਹਿਲਾਂ ਆ ਜਾਣਾ। ਮੈਂ ਕਿਹਾ—ਕੋਈ ਕੰਮ ਹੈ ? ਕਹਿੰਦੈ—ਉਂਜ ਕੰਮ ਤਾਂ ਕੋਈ ਖ਼ਾਸ ਨਹੀਂ, ਪਰ ਕੁਝ ਸਮਾਂ ਗੱਪ-ਸ਼ੱਪ ਮਾਰਾਂਗੇ। ਹੁਣ ਕੀ ਆਖੋਗੇ ਇਹੋ ਜਿਹੀ ਸੋਚ ਰੱਖਣ ਵਾਲਿਆਂ ਨੂੰ, ਜੋ ਕਹਿੰਦੇ ਨੇ ਕਿ ਗੁਰਦੁਆਰੇ ਗੱਪ-ਸ਼ੱਪ ਮਾਰਾਂਗੇ। ਵਾਕਿਆ ਈ ਉਥੇ ਗੁਰਦੁਆਰਿਆਂ ਵਿਚ ਬਿਰਧ ਘਰ ਬਣੇ ਹੋਏ ਨੇ। ਇਕ ਰੂਮ ਉਥੇ ਬਿਰਧਾਂ ਨੂੰ ਦਿੱਤਾ ਹੋਇਆ ਹੈ। ਉਹ ਸਾਰੇ ਉਥੇ ਗੱਪਾਂ ਹੀ ਮਾਰਨ ਆਉਂਦੇ ਨੇ, ਪਾਠ ਕਰਨ ਨਹੀਂ ਆਉਂਦੇ। ਕਥਾ ਕੀਰਤਨ ਸੁਣਨ ਨਹੀਂ ਆਉਂਦੇ, ਸਿਰਫ਼ ਗੱਪਾਂ ਮਾਰਨ ਆਉਂਦੇ ਨੇ। ਕੈਲੇਫ਼ੋਰਨੀਆਂ ਦੇ ਇਕ ਗੁਰਦੁਆਰੇ ਵਿਚ ਇਹ ਰੋਜ਼ ਦਾ ਨਿਯਮ ਹੈ। ਗੱਪਾਂ ਮਾਰਨ ਵਾਲਿਆਂ ਨੇ ਦਸ ਵਜੇ ਆ ਜਾਣਾ ਹੈ। ਲੰਗਰ ਪਾਣੀ ਛਕਣ ਤੋਂ ਬਾਅਦ ਫਿਰ ਚਾਰ ਪੰਜ ਵਜੇ ਤੱਕ ਗੱਪਾਂ ਚੱਲਣਗੀਆਂ। ਫਿਰ ਜਿਉਂ ਹੀ ਰਹਰਾਸਿ ਸਾਹਿਬ ਦਾ ਪਾਠ ਸ਼ੁਰੂ ਹੋਣਾ ਹੈ ਤਾਂ ਉਹਨਾਂ ਨੇ ਇੰਜ ਨੱਸਣਾ ਹੈ, ਜਿਵੇਂ ਹੁਣ ਬਿੱਛੂ ਲੜਦੇ ਨੇ!

ਉਂਜ ਮੈਨੂੰ ਇਸ ਬਾਰੇ ਕੋਈ ਬਹੁਤਾ ਇਲਮ ਨਹੀਂ ਹੋਣਾ ਸੀ ਪਰ ਇਕ ਦਿਨ ਇਹ ਜਦ ਜਾਣ ਲੱਗੇ ਤਾਂ ਗੁਰਦੁਆਰੇ ਦੇ ਸੇਵਾਦਾਰ ਨੇ ਉਹਨਾਂ ਨੂੰ ਰੋਕਿਆ—ਬਈ ਸ੍ਰੀ ਦਰਬਾਰ ਸਾਹਿਬ ਤੋਂ ਦੋ ਰਾਗੀ ਜਥੇ ਵੀ ਆਏ ਹੋਏ ਨੇ ਤੇ ਮਸਕੀਨ ਜੀ ਆਏ ਹੋਏ ਨੇ। ਅੱਜ ਕੀਰਤਨ ਹੋਣਾ ਹੈ ਤੇ ਕਥਾ ਵੀ ਹੋਣੀ ਹੈ। ਤੁਸੀਂ ਸੁਣ

ਕੇ ਜਾਇਓ। ਉਹਨਾਂ 'ਚੋਂ ਇਕ ਬੁੱਢਾ ਅੱਗੋਂ ਸੇਵਾਦਾਰ ਨੂੰ ਟੁੱਟ ਕੇ ਪੈ ਗਿਆ ਕਿ ਇਹ ਕੁਝ ਤਾਂ ਹੁੰਦਾ ਹੀ ਰਹਿੰਦਾ ਹੈ। ਇਹ ਕਹਿ ਕੇ ਉਹ ਚੱਲਦੇ ਬਣੇ, ਰਹਰਾਸਿ ਦਾ ਪਾਠ ਜਾਂ ਕਥਾ ਕੀਰਤਨ ਸੁਣਨ ਲਈ ਉਹ ਨਹੀਂ ਰੁਕੇ।

## 54. ਜਪ ਪ੍ਰੇਮ ਬਣੇ ਤਾਂ ਸਫਲਤਾ

ਪ੍ਰੇਮ ਇਕ ਅਵਸਥਾ ਹੈ, ਇਕ ਹਾਲਤ ਹੈ। ਪ੍ਰੇਮ ਸਿੱਖਿਆ ਨਹੀਂ ਜਾ ਸਕਦਾ ਤੇ ਸਿਖਾਇਆ ਵੀ ਨਹੀਂ ਜਾ ਸਕਦਾ। ਬਾਕੀ ਸਭ ਕੁਝ ਸਿੱਖਿਆ ਜਾ ਸਕਦਾ ਹੈ। ਗਿਆਨ ਸਿੱਖਿਆ ਜਾ ਸਕਦਾ ਹੈ। ਪ੍ਰੇਮ ਇਹ ਹੈ ਕਿ ਜਿਹਨੂੰ ਰੋਜ਼ ਯਾਦ ਕਰਦੇ ਰਹੀਏ ਤਾਂ ਯਾਦ ਹੀ ਪ੍ਰੇਮ ਬਣ ਜਾਂਦਾ ਹੈ। ਬੱਸ ਇਤਨੀ ਗੱਲ ਹੈ। ਜਿਵੇਂ ਰੋਟੀ ਖਾਈਏ ਤੇ ਖਾਧੀ ਹੋਈ ਰੋਟੀ ਇਕ ਸਟੇਜ 'ਤੇ ਪਹੁੰਚ ਕੇ ਖ਼ੂਨ ਬਣ ਜਾਂਦੀ ਹੈ। ਪਹਿਲੇ ਉਹ ਗਲੇਗੀ, ਫਿਰ ਉਹਦਾ ਰਸ ਬਣੇਗਾ। ਫਿਰ ਸਹਿਜੇ ਸਹਿਜੇ ਖ਼ੂਨ ਬਣੇਗਾ। ਜਿਹਦੀ ਯਾਦ ਅੰਦਰ ਬੰਦਾ ਦਿਨ ਰਾਤ ਰਹੇ ਤਾਂ ਫਿਰ ਉਹ ਪ੍ਰੇਮ ਬਣ ਜਾਂਦਾ ਹੈ। ਸਹਿਜੇ ਸਹਿਜੇ ਜਿਸ ਨੂੰ ਯਾਦ ਕਰੀਏ ਤੇ ਬੰਦਾ ਕਿਸ ਨੂੰ ਯਾਦ ਕਰੇਗਾ! ਜਿਸ ਵਿਚ ਲੀਨ ਹੋਵੇਗਾ। ਜਿਸ ਨਾਲ ਖ਼ਿਆਲਾਂ ਦੀ ਸਾਂਝ ਹੋ ਜਾਵੇ, ਜਿਸ ਨਾਲ ਦਿਲ ਮਿਲ ਜਾਵੇ ਤੇ ਵਿਚਾਰਾਂ ਦੀ ਸਾਂਝ ਇਕ ਹੋ ਜਾਵੇ ਤਾਂ ਉਹਨੂੰ ਬੰਦਾ ਯਾਦ ਕਰਨ ਲੱਗ ਪੈਂਦਾ ਹੈ। ਯਾਦ ਕਰਦਿਆਂ ਕਰਦਿਆਂ ਯਾਦ ਹੀ ਪ੍ਰੇਮ ਬਣ ਜਾਂਦਾ ਹੈ। ਸਿਮਰਨ ਹੀ ਪ੍ਰੇਮ ਬਣ ਜਾਂਦਾ ਹੈ। ਸਿਮਰਨ ਦਾ ਮਤਲਬ ਹੈ—ਯਾਦ। ਯਾਦ ਜਿਤਨੇ ਚਿਰ ਤੱਕ ਪ੍ਰੇਮ ਨਹੀਂ ਬਣੀ ਤਾਂ ਸਮਝ ਲੈਣਾ ਕਿਤੇ ਨਾ ਕਿਤੇ ਕੁਝ ਖ਼ਾਮੀ ਹੈ।

ਹੁਣ ਜੇ ਬੰਦਾ ਰੋਟੀ ਖਾਵੇ ਤੇ ਖ਼ੂਨ ਨਾ ਬਣੇ! ਮੈਂ ਇਸ ਤਰ੍ਹਾਂ ਦੇ ਕਈ ਬੋਲ ਕਈ ਮਾਵਾਂ ਤੋਂ ਸੁਣੇ ਨੇ ਕਿ ਬੱਚਾ ਖਾਂਦਾ ਤਾਂ ਬਹੁਤ ਕੁਝ ਹੈ ਪਰ ਲੱਗਦਾ ਨਹੀਂ, ਭਾਵ ਖ਼ੂਨ ਨਹੀਂ ਬਣਦਾ। ਟਾਟਾਨਗਰ ਹਿੰਦੋਸਤਾਨ ਦਾ ਇਕ ਬੜਾ ਪ੍ਰਸਿੱਧ ਸ਼ਹਿਰ ਹੈ, ਉਥੇ ਮੈਂ ਐਸਾ ਵੇਖਿਆ ਹੈ। ਮਹੀਨੇ ਦੇ ਮਹੀਨੇ ਇਕ ਬੱਚੇ ਨੂੰ ਓਪਰਾ ਖ਼ੂਨ ਚੜ੍ਹਾਇਆ ਜਾਂਦਾ ਸੀ ਤੇ ਡਾਕਟਰਾਂ ਨੇ ਕਹਿ ਦਿੱਤਾ ਸੀ ਕਿ ਜਿਸ ਮਹੀਨੇ ਖ਼ੂਨ ਨਾ ਚੜ੍ਹਾਇਆ ਤਾਂ ਇਹ ਮਰ ਜਾਏਗਾ। ਉਸ ਬੱਚੇ ਦੀ ਉਮਰ ਪੰਜ ਛੇ ਸਾਲ ਦੀ ਹੋ ਗਈ ਸੀ। ਉਹ ਦੁੱਧ ਵੀ ਪੀਂਦਾ ਸੀ, ਫ਼ਰੂਟ ਵੀ ਖਾਂਦਾ ਸੀ, ਰੋਟੀ ਵੀ ਖਾਂਦਾ ਸੀ ਪਰ ਖ਼ੂਨ ਨਹੀਂ ਬਣਦਾ ਸੀ। ਉਹਨੂੰ ਓਪਰਾ ਖ਼ੂਨ ਚੜ੍ਹਾਇਆ ਜਾਂਦਾ ਸੀ। ਮਮਤਾ ਦੇ ਮਾਰੇ ਹੋਏ ਮਾਂ-ਬਾਪ ਮਹੀਨੇ ਦੇ ਮਹੀਨੇ ਉਹਨੂੰ ਖ਼ੂਨ ਚੜ੍ਹਾਉਂਦੇ ਸਨ। ਉਹ ਖਾਂਦਾ ਸਭ ਕੁਝ ਹੈ, ਖ਼ੂਨ ਨਹੀਂ ਬਣਦਾ। ਮੈਂ ਆਪਣੀ ਜ਼ਿੰਦਗੀ ਵਿਚ ਇਸ ਤਰ੍ਹਾਂ ਦਾ ਪਹਿਲਾ ਮਨੁੱਖੀ ਬੱਚਾ ਦੇਖਿਆ। ਪਰ ਇਸ ਤਰ੍ਹਾਂ ਦੇ ਮਨੁੱਖ ਹਜ਼ਾਰਾਂ ਦੇਖੇ ਨੇ, ਜੋ ਭਜਨ ਬਹੁਤ ਕਰਦੇ ਨੇ ਪਰ ਜੀਵਨ ਵਿਚ ਪ੍ਰੇਮ ਕੋਈ ਨਹੀਂ ਬਣਦਾ।

ਸਿਮਰਨ ਬਹੁਤ ਕੀਤਾ ਹੈ, ਪ੍ਰੇਮ ਕੋਈ ਨਹੀਂ ਬਣਿਆ। ਹੁਣ ਜੇਕਰ ਬੰਦਾ ਭੋਜਨ ਖਾਵੇ ਤੇ ਖ਼ੂਨ ਨਾ ਬਣੇ ਤਾਂ ਭੋਜਨ ਵਿਅਰਥ ਚਲਾ ਗਿਆ। ਪੁਰਖਾ! ਤੂੰ ਕਥਾ ਕੀਰਤਨ ਸੁਣਿਆ, ਤੂੰ ਵਾਹਿਗੁਰੂ ਵਾਹਿਗੁਰੂ ਵੀ ਕੀਤਾ, ਤੂੰ ਬਾਣੀ ਵੀ ਪੜ੍ਹੀ ਤੇ ਜੇ ਤੇਰੇ ਅੰਦਰ ਪ੍ਰੇਮ ਨਹੀਂ ਬਣਿਆ ਤਾਂ ਸਮਝ ਜਿਵੇਂ ਉਹ ਭੋਜਨ ਵਿਅਰਥ ਚਲਾ ਗਿਆ, ਫਿਰ ਇਹ ਵੀ ਸਭ ਕੁਝ ਵਿਅਰਥ ਚਲਾ ਗਿਆ। ਹੋਰ ਕੀ ਹੈ! ਭੋਜਨ ਦਾ ਖ਼ੂਨ ਬਣਨਾ ਬੜਾ ਲਾਜ਼ਮੀ ਹੈ। ਸਿਮਰਨ ਦਾ ਪ੍ਰੇਮ ਬਣਨਾ ਬੜਾ ਲਾਜ਼ਮੀ ਹੈ। ਯਾਦ ਦਾ ਪ੍ਰੇਮ ਬਣਨਾ ਬੜਾ ਜ਼ਰੂਰੀ ਹੈ। ਹਜ਼ਾਰਾਂ ਵਿੱਚੋਂ ਕਿਸੇ ਇਕ ਅੱਧ ਦਾ ਸਿਮਰਨ ਪ੍ਰੇਮ ਬਣਦਾ ਹੈ ਤੇ ਮੈਂ ਗੁਰਦੁਆਰਿਆਂ ਵਿਚ ਇਸ ਤਰ੍ਹਾਂ ਦੇ ਅਨੇਕਾਂ ਮਨੁੱਖ ਦੇਖੇ ਨੇ, ਜੋ ਕਰਦੇ ਸਭ ਕੁਝ ਨੇ, ਪਰੰਤੂ ਪ੍ਰੇਮ ਕੋਈ ਨਹੀਂ। ਕਥਾ ਵੀ ਸੁਣ ਲੈਂਦੇ ਨੇ, ਕੀਰਤਨ ਵੀ ਸੁਣ ਲੈਂਦੇ ਨੇ, ਦਾਨ ਵੀ ਕਰ ਲੈਂਦੇ ਨੇ, ਪੁੰਨ ਵੀ ਕਰ ਲੈਂਦੇ ਨੇ, ਪਰ ਜ਼ਿੰਦਗੀ ਵਿਚ ਪ੍ਰੇਮ ਨਹੀਂ ਏ। ਕਾਰਨ ਕੀ ਹੈ ? ਖ਼ਿਆਲਾਂ ਦੀ ਸਾਂਝ ਨਹੀਂ ਬਣੀ। ਵਿਚਾਰਾਂ ਦੀ ਸਾਂਝ ਨਹੀਂ ਹੋ ਸਕੀ। ਜਿਸ ਨਾਲ ਵਿਚਾਰਾਂ ਦੀ ਸਾਂਝ ਨਾ ਹੋਵੇ ਤਾਂ ਉਸ ਨੂੰ ਬੰਦਾ ਦਿਲੋਂ ਯਾਦ ਨਹੀਂ ਕਰਦਾ। ਬੱਸ ਉਪਰੋਂ ਉਪਰੋਂ ਯਾਦ ਕਰਦਾ ਹੈ। ਇਸ ਲਈ ਯਾਦ ਕਰਦਾ ਹੈ ਕਿ ਕਿਤੇ ਕੋਈ ਕੰਮ ਨਾ ਪੈ ਜਾਏ। ਗੁਰੂ ਨੂੰ ਵੀ ਇਸ ਲਈ ਯਾਦ ਕਰਦਾ ਹੈ ਕਿ ਚਲੋ ਬਿਪਤਾ ਸਮੇਂ ਸਹਾਈ ਹੋਵੇਗਾ। ਲੋਕ ਪ੍ਰਲੋਕ ਵਿਚ ਮਦਦ ਕਰੇਗਾ। ਉਂਜ ਗੁਰੂ ਨਾਲ ਵਿਚਾਰਾਂ ਦੀ ਸਾਂਝ ਕੋਈ ਨਹੀਂ, ਮਨ ਦੀ ਸਾਂਝ ਕੋਈ ਨਹੀਂ। ਇਸ ਵਾਸਤੇ ਪ੍ਰੇਮ ਤੱਕ ਦੀ ਅਵਸਥਾ ਬਣਦੀ ਨਹੀਂ।

## 55. ਦਿਲ ਦੀ ਰੋਸ਼ਨੀ ਤੇ ਦਿਮਾਗ਼ ਦੀ ਰੋਸ਼ਨੀ

ਮੈਨੂੰ ਇਕ ਦਫ਼ਾ ਰਾਇਪੁਰ ਸੈਂਟਰਲ ਜੇਲ੍ਹ ਵਿਚ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਗੁਰਪੁਰਬ ਸਮੇਂ ਬੁਲਾਇਆ ਗਿਆ, ਬਈ ਇਥੇ ਕੈਦੀਆਂ ਵਿਚ ਲੈਕਚਰ ਦਿਓ। ਮੈਂ ਲੈਕਚਰ ਦਿੱਤਾ, ਫਿਰ ਉਸ ਤੋਂ ਬਾਅਦ ਮੈਂ ਮੱਧ ਭਾਰਤ ਦੀਆਂ ਕਈ ਜੇਲ੍ਹਾਂ ਵਿਚ ਸਾਹਿਬ ਗੁਰੂ ਨਾਨਕ ਤੇ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਪੁਰਬਾਂ ਸਮੇਂ ਵਿਖਿਆਨ ਦਿੰਦਾ ਰਿਹਾਂ, ਪਰ ਰਾਇਪੁਰ ਸੈਂਟਰਲ ਜੇਲ੍ਹ ਵਿਚ ਦੇਖ ਕੇ ਮੈਂ ਦੰਗ ਰਹਿ ਗਿਆ ਕਿ ਬੜੇ ਬੜੇ ਦਾਰਸ਼ਨਿਕ ਫ਼ਿਲਾਸਫ਼ਰ ਵੀ ਉਥੇ ਕੈਦੀ ਸਨ। ਕਿਉਂਕਿ ਜੇਲ੍ਹਰ ਸਿੰਧੀ ਸੀ, ਉਸ ਨੇ ਮੇਰਾ ਤੁਆਰਫ਼ ਕਰਵਾਇਆ ਕਿ ਇਹ ਫਲਾਣੇ ਨੇ, ਇਹ ਫਲਾਣੇ ਨੇ। ਉਥੇ ਬੱਚੇ ਵੀ ਸਨ ਤੇ ਵੱਡੀ ਉਮਰ ਦੇ ਬੁੱਢੇ ਵੀ ਸਨ। ਉਥੇ ਜੋ ਪੰਜ ਸੱਤ ਦਾਰਸ਼ਨਿਕ ਸਨ, ਉਹਨਾਂ ਨਾਲ ਮੇਰਾ ਤੁਆਰਫ਼ ਕਰਵਾਇਆ ਗਿਆ ਕਿ ਇਹ ਕਲਮ ਦੇ ਧਨੀ ਨੇ। ਦਿਮਾਗ਼ ਦੇ ਧਨੀ ਨੇ ਅਤੇ ਉਹਨਾਂ ਕੋਲ ਜੁਰਮ ਬਹੁਤ ਵੱਡੇ ਹੋਏ ਸਨ। ਉਹਨਾਂ

ਨੇ ਬੜੇ ਵੱਡੇ ਅਨਰਥ ਕੀਤੇ ਸਨ। ਉਥੇ ਮੈਨੂੰ ਕਹਿਣਾ ਪਿਆ ਕਿ ਦਿਲ ਦੀ ਰੋਸ਼ਨੀ ਕੁਝ ਹੋਰ ਹੁੰਦੀ ਏ ਤੇ ਦਿਮਾਗ਼ ਦੀ ਰੋਸ਼ਨੀ ਕੁਝ ਹੋਰ ਹੁੰਦੀ ਏ। ਦਿਮਾਗ਼ ਦੀ ਰੋਸ਼ਨੀ ਬੰਦਾ ਕਿਤਾਬਾਂ ਤੋਂ ਲੈ ਸਕਦਾ ਹੈ। ਸੁਣ ਪੜ੍ਹ ਕੇ ਲੈ ਸਕਦਾ ਹੈ। ਦਿਲ ਦੀ ਰੋਸ਼ਨੀ ਪਰਮਾਤਮਾ ਦੇ ਨਾਮ ਤੋਂ ਬਿਨਾਂ ਨਹੀਂ ਮਿਲਦੀ। ਦਿਲ ਦਾ ਚਾਨਣਾ ਹੋਰ ਕਿਤੋਂ ਨਹੀਂ ਮਿਲਦਾ ਤੇ ਜਿੰਨਾ ਚਿਰ ਦਿਲ ਵਿਚ ਅੰਧੇਰੀ ਰਾਤ ਹੈ, ਓਨਾ ਚਿਰ ਮਨੁੱਖ ਅਪਵਿੱਤਰ ਹੈ। ਬਾਬਾ ਫ਼ਰੀਦ ਕਹਿੰਦੇ ਨੇ :

**ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥**
**ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥**

*(ਸਲੋਕ ਫਰੀਦ ਜੀ, ਪੰਨਾ 1380)*

## 56. ਭਰਮ ਦਾ ਕੂੜਾ ਗਲੀ ਗਲੀ

ਮੈਂ ਜੰਮੂ ਵਿਚ ਦੇਖਿਆ ਕਿ ਕੁਛ ਸਤਿਸੰਗੀਆਂ ਨੇ ਜਲ ਪੀਣ ਤੋਂ ਇਨਕਾਰ ਕਰ ਦਿੱਤਾ, ਜਿਹੜਾ ਸੇਵਾ ਵਜੋਂ ਵੰਡਿਆ ਜਾ ਰਿਹਾ ਸੀ। ਗਰਮੀਆਂ ਦੇ ਦਿਨ ਸਨ। ਉਹ ਬੰਦੇ ਕਹਿਣ ਲੱਗੇ—ਇਹ ਜਲ ਅਸੀਂ ਨਹੀਂ ਪੀਣਾ। ਕਹਿੰਦੇ ਕਿ ਇਹ ਫ਼ਰਿੱਜ ਵਿੱਚੋਂ ਬੋਤਲਾਂ ਕੱਢੀਆਂ ਗਈਆਂ ਨੇ। ਫਿਰ ਇਹ ਪਿੱਤਲ ਦੇ ਭਾਂਡਿਆਂ ਦਾ ਜਲ ਹੈ। ਬੜੇ ਵੱਡੇ ਪਿੱਤਲ ਦੇ ਡਰੰਮ ਪਏ ਸਨ। ਉਹਨਾਂ ਵਿਚ ਪਾਣੀ ਭਰਿਆ ਗਿਆ ਸੀ ਤੇ ਬਰਫ਼ ਪਾ ਕੇ ਪਿਲਾਈ ਜਾ ਰਹੇ ਸਨ। ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਸ਼ਹੀਦੀ ਪੁਰਬ ਸੀ। ਕਹਿਣ ਲੱਗੇ ਕਿ ਇਹ ਨਹੀਂ ਪੀਣਾ। ਉਹ ਟੂਟੀਆਂ ਤੋਂ ਪਾਣੀ ਪੀ ਕੇ ਆਏ। ਮੈਥੋਂ ਰਹਿਆ ਨਾ ਗਿਆ। ਮੈਂ ਕਿਹਾ ਕਿ ਇਹ ਟੂਟੀਆਂ ਵੀ ਪਿੱਤਲ ਦੀਆਂ ਨੇ, ਜਿਹਨਾਂ ਵਿੱਚੋਂ ਲੰਘ ਕੇ ਪਾਣੀ ਆ ਰਿਹਾ ਹੈ। ਮੈਂ ਕਿਹਾ ਕਿ ਨਿਰੀਆਂ ਇਹ ਟੂਟੀਆਂ ਪਿੱਤਲ ਦੀਆਂ ਹੀ ਨਹੀਂ, ਇਹਨਾਂ ਵਿਚ ਵਾਸ਼ਲ ਵੀ ਚੰਮੜੇ ਦੀ ਹੈ, ਜਿਹਦੇ ਨਾਲ ਛੁਹ ਕੇ ਪਾਣੀ ਆ ਰਿਹਾ ਹੈ। ਮੈਂ ਕਿਹਾ—ਹੱਦ ਹੋ ਗਈ! ਪਖੰਡ ਦੀ ਇਹ ਇੰਤਹਾ ਹੈ। ਸਾਰਾ ਪਖੰਡ ਹੂੰਝ ਕੇ ਗੁਰੂ ਨਾਨਕ ਜੀ ਨੇ ਚੁੱਕ ਕੇ ਪਰ੍ਹੇ ਮਾਰਿਆ ਸੀ, ਪਰ ਤੁਸੀਂ ਬਾਹਰ ਦਾ ਕੂੜਾ ਕਰਕਟ ਚੁੱਕ ਕੇ ਫਿਰ ਇਥੇ ਲੈ ਆਏ ਹੋ! ਇਹ ਤੁਸੀਂ ਕੀਤਾ ਕੀ ਏ ? ਉਸ ਗੱਲ ਨੂੰ ਸਮਝੋ ਜੋ ਗੁਰੂ ਨਾਨਕ ਜੀ ਨੇ ਗੱਲ ਕਹੀ ਏ। ਫਿਰ ਚਮੜੇ ਅੰਦਰੋਂ ਹੀ ਦੁੱਧ ਨਿਕਲਦਾ ਏ, ਚਾਹੇ ਗਊ ਹੈ ਜਾਂ ਮੱਝ ਹੈ। ਉਹ ਪੀਣ ਲੱਗਿਆਂ ਤੁਹਾਨੂੰ ਰੰਚਕ ਮਾਤਰ ਸੰਕੋਚ ਨਹੀਂ ਹੈ। ਮਨੁੱਖ ਦੀਆਂ ਇਹ ਪੰਜ ਉਂਗਲਾਂ ਚਮੜੇ ਦੀ ਜੇ ਕਿਸੇ ਚੀਜ਼ ਨੂੰ ਛੁਹ ਜਾਣ ਤਾਂ ਤੁਹਾਨੂੰ ਭ੍ਰਿਸ਼ਟ ਹੋਈ ਲੱਗਦੀ ਹੈ। ਇਹ ਸੋਚ ਤਾਂ ਪਖੰਡ ਦੀ ਸਿਖਰਤਾ ਹੈ। ਇਹਨਾਂ ਕਰਮਾਂ ਨਾਲ ਵੀ ਕਦੇ ਮਨ ਦੀ ਜੂਠ ਲਹਿਣੀ ਹੈ ? ਕਦਾਚਿਤ ਨਹੀਂ ਲਹਿਣੀ।

# 57. ਸਿੱਖ ਰਹਿਤ ਮਰਯਾਦਾ ਅਤੇ ਚਿਤਾਵਨੀ

ਦੂਜਿਆਂ ਦੀ ਗੱਲ ਛੱਡੋ, ਅਸੀਂ ਆਪਣੇ ਧਰਮ ਦੇ ਮੁਖੀਆਂ ਦੀ ਗੱਲ ਲਈਏ। ਭਲਾ ਸਾਡੇ ਵਿਚ ਧਰਮ ਦੇ ਮੁਖੀ ਕੌਣ ਨੇ ? ਇਹੀ ਗੁਣੀ ਗਿਆਨੀ, ਗ੍ਰੰਥੀ, ਰਾਗੀ, ਕਵੀ, ਫਿਰ ਪ੍ਰਬੰਧਕ, ਸਕੱਤਰ, ਪ੍ਰਧਾਨ ਆਦਿ ਸਾਰੇ ਇਹੀ ਨੇ। ਇਹਨਾਂ ਉੱਤੇ ਜ਼ਿੰਮੇਵਾਰੀ ਏ, ਇਹ ਧਰਮ ਦੇ ਮੁਖੀ ਨੇ। ਹੁਣ ਖਿਮਾ ਕਰਨੀ, ਪ੍ਰਧਾਨ ਦਾ ਮਤਲਬ ਏ ਗੁਰੂ ਘਰ ਦਾ ਸਿਰਮੌਰ ਬੰਦਾ ਅਤੇ ਉਸ ਤੋਂ ਧਰਮ ਦੀ ਕੋਈ ਪ੍ਰੇਰਨਾ ਵੀ ਨਾ ਮਿਲੇ ਤਾਂ ਦੱਸੋ ਧਰਮ ਕਿਵੇਂ ਵਧੇਗਾ ? ਧਰਮ ਦੀ ਗੱਲ ਨੂੰ ਗਿਆਨੀ ਗੁਣੀ ਤੇ ਰਾਗੀਆਂ ਨੇ ਜਗਤ ਤੱਕ ਪਹੁੰਚਾਉਣਾ ਹੈ। ਧਰਮ ਬੜਾ ਨਿਰਮਲ ਹੈ। ਇਸ ਨੂੰ ਵਰਤਾਉਣ ਵਾਲੇ ਭਾਂਡੇ ਜੇ ਬੜੇ ਗੰਦੇ ਹੋਵਣ ਤੇ ਇਹਨਾਂ ਵਿਚ ਧਰਮ ਦੀ ਗੱਲ ਜਗਤ ਤੱਕ ਪਹੁੰਚਾਉਣ ਤਾਂ ਗੰਦੇ ਭਾਂਡੇ ਵਿਚ ਜੋ ਭੋਜਨ ਪਾਉਣਗੇ, ਉਹ ਗੰਦਾ ਹੋ ਜਾਵੇਗਾ। ਇਹ ਤਾਂ ਭਾਂਡੇ ਨੇ, ਜੇ ਇਹ ਹੀ ਗੰਦੇ ਹੋਏ ਤਾਂ ਸੁੱਚੀ ਚੀਜ਼ ਜਗਤ ਤੱਕ ਨਹੀਂ ਪਹੁੰਚੇਗੀ। ਭਾਈ ਗੁਰਦਾਸ ਜੀ ਕਹਿੰਦੇ ਨੇ ਕਿ ਮੈਂ ਦੇਖਦਾ ਪਿਆਂ :

**ਸਾਧਨ ਦੁਰਾਇ ਕੈ ਅਸਾਧ ਅਪਰਾਧ ਕਰੈ,**
**ਉਲਟੀਐ ਚਾਲ ਕਲੀਕਾਲ ਭ੍ਰਮ ਭਾਖੀਐ ॥੫੩੨॥** *(ਕਬਿੱਤ ਸਵੱਯੇ)*

ਇਹ ਕਲਜੁਗ ਵਿਚ ਉਲਟੀ ਚਾਲ ਹੈ ਕਿ ਕਿੱਕਰਾਂ ਦੇ ਆਲੇ-ਦੁਆਲੇ ਚੰਦਨ ਦੀ ਵਾੜ ਲਗਾਈ ਹੈ! ਖਿਮਾ ਕਰਨੀ, ਜਦ ਬੰਦਾ ਅੰਦਰੋਂ ਸ਼ੌਕ ਕਰਕੇ ਧਰਮੀ ਹੋਵੇ ਤਾਂ ਬਾਹਰੋਂ ਵੀ ਧਰਮੀ ਹੁੰਦਾ ਹੈ। ਜੇ ਮਜਬੂਰੀ ਕਰਕੇ ਧਰਮੀ ਹੋਵੇ ਤਾਂ ਉਹ ਅੰਦਰੋਂ ਧਰਮੀ ਨਹੀਂ ਹੁੰਦਾ। ਉਹ ਬਾਹਰੋਂ ਧਰਮੀ ਦਿਖਾਈ ਦਿੰਦਾ ਹੈ, ਅੰਦਰੋਂ ਨਹੀਂ। ਕੁਝ ਲੋੜਾਂ ਕਰਕੇ ਧਰਮ ਦਾ ਮੁਖੀ ਬਣਿਆ ਹੈ। ਹੁਣ ਧਰਮ ਦੇ ਮੁਖੀਆਂ ਵਿਚ ਅਸੀਂ ਸਾਰੇ ਆ ਜਾਂਦੇ ਹਾਂ। ਰਾਗੀ ਨੇ, ਗ੍ਰੰਥੀ ਨੇ, ਮੇਰੇ ਵਰਗੇ ਪ੍ਰਚਾਰਕ ਨੇ, ਢਾਡੀ ਨੇ, ਸਕੱਤਰ ਨੇ, ਪ੍ਰਧਾਨ ਨੇ, ਗੁਰਦੁਆਰਿਆਂ ਦੇ ਮੈਂਬਰ ਸਾਹਿਬਾਨ ਨੇ। ਇਹ ਸਾਰੇ ਧਰਮ ਦੇ ਮੁਖੀ ਨੇ। ਇਹਨਾਂ ਦੀ ਜ਼ਿੰਮੇਵਾਰੀ ਏ ਧਰਮ ਦੀ ਗੱਲ ਜਗਤ ਤੱਕ ਪਹੁੰਚਾਉਣੀ, ਗੁਰਮਤਿ ਦੀ ਗੱਲ ਜਗਤ ਤੱਕ ਪਹੁੰਚਾਉਣੀ। ਜੇ ਇਹਨਾਂ ਦੇ ਰਾਹੀਂ ਗੁਰਮਤਿ ਦੀ ਗੱਲ ਜਗਤ ਤੱਕ ਨਾ ਪਹੁੰਚਦੀ ਹੋਵੇ ਤਾਂ ਜ਼ਿੰਮੇਵਾਰੀ ਦੀ ਇਹ ਉਲੰਘਣਾ ਕਰਦੇ ਪਏ ਨੇ। ਇਹ ਤਾਂ ਫਿਰ ਗ਼ਲਤ ਕੰਮ ਹੋਇਆ। ਇਹ ਤਾਂ ਇੰਜ ਹੋਇਆ ਜਿਵੇਂ ਬਕਸਾ ਬਾਹਰੋਂ ਸੋਨੇ ਦਾ ਹੈ ਪਰ ਖੋਲ੍ਹ ਕੇ ਦੇਖੀਏ ਤਾਂ ਅੰਦਰ ਪੱਥਰ ਹੋਵਣ। ਅੰਦਰ ਇੱਟਾਂ ਪਈਆਂ ਹੋਵਣ, ਕੱਚ ਪਇਆ ਹੋਵੇ। ਭਾਈ ਗੁਰਦਾਸ ਜੀ ਨੇ ਬੜੀ ਜੁਰਅਤ ਕੀਤੀ ਹੈ। ਗੁਰੂ ਰਾਮਦਾਸ ਜੀ ਮਹਾਰਾਜ ਨੇ ਕਿਹਾ ਹੈ :

**ਕਲਿਜੁਗ ਮਹਿ ਧੜੇ ਪੰਚ ਚੋਰ ਝਗੜਾਏ ॥**
**ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ ॥** *(ਆਸਾ ਮਹਲਾ 4, ਪੰਨਾ 366)*

ਬੜੇ ਧੜੇ ਹੋਣਗੇ। ਇਕ ਇਕ ਧਰਮ ਵਿਚ ਕਈ ਕਈ ਧੜੇ ਖੜੇ ਹੋ ਜਾਣਗੇ। ਇਕ ਸੱਜੇ ਖਿੱਚੇਗਾ, ਇਕ ਖੱਬੇ ਖਿੱਚੇਗਾ। ਹੁਣ ਸਾਡੇ ਵਿਚ ਕਈ ਐਸੇ ਨੇ ਜੋ ਕਹਿੰਦੇ ਨੇ ਕਿ ਐਹ ਗੁਰਮਤਿ ਹੈ, ਦੂਜਾ ਕਹਿੰਦੈ, ਨਹੀਂ ਐਹ ਗੁਰਮਤਿ ਹੈ। ਆਪੋ ਵਿਚ ਲੜਦੇ ਹਨ। ਹੁਣ ਕੌਣ ਦੱਸੇ ਕਿ ਗੁਰਮਤਿ ਦਾ ਫ਼ੈਸਲਾ ਹੋਇਆ ਪਿਆ ਹੈ। ਪੰਥ ਨੇ ਫ਼ੈਸਲਾ ਕਰ ਦਿੱਤਾ ਹੈ। ਸਿੱਖ ਰਹਿਤ ਮਰਯਾਦਾ ਇਕ ਫ਼ੈਸਲਾ ਬਣ ਗਿਆ ਹੈ। ਇਕ ਵਿਧਾਨ ਬਣ ਗਿਆ ਹੈ। ਬਾਕੀ ਤੁਹਾਡੀਆਂ ਸਾਰੀਆਂ ਈ ਗੱਲਾਂ ਝੂਠੀਆਂ ਨੇ। ਤੁਸੀਂ ਪੰਥ ਤੋਂ ਵੱਡੇ ਨਹੀਂ ਓ। ਇਹ ਫ਼ੈਸਲਾ ਅਕਾਲ ਤਖ਼ਤ 'ਤੇ ਹੋਇਆ ਹੈ। ਉਹਦੇ ਵਿਚ ਦੁਰਾਚਾਰੀ ਬੰਦੇ ਨਹੀਂ ਸਨ। ਕੌਮ ਦੇ ਸਿਆਣੇ ਪੁਰਸ਼, ਗੁਣੀ ਗਿਆਨੀ, ਪ੍ਰੋਫ਼ੈਸਰ ਤੇ ਆਲਮ ਆਦਿ ਸਾਰੇ ਇਕੱਠੇ ਸਨ। ਇਹ ਇਕ ਬੰਦੇ ਨੇ ਖਰੜਾ ਤਿਆਰ ਨਹੀਂ ਕੀਤਾ। ਸਿੱਖ ਰਹਿਤ ਮਰਯਾਦਾ ਤਿਆਰ ਕਰਨ ਵਿਚ ਪੰਜਾਹ ਸੱਠ ਬੰਦੇ ਇਕੱਠੇ ਬੈਠੇ ਸਨ। ਚੋਟੀ ਦੇ ਗੁਰਸਿੱਖਾਂ ਨੇ ਮਿਲ ਕੇ ਸਿੱਖ ਰਹਿਤ ਮਰਯਾਦਾ ਬਣਾਈ। ਅੱਜ ਜਣਾ ਖਣਾ ਖੜਾ ਹੋ ਜਾਂਦਾ ਹੈ ਕਿ ਨਹੀਂ ਜੀ, ਸਾਨੂੰ ਇਹ ਪ੍ਰਵਾਨ ਨਹੀਂ ਹੈ। ਕੌਮ ਨੂੰ ਹੁਣ ਹਿੰਮਤ ਕਰਨੀ ਚਾਹੀਦੀ ਹੈ ਤੇ ਉਹਨੂੰ ਕਹਿ ਦੇਣਾ ਚਾਹੀਦਾ ਹੈ ਕਿ ਜੇ ਤੈਨੂੰ ਇਹ ਰਹਿਤ ਮਰਯਾਦਾ ਪ੍ਰਵਾਨ ਨਹੀਂ, ਤਾਂ ਤੂੰ ਵੀ ਸਾਨੂੰ ਪ੍ਰਵਾਨ ਨਹੀਂ। ਗੱਲ ਖ਼ਤਮ! ਬੱਸ ਇਥੇ ਗੱਲ ਮੁੱਕਦੀ ਹੈ, ਨਹੀਂ ਤਾਂ ਇਹ ਕੌਮ ਖੇਰੂੰ ਖੇਰੂੰ ਹੋ ਜਾਏਗੀ। ਕੌਮ ਟੁਕੜਿਆਂ ਟੁਕੜਿਆਂ ਵਿਚ ਵੰਡੀ ਜਾਏਗੀ।

## 58. ਪੰਜਾਬੀ ਭਾਸ਼ਾ ਬਦਲ ਗਈ

ਸਮੇਂ ਦੇ ਨਾਲ ਸਾਰੀਆਂ ਭਾਸ਼ਾਵਾਂ ਬਦਲਦੀਆਂ ਨੇ। ਪੰਜਾਬੀ ਦਾ ਅੱਜ ਉਹ ਰੂਪ ਵੀ ਨਹੀਂ ਰਹਿ ਗਿਆ। ਪੰਜਾਬੀ ਵਿਚ ਬਹੁਤ ਸਾਰੇ ਸ਼ਬਦ ਹੋਰ ਦੇ ਹੋਰ ਆ ਗਏ ਨੇ। ਲਹਿੰਦੀ ਪੰਜਾਬੀ ਤੇ ਚੜ੍ਹਦੀ ਪੰਜਾਬੀ ਅਲੱਗ ਅਲੱਗ ਹੈ। ਪਾਕਿਸਤਾਨ ਵਿਚ ਜੋ ਪੰਜਾਬੀ ਬੋਲਦੇ ਨੇ, ਉਹ ਸਾਡੀ ਪੰਜਾਬੀ ਨਾਲੋਂ ਬਿਲਕੁਲ ਭਿੰਨ ਹੋ ਗਈ ਹੈ।

ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਸ਼੍ਰੋਮਣੀ ਕਮੇਟੀ ਨੇ ਇਕ ਦਫ਼ਾ ਦਾਸ ਦੀ ਨਨਕਾਣਾ ਸਾਹਿਬ ਵਿਖੇ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਗੁਰਪੁਰਬ ਸਮੇਂ ਸੇਵਾ ਲਾਈ ਸੀ ਕਿ ਉਥੋਂ ਦੀ ਮੰਗ ਆਈ ਹੈ। ਟੀ.ਵੀ. 'ਤੇ ਪ੍ਰੋਗਰਾਮ ਜਾਣਾ ਹੈ ਤੇ ਉਰਦੂ ਵਿਚ ਕਥਾ ਕਰਨੀ ਹੈ, ਲੈਕਚਰ ਦੇਣਾ ਹੈ। ਇਸ ਲਈ ਤੁਸੀਂ ਤਿੰਨੇ

ਦਿਨ ਗੁਰਦੁਆਰੇ ਉਰਦੂ ਵਿਚ ਬੋਲਣਾ ਹੈ। ਉਹ ਸੇਵਾ ਮੈਂ ਖ਼ੁਸ਼ੀ ਨਾਲ ਕਬੂਲ ਕੀਤੀ। ਮੈਂ ਕਿਹਾ ਕਿ ਬੜੇ ਦਿਨਾਂ ਬਾਅਦ ਸਤਿਗੁਰੂ ਜੀ ਦੇ ਉਸ ਪਾਵਨ ਅਸਥਾਨ ਦੇ ਦਰਸ਼ਨ ਨਸੀਬ ਹੋਣਗੇ। ਨਨਕਾਣਾ ਸਾਹਿਬ ਵਿਖੇ ਬੜਾ ਭਾਰੀ ਇਕੱਠ ਸੀ। ਰਾਇ ਬੁਲਾਰ ਦੀ ਜਿਹੜੀ ਸੰਤਾਨ ਹੈ ਭੱਟੀ ਖ਼ਾਨਦਾਨ, ਉਹ ਵੀ ਸਾਰੇ ਉਥੇ ਬੈਠੇ ਸਨ। ਰਾਤ ਨੂੰ ਵੀ ਦਾਸ ਹਾਜ਼ਰੀ ਭਰਦਾ ਹੁੰਦਾ ਸੀ। ਉਹ ਜਿਹੜੇ ਭੱਟੀ ਖ਼ਾਨਦਾਨ ਦੀ ਸੰਤਾਨ ਵਾਲੇ ਸਨ, ਮੈਨੂੰ ਕਹਿਣ ਲੱਗੇ ਕਿ ਰਾਤ ਨੂੰ ਤੁਸੀਂ ਪੰਜਾਬੀ ਵਿਚ ਵੀ ਬੋਲਿਓ। ਮੈਂ ਕਿਹਾ—ਚੰਗਾ। ਰਾਤ ਨੂੰ ਮੈਂ ਪੰਜਾਬੀ ਵਿਚ ਬੋਲਿਆ। ਬਾਅਦ ਵਿਚ ਮੇਰੇ ਕਮਰੇ 'ਚ ਉਹ ਮੁਸਲਮਾਨ ਵੀਰ ਆ ਗਿਆ ਤੇ ਕਹਿਣ ਲੱਗਾ ਕਿ ਅਸੀਂ ਤਾਂ ਤੁਹਾਨੂੰ ਹੱਥ ਜੋੜ ਕੇ ਕਿਹਾ ਸੀ, ਅਰਜ਼ੋਈ ਕੀਤੀ ਸੀ ਕਿ ਪੰਜਾਬੀ ਵਿਚ ਬੋਲੋ! ਤੁਸੀਂ ਪੰਜਾਬੀ ਵਿਚ ਨਹੀਂ ਬੋਲੇ। ਮੈਂ ਕਿਹਾ ਕਿ ਪੰਜਾਬੀ ਵਿਚ ਬੋਲਿਆ ਹਾਂ। ਉਹ ਅੱਗੋਂ ਕਹਿੰਦੇ ਕਿ ਇਹ ਕਿਹੜੀ ਪੰਜਾਬੀ ਹੈ ? ਕਿਉਂਕਿ ਉਹ ਲਹਿੰਦੀ ਪੰਜਾਬੀ ਬੋਲਦੇ ਨੇ। ਫਿਰ ਕਹਿੰਦੇ ਕਿ ਸਾਡੇ ਪੱਲੇ ਤਾਂ ਕੁਝ ਨਹੀਂ ਪਿਆ। ਮੈਂ ਕਿਹਾ—ਠੀਕ ਹੈ, ਮੈਂ ਫਿਰ ਉਰਦੂ ਵਿਚ ਹੀ ਬੋਲਾਂਗਾ। ਉਰਦੂ ਤਾਂ ਤੁਸੀਂ ਸਮਝ ਲੈਂਦੇ ਹੋ। ਭਾਵੇਂ ਮੈਂ ਲਹਿੰਦੀ ਪੰਜਾਬੀ ਬੋਲ ਲੈਨਾ ਹਾਂ, ਉਸੇ ਇਲਾਕੇ ਵਿੱਚੋਂ ਪਿੱਛੋਂ ਆਇਆ ਹਾਂ, ਪਰ ਉਹ ਇਲਾਕਾ ਛੱਡੇ ਨੂੰ ਪੰਜਾਹ ਇਕਵੰਜਾ ਸਾਲ ਹੋ ਗਏ ਤੇ ਬੋਲਦਿਆਂ ਲੜਖੜਾ ਸਕਦਾ ਸਾਂ, ਇਸ ਲਈ ਮੈਂ ਨਹੀਂ ਬੋਲਿਆ। ਮੈਂ ਕਿਹਾ—ਕਿਤੇ ਲਫ਼ਜ਼ ਦਾ ਉਚਾਰਣ ਅੱਗੇ ਪਿੱਛੇ ਕਰ ਸਕਦਾ ਹਾਂ। ਅਸ਼ੁੱਧੀ ਹੋ ਸਕਦੀ ਹੈ। ਹੁਣ ਦੀ ਜੋ ਪੰਜਾਬੀ ਹੈ, ਮੈਂ ਇਸੇ 'ਚ ਬੋਲਿਆ ਹਾਂ। ਬੋਲੀਆਂ ਤਾਂ ਬਦਲਦੀਆਂ ਰਹਿੰਦੀਆਂ ਨੇ। ਭਾਸ਼ਾਵਾਂ ਬਦਲਦੀਆਂ ਰਹਿੰਦੀਆਂ ਨੇ।

## 59. ਸਰੀਰ ਪੰਜ ਤੱਤਾਂ ਦਾ ਹੈ—ਮੌਲਵੀ ਨਾਲ ਚਰਚਾ

ਆਪ ਜੀ ਦੀ ਗਿਆਤ ਲਈ ਅਰਜ਼ ਕਰਾਂ—ਇਸਲਾਮ, ਯਹੂਦੀ ਤੇ ਈਸਾਈ ਵੀ ਚਾਰ ਤੱਤ ਮੰਨਦੇ ਹਨ, ਪੰਜਵਾਂ ਤੱਤ ਨਹੀਂ ਮੰਨਦੇ। ਇੰਗਲੈਂਡ ਵਿਚ ਕੁਝ ਸਾਲ ਪਹਿਲੇ ਇਕ ਉੱਘੇ ਮੁਸਲਮਾਨ ਵਿਦਵਾਨ ਨੇ ਮੈਨੂੰ ਇਸ ਬਾਰੇ ਪੁੱਛਿਆ। ਉਰਦੂ ਦਾ ਉਥੇ 'ਜੰਗ' ਅਖ਼ਬਾਰ ਹੈ, ਉਸ ਦੇ ਅਕਸਰ ਲੇਖ ਉਸ ਵਿਚ ਛਪਦੇ ਨੇ। ਸੁਭਾਵਿਕ ਕਿਤੇ ਰੇਡੀਓ ਜਾਂ ਟੀ.ਵੀ. 'ਤੇ ਉਸ ਨੇ ਕਥਾ ਸੁਣੀ ਤੇ ਉਹਦੇ ਵਿਚ ਕੁਝ ਸੂਫ਼ੀ ਕਲਾਮ ਸੁਣਿਆ ਤਾਂ ਉਹ ਗੁਰਦੁਆਰੇ ਆਉਣ ਲੱਗ ਪਿਆ। ਮੇਰੇ ਕਮਰੇ ਵਿਚ ਆ ਕੇ ਮੈਨੂੰ ਕਹਿਣ ਲੱਗਾ ਕਿ ਸਰੀਰ ਵਿਚ ਪੰਜਵਾਂ ਤੱਤ ਕਿਹੜੀ ਥਾਂ 'ਤੇ ਹੈ ? ਸਰੀਰ ਵਿਚ ਮਿੱਟੀ ਹੈ, ਸਮਝ ਆਉਂਦੀ ਹੈ ਕਿ ਇਹ ਮਿੱਟੀ ਦਾ ਪੁਤਲਾ ਹੈ। ਸਰੀਰ ਅੰਦਰ ਪਵਨ ਹੈ, ਪਤਾ ਲੱਗ ਜਾਂਦਾ ਹੈ। ਸਰੀਰ ਅੰਦਰ ਅਗਨੀ ਵੀ ਹੈ। ਸਰੀਰ ਅੰਦਰ ਪਾਣੀ ਵੀ ਹੈ ਤੇ ਇਹ ਜੋ ਪੰਜਵਾਂ ਤੱਤ

ਭਾਰਤ ਦੇ ਰਿਸ਼ੀ ਮੁਨੀ ਅਕਾਸ਼ ਨੂੰ ਮੰਨਦੇ ਨੇ, ਸਪੇਸ (ਜਗ੍ਹਾ), ਇਹ ਸਰੀਰ ਵਿਚ ਕਿਹੜੀ ਥਾਂ 'ਤੇ ਹੈ। ਪੰਜਵਾਂ ਤੱਤ ਕੋਈ ਨਹੀਂ ਹੈ। ਮੈਨੂੰ ਕਹਿਣ ਲੱਗਾ ਕਿ ਜਦ ਤੁਸੀਂ ਪੰਜ ਤੱਤਾਂ ਦੀ ਵਿਆਖਿਆ ਕੀਤੀ, ਮੈਂ ਰੇਡੀਓ 'ਤੇ ਸੁਣੀ ਤੇ ਮੈਨੂੰ ਦੁੱਖ ਹੋਇਆ ਕਿ ਤੁਸੀਂ ਵੀ ਪੰਜ ਤੱਤ ਮੰਨਦੇ ਓ! ਮੈਂ ਕਿਹਾ ਕਿ ਪੰਜ ਤੱਤ ਮੰਨਦੇ ਕੀ ਆਂ, ਪਰਮਾਤਮਾ ਨੇ ਬਣਾਏ ਈ ਪੰਜ ਤੱਤ ਨੇ। ਫਿਰ ਕਹਿੰਦਾ ਹੈ—ਪੰਜਵਾਂ ਤੱਤ ਦੱਸੋ, ਸਰੀਰ ਵਿਚ ਕਿਥੇ ਹੈ ? ਪਾਣੀ ਹੈ, ਅਸੀਂ ਮੰਨਦੇ ਹਾਂ, ਮਿੱਟੀ ਹੈ, ਅਸੀਂ ਮੰਨਦੇ ਹਾਂ, ਅਗਨੀ ਹੈ, ਅਸੀਂ ਮੰਨਦੇ ਹੈ, ਹਵਾ ਹੈ ਇਹ ਵੀ ਅਸੀਂ ਮੰਨਦੇ ਹਾਂ। ਪਹਿਲੇ ਦੱਸੋ ਕਿ ਸਰੀਰ ਵਿਚ ਅਕਾਸ਼ ਕਿਹੜੀ ਥਾਂ 'ਤੇ ਹੈ ? ਮੈਂ ਕਿਹਾ—ਸਰੀਰ ਨੂੰ ਹੋਣ ਵਾਸਤੇ ਵੀ ਜਗ੍ਹਾ ਚਾਹੀਦੀ ਹੈ, ਇਹਨਾਂ ਤੱਤਾਂ ਨੂੰ ਹੋਣ ਵਾਸਤੇ ਵੀ ਜਗ੍ਹਾ ਚਾਹੀਦੀ ਹੈ। ਇਸ ਲਈ ਪੰਜਵਾਂ ਤੱਤ ਅਕਾਸ਼ ਹੈ, ਜਗ੍ਹਾ ਹੈ, ਅਸਥਾਨ ਹੈ। ਜੇਕਰ ਇਹ ਨਾ ਹੋਵੇ ਤਾਂ ਹਵਾ ਕਿਥੇ ਹੋਵੇਗੀ ? ਪਾਣੀ, ਮਿੱਟੀ ਤੇ ਅਗਨ ਕਿਥੇ ਹੋਵੇਗੀ ? ਅਸਥਾਨ ਤਾਂ ਚਾਹੀਦਾ ਹੈ, ਸੂਰਜ ਨੂੰ ਹੋਣ ਵਾਸਤੇ, ਸਾਗਰ ਨੂੰ ਹੋਣ ਵਾਸਤੇ, ਧਰਤੀ ਨੂੰ ਹੋਣ ਵਾਸਤੇ, ਫਿਰ ਸਰੀਰ ਨੂੰ ਹੋਣ ਵਾਸਤੇ। ਕਹਿਣ ਲੱਗਾ, ਕੀ ਇਸ ਤਰ੍ਹਾਂ ਵੀ ਸੋਚਿਆ ਜਾਂਦਾ ਹੈ ? ਮੈਂ ਕਿਹਾ—ਹਾਂ, ਇਸ ਤਰ੍ਹਾਂ ਵੀ ਸੋਚਿਆ ਜਾਂਦਾ ਹੈ। ਭਾਰਤ ਦੇ ਰਿਸ਼ੀਆਂ ਮੁਨੀਆਂ ਨੇ ਬਹੁਤ ਗਹਿਰਾ ਸੋਚਿਆ ਹੈ। ਜੇਕਰ ਜਗ੍ਹਾ ਹੀ ਨਹੀਂ ਹੈ ਤਾਂ ਇਹ ਸਰੀਰ ਕਿਥੇ ਹੋਵੇਗਾ ? ਸੂਰਜ, ਚੰਦ, ਤਾਰੇ, ਧਰਤੀ ਕਿਥੇ ਹੋਵਣਗੇ ? ਇਸ ਲਈ ਇਹਨਾਂ ਸਾਰਿਆਂ ਨੂੰ ਟਿਕਣ ਲਈ ਅਸਥਾਨ ਚਾਹੀਦਾ ਹੈ। ਪੰਜਵਾਂ ਤੱਤ ਅਕਾਸ਼ ਹੈ। ਮਨੁੱਖ ਪੰਜ ਤੱਤਾਂ ਦਾ ਪੁਤਲਾ ਹੈ। ਫਿਰ ਇਹ ਚੱਲੇਗਾ ਅੰਨ ਪਾਣੀ ਦੇ ਆਸਰੇ, ਉਂਜ ਨਹੀਂ।

## 60. ਇਕਾਗਰਤਾ ਲਈ ਖ਼ਤਰਾ ਜ਼ਰੂਰੀ !

ਜ਼ਮਾਨਾ ਰੋਜ਼ ਰੋਜ਼ ਬੁਰਾ ਹੁੰਦਾ ਜਾ ਰਿਹਾ ਹੈ ਤੇ ਮਨੁੱਖ ਨੂੰ ਮਨੁੱਖ ਤੋਂ ਹੀ ਖ਼ਤਰਾ ਵੱਧਦਾ ਜਾ ਰਿਹਾ ਹੈ। ਇਹ ਇਕ ਬਹੁਤ ਵੱਡੀ ਹਕੀਕਤ ਹੈ। ਜੀਵਨ ਅੰਦਰ ਸਾਵਧਾਨੀ ਤੇ ਇਕਾਗਰਤਾ ਨਹੀਂ ਹੈ। ਜ਼ਿਆਦਾ ਸਾਵਧਾਨੀ ਤੇ ਇਕਾਗਰਤਾ ਉਦੋਂ ਹੁੰਦੀ ਹੈ, ਜਦ ਖ਼ਤਰਾ ਹੁੰਦਾ ਹੈ। ਚੋਰੀ 'ਚ ਖ਼ਤਰਾ ਹੈ, ਦੁਰਾਚਾਰ ਵਿਚ ਖ਼ਤਰਾ ਹੈ, ਕਤਲੋ-ਗ਼ਾਰਤ ਵਿਚ ਖ਼ਤਰਾ ਹੈ। ਠੱਗੀ-ਬੇਈਮਾਨੀ ਵਿਚ ਖ਼ਤਰਾ ਹੈ। ਮਨੁੱਖ ਬੜੀ ਸਾਵਧਾਨੀ ਨਾਲ ਇਹ ਕੰਮ ਕਰਦਾ ਹੈ। ਬੜੀ ਇਕਾਗਰਤਾ ਨਾਲ ਕਰਦਾ ਹੈ। ਬੜਾ ਸੋਚ ਸਮਝ ਕੇ ਕਰਦਾ ਹੈ। ਪਰ ਬਾਣੀ ਜਦ ਪੜ੍ਹਦਾ ਹੈ ਤਾਂ ਕੋਈ ਸਾਵਧਾਨੀ ਨਹੀਂ ਹੈ, ਇਹਨੂੰ ਪਤਾ ਹੀ ਨਹੀਂ ਲੱਗਦਾ ਕਿ ਕਿਥੋਂ ਸ਼ੁਰੂ ਕੀਤੀ ਤੇ ਕਦੋਂ ਮੁੱਕ ਗਈ। ਕੋਈ ਸਾਵਧਾਨੀ ਤੇ ਇਕਾਗਰਤਾ ਨਹੀਂ।

ਮੈਂ ਇਸ ਵਿਸ਼ੇ 'ਤੇ ਇਕ ਸ਼ਹਿਰ ਅੰਦਰ ਕੋਈ ਗਿਆਰਾਂ ਦਿਨ ਬੋਲਿਆ :

**ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥**
**ਸਾਵਧਾਨ ਏਕਾਗਰ ਚੀਤ॥** *(ਗਉੜੀ ਸੁਖਮਨੀ ਮ: ੫, ਪੰਨਾ 295)*

ਮੈਂ ਕਿਹਾ ਕਿ ਖ਼ਤਰੇ ਤੋਂ ਬਿਨਾਂ ਮਨ ਦੀ ਇਕਾਗਰਤਾ ਹੁੰਦੀ ਨਹੀਂ, ਸਾਵਧਾਨੀ ਨਹੀਂ। ਇਕ ਬਹੁਤ ਹੀ ਪੜ੍ਹੇ-ਲਿਖੇ ਸੱਜਣ ਨੇ ਮੈਨੂੰ ਪੱਤਰ ਲਿਖਿਆ। ਉਸ ਨੇ ਆਪਣੀਆਂ ਡਿਗਰੀਆਂ ਵੀ ਆਪਣੇ ਪੱਤਰ ਨਾਲ ਛਾਪੀਆਂ ਹੋਈਆਂ ਸਨ। ਕਹਿਣ ਲੱਗਾ ਕਿ ਨਾਮ ਜਪਣ ਲਈ ਕਿਹੜੇ ਖ਼ਤਰੇ ਨੂੰ ਸਾਹਮਣੇ ਰੱਖੀਏ ? ਜਿਹੜਾ ਤੁਸੀਂ ਕਹਿੰਦੇ ਓ ਕਿ ਇਕਾਗਰਤਾ ਲਈ ਖ਼ਤਰਾ ਜ਼ਰੂਰੀ ਹੈ। ਉਹਦੇ ਪੁੱਛਣ ਵਿਚ ਕੁਤਰਕ ਸੀ ਤੇ ਜੋ ਉਸ ਕੋਲ ਬੜੀਆਂ ਬੜੀਆਂ ਸਨਦਾਂ ਸਨ, ਪ੍ਰਮਾਣ-ਪੱਤਰ ਸਨ, ਜਿਹਨਾਂ ਦੀਆਂ ਫ਼ੋਟੋ ਕਾਪੀਆਂ ਉਸ ਨੇ ਨਾਲ ਮੈਨੂੰ ਭੇਜੀਆਂ ਸਨ, ਉਹਨਾਂ ਦਾ ਇਹੀ ਮਤਲਬ ਸੀ ਕਿ ਮੈਂ ਇੰਨਾ ਪੜ੍ਹਿਆ ਲਿਖਿਆ ਹਾਂ। ਮੈਂ ਮਾਮੂਲੀ ਇਨਸਾਨ ਨਹੀਂ ਹਾਂ, ਇਸ ਕਰਕੇ ਜੁਆਬ ਮੈਨੂੰ ਧਿਆਨ ਨਾਲ ਦੇਣਾ। ਉਹਨੇ ਕੁਤਰਕ ਕਰ ਕੇ ਪੁੱਛਣਾ ਚਾਹਿਆ ਕਿ ਨਾਮ ਜਪਣ ਲਈ ਕਿਹੜਾ ਖ਼ਤਰਾ ਪੈਦਾ ਕਰੀਏ, ਕਿਉਂਕਿ ਤੁਸੀਂ ਕਹਿੰਦੇ ਓ ਕਿ ਖ਼ਤਰੇ ਬਿਨਾਂ ਧਿਆਨ ਜੁੜਦਾ ਨਹੀਂ, ਇਕਾਗਰਤਾ ਬਣਦੀ ਨਹੀਂ, ਸਾਵਧਾਨੀ ਬਣਦੀ ਨਹੀਂ। ਉਹਦੇ ਕਹਿਣ ਦਾ ਢੰਗ ਇਸ ਤਰ੍ਹਾਂ ਸਾਫ਼ ਜ਼ਾਹਿਰ ਕਰਦਾ ਪਿਆ ਸੀ ਕਿ ਤੁਸੀਂ ਗ਼ਲਤ ਬੋਲਿਆ ਹੈ ਤੇ ਮੇਰੇ ਸੁਆਲਾਂ ਦਾ ਤੁਹਾਡੇ ਕੋਲ ਕੋਈ ਜੁਆਬ ਨਹੀਂ ਹੋਵੇਗਾ। ਖ਼ੁਸ਼ਕਿਸਮਤੀ ਸੀ ਕਿ ਉਸ ਨੇ ਪੱਤਰ ਦੇ ਥੱਲੇ ਆਪਣਾ ਮੋਬਾਇਲ ਨੰਬਰ ਵੀ ਲਿਖਿਆ ਹੋਇਆ ਸੀ। ਮੈਂ ਸੋਚਿਆ ਕਿ ਇਹ ਵੀ ਚੰਗਾ ਹੋਇਆ। ਹੁਣ ਫ਼ੋਨ ਹੀ ਕਰਦੇ ਆਂ ਤਾਂ ਹੀ ਮਸਲਾ ਹੱਲ ਹੋਵੇਗਾ, ਲਿਖਤ ਰਾਹੀਂ ਗੱਲ ਨਹੀਂ ਬਣੇਗੀ। ਮੈਂ ਫਿਰ ਉਸ ਨੂੰ ਸੁਭਾਵਿਕ ਫ਼ੋਨ ਕੀਤਾ ਤੇ ਮੁਲਾਕਾਤ ਹੋ ਗਈ। ਮੈਂ ਉਸ ਨੂੰ ਆਖਿਆ ਕਿ ਮੈਂ ਦਾਅਵੇ ਨਾਲ ਕਹਿੰਨਾਂ ਕਿ ਬਿਨਾਂ ਖ਼ਤਰੇ ਤੋਂ ਮਨ ਦੀ ਇਕਾਗਰਤਾ ਨਹੀਂ ਹੁੰਦੀ। ਖ਼ਤਰੇ ਤੋਂ ਬਿਨਾਂ ਸਾਵਧਾਨੀ ਨਹੀਂ ਹੁੰਦੀ। ਇਥੋਂ ਉਸ ਨੇ ਗੱਲ ਪਕੜ ਲਈ। ਕਹਿੰਦੈ—ਨਵਾਂ ਨਵਾਂ ਸਕੂਟਰ ਚਲਾਈਏ ਤਾਂ ਖ਼ਤਰਾ ਹੈ ਤੇ ਚੱਲੋ ਹੁਣ ਨਵਾਂ ਨਵਾਂ ਵਾਹਿਗੁਰੂ ਦਾ ਨਾਮ ਜਪ ਕਰੀਏ ਤਾਂ ਕਿਹੜੇ ਖ਼ਤਰੇ ਨੂੰ ਸਾਹਮਣੇ ਰੱਖੀਏ ? ਪਹਿਲਾਂ ਇਹ ਦੱਸੋ ਕਿ ਕਿਹੜਾ ਸਾਹਮਣੇ ਖ਼ਤਰਾ ਹੈ ? ਮੈਂ ਉਸ ਨੂੰ ਆਖਿਆ ਕਿ ਖ਼ਤਰਾ ਪੈਦਾ ਕਰਨ ਦੀ ਲੋੜ ਨਹੀਂ, ਖ਼ਤਰਾ ਤਾਂ ਬਣਿਆ ਹੋਇਆ ਹੈ। ਧੰਨ ਗੁਰੂ ਤੇਗ਼ ਬਹਾਦਰ ਜੀ ਦਾ ਇਕ ਵਾਕ ਮੈਂ ਉਸ ਨੂੰ ਸੁਣਾਇਆ। ਮਹਾਰਾਜ ਕਹਿੰਦੇ ਨੇ :

**ਰੇ ਮਨ ਰਾਮ ਸਿਉ ਕਰਿ ਪ੍ਰੀਤਿ॥** *(ਸੋਰਠਿ ਮਹਲਾ ੯, ਪੰਨਾ 631)*

ਭਾਵ ਹੇ ਮਨ! ਤੂੰ ਪੂਰਾ ਪਿਆਰ ਕਰ। ਹੁਣ ਕਿਵੇਂ ਪਿਆਰ ਕਰਨਾ ਹੈ, ਕੋਈ ਢੰਗ ਦੱਸੋ ? ਤਾਂ ਆਪ ਜੀ ਕਹਿੰਦੇ ਹਨ :

**ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ ॥**

*(ਸੋਰਠਿ ਮਹਲਾ ੯, ਪੰਨਾ 631)*

ਜ਼ਬਾਨ ਨਾਲ ਉਸ ਦੇ ਗੀਤ ਗਾ, ਉਹਦੇ ਨਾਮ ਦਾ ਉਚਾਰਣ ਕਰ ਤੇ ਕੰਨਾਂ ਨਾਲ ਸੁਣ ਤਾਂ ਕਿ ਉਚਾਰਣ ਕੀਤਾ ਹੋਇਆ ਤੇਰੇ ਮਨ ਵਿਚ ਜਾਵੇ। ਇਹ ਢੰਗ ਦੱਸਿਆ ਹੈ। ਮਨ ਅੰਦਰ ਇਹ ਜਾਵੇ ਤਾਂ ਇਕਾਗਰਤਾ ਤੇ ਸਾਵਧਾਨੀ ਚਾਹੀਦੀ ਹੈ। ਸਾਵਧਾਨੀ ਤਾਂ ਹੁੰਦੀ ਹੈ ਜੇ ਕੋਈ ਖ਼ਤਰਾ ਹੋਵੇ, ਉਂਜ ਨਹੀਂ। ਤਾਂ ਮਹਾਰਾਜ ਕਹਿੰਦੇ ਨੇ ਕਿ ਖ਼ਤਰਾ ਬਣਿਆ ਹੋਇਆ ਹੈ :

**ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ ॥**

*(ਸੋਰਠਿ ਮਹਲਾ ੯, ਪੰਨਾ 631)*

ਕਾਲ ਦਾ ਸੱਪ, ਮੌਤ ਦਾ ਸੱਪ ਤੇਰੇ ਸਿਰ 'ਤੇ ਘੁੰਮ ਰਿਹਾ ਹੈ। ਤੇ ਨਿਰਾ ਘੁੰਮ ਹੀ ਨਹੀਂ ਰਿਹਾ, ਉਹਨੇ ਮੂੰਹ ਵੀ ਅੱਡਿਆ ਹੋਇਆ ਹੈ। ਇਹਨੇ ਤੈਨੂੰ ਡਸ ਲੈਣਾ ਹੈ, ਰਾਖ ਕਰ ਦੇਣਾ ਹੈ। ਖ਼ਤਰਾ ਤਾਂ ਇਸ ਰੂਪ ਵਿਚ ਹਰ ਵੇਲੇ ਮੌਜੂਦ ਹੈ।

ਫਿਰ ਮਨੁੱਖ ਰੋਜ਼ ਰੋਜ਼ ਛੋਟਾ ਹੋ ਰਿਹਾ ਹੈ। ਇਕ ਦਿਨ ਲੰਘ ਗਿਆ ਤਾਂ ਉਮਰ ਘੱਟ ਗਈ। ਹਾਂ, ਵੱਡਾ ਹੋ ਰਿਹਾ ਹੋਵੇਗਾ ਤੇਰਾ ਕਾਰੋਬਾਰ, ਤੇਰਾ ਪਰਿਵਾਰ ਜਾਂ ਤੇਰੀਆਂ ਮਹਿਲ ਮਾੜੀਆਂ ਵੱਡੀਆਂ ਹੋ ਗਈਆਂ ਹੋਵਣਗੀਆਂ, ਪਰ ਬੰਦੇ ! ਤੂੰ ਰੋਜ਼ ਰੋਜ਼ ਛੋਟਾ ਹੋ ਰਿਹਾ ਏਂ। ਪਰਿਵਾਰ ਨੂੰ ਜਾਂ ਕਾਰੋਬਾਰ ਨੂੰ ਵੇਖ ਕੇ ਤੂੰ ਨਾਮ ਨਹੀਂ ਜਪ ਸਕੇਂਗਾ। ਜਿਸ ਦਿਨ ਦੇਖੇਂਗਾ ਕਿ ਮੈਂ ਛੋਟਾ ਹੋ ਰਿਹਾ ਹਾਂ ਤੇ ਇਕ ਦਿਨ ਮਿੱਟ ਜਾਵਾਂਗਾ ਤਾਂ ਉਦੋਂ ਤੇਰੀ ਜ਼ਬਾਨ ਤੋਂ ਵਾਹਿਗੁਰੂ ਨਿਕਲੇਗਾ, ਉਂਜ ਨਹੀਂ ਨਿਕਲੇਗਾ, ਉਦੋਂ ਸਾਵਧਾਨੀ ਤੇ ਇਕਾਗਰਤਾ ਹੋਵੇਗੀ।

## 61. ਜੋਤ ਵੀ ਸਰੀਰ ਬਦਲਦੀ ਰਹੀ

ਭਾਈ ਗੁਰਮੁਖ ਸਿੰਘ ਜੀ ਵੈਨਕੂਵਰ ਕੈਨੇਡਾ ਵਿਚ ਗ੍ਰੰਥੀ ਸਨ, ਉਨ੍ਹਾਂ ਨੂੰ ਪਹਿਲੇ ਮੈਂ ਹਾਂਗਕਾਂਗ ਵਿਚ ਮਿਲਦਾ ਰਿਹਾ ਹਾਂ। ਹੁਣ ਤਾਂ ਵਿਚਾਰੇ ਗੁਜ਼ਰ ਗਏ ਨੇ। ਜਦ ਮੈਂ ਵੈਨਕੂਵਰ ਗਿਆ ਤਾਂ ਉਨ੍ਹਾਂ ਨੇ ਮੈਨੂੰ ਆਪਣੇ ਕਮਰੇ ਵਿਚ ਬਿਠਾਇਆ ਤੇ ਗੱਲਬਾਤ ਸ਼ੁਰੂ ਕੀਤੀ। ਮੈਂ ਬਾਰ ਬਾਰ ਆਪਣੀਆਂ ਨਿਗਾਹਾਂ ਉਨ੍ਹਾਂ ਦੇ ਚਿਹਰੇ ਉੱਪਰ ਰੱਖਾਂ। ਉਹ ਮਸਲਾ ਸਮਝ ਗਏ। ਕਹਿਣ ਲੱਗੇ— ਗਿਆਨੀ ਜੀ ! ਮੈਂ ਸਮਝ ਗਿਆਂ, ਤੁਸੀਂ ਬਾਰ ਬਾਰ ਮੇਰੀਆਂ ਅੱਖਾਂ ਕਿਉਂ ਵੇਖਦੇ ਹੋ ! ਮੈਂ ਉਨ੍ਹਾਂ ਦੀਆਂ ਪਹਿਲੇ ਕਾਲੀਆਂ ਅੱਖਾਂ ਦੇਖੀਆਂ ਸਨ ? ਪਰ ਹੁਣ ਵੈਨਕੂਵਰ ਵਿਚ ਨੀਲੀਆਂ ਅੱਖਾਂ ਸਨ। ਮੈਂ ਸੋਚੀਂ ਪਿਆ ਸੀ ਕਿ ਅੱਖਾਂ ਦਾ

ਰੰਗ ਬਦਲ ਵੀ ਜਾਂਦਾ ਹੈ ? ਕੀ ਇਹ ਕਾਲੀਆਂ ਤੋਂ ਨੀਲੀਆਂ ਵੀ ਹੋ ਜਾਂਦੀਆਂ ਨੇ ? ਫਿਰ ਉਹ ਮੈਨੂੰ ਕਹਿਣ ਲੱਗੇ ਕਿ ਗਿਆਨੀ ਜੀ! ਮੇਰੀਆਂ ਅੱਖਾਂ ਦੀ ਜੋਤ ਜਾਂਦੀ ਰਹੀ ਸੀ, ਖ਼ਤਮ ਹੋ ਗਈ ਸੀ। ਫਿਰ ਕੈਨੇਡਾ 'ਚ ਆਈਲੈਂਡ ਤੋਂ ਮੈਨੂੰ ਇਹ ਦੋ ਅੱਖਾਂ ਇਕ ਗੋਰੇ ਅੰਗਰੇਜ਼ ਦੀਆਂ ਮਿਲੀਆਂ ਨੇ। ਮੇਰੀਆਂ ਅੱਖਾਂ ਤਾਂ ਕੱਢ ਦਿੱਤੀਆਂ ਗਈਆਂ, ਉਹਨਾਂ ਵਿਚ ਵੇਖਣ ਦੀ ਸੱਤਿਆ ਨਹੀਂ ਰਹੀ ਸੀ। ਇਹ ਗੋਰੇ ਦੀਆਂ ਅੱਖਾਂ ਫਿੱਟ ਕੀਤੀਆਂ ਨੇ। ਮੈਂ ਇਕ ਅੰਗਰੇਜ਼ ਦੀਆਂ ਅੱਖਾਂ ਨਾਲ ਤੁਹਾਨੂੰ ਵੇਖ ਰਿਹਾ ਹਾਂ, ਇਹ ਮੇਰੀਆਂ ਆਪਣੀਆਂ ਨਹੀਂ।

ਮੈਂ ਸੋਚਿਆ ਕਿ ਸਾਇੰਸ ਦਾ ਇਹ ਕਮਾਲ ਹੈ! ਅੱਖਾਂ ਕਿਸੇ ਦੀਆਂ ਨੇ, ਲਾਈਆਂ ਕਿਸੇ ਨੂੰ ਗਈਆਂ ਨੇ। ਕਿਡਨੀ ਕਿਸੇ ਦੀ ਹੁੰਦੀ ਹੈ, ਲਾਈ ਕਿਸੇ ਨੂੰ ਜਾਂਦੀ ਹੈ। ਸਾਇੰਸ ਸਫਲ ਹੋਈ ਏ, ਇਕ ਸਰੀਰ ਦੇ ਅੰਗ ਦੂਜੇ ਸਰੀਰ ਵਿਚ ਲਗਾਉਣ ਵਿਚ। ਆਦਿ ਕਾਲ ਤੋਂ ਧਰਮ ਸਫਲ ਰਿਹਾ ਹੈ ਕਿ ਜੋ ਅੰਦਰ ਅਨੁਭਵ ਪ੍ਰਕਾਸ਼ ਹੈ, ਇਹ ਕਾਫ਼ੀ ਲੰਬੇ ਸਮੇਂ ਤੱਕ ਕੰਮ ਕਰੇ ਤਾਂ ਕਾਇਆ ਵੇਖੀ ਜਾਂਦੀ ਸੀ, ਟਿਕਾਣਾ ਵੇਖਿਆ ਜਾਂਦਾ ਸੀ ਤਾਂ ਇਸ ਜੋਤ ਨੂੰ ਇਕ ਸਰੀਰ ਵਿੱਚੋਂ ਕੱਢ ਕੇ ਦੂਜੇ ਵਿਚ ਪਾ ਦਿੱਤਾ ਜਾਂਦਾ ਸੀ। ਇਸ ਲਈ ਗੁਰ-ਜੋਤ ਘਰ (ਸਰੀਰ) ਬਦਲਦੀ ਰਹੀ ਹੈ ਪਰ ਅਨੁਭਵ ਉਹੋ ਸੀ। ਜੋਤ ਨਹੀਂ ਬਦਲੀ, ਸਰੀਰ ਬਦਲੇ ਨੇ।

## 62. ਇਹ ਵੀ ਇਕ ਸਚਾਈ ਹੈ

ਖ਼ੂਨ ਇੱਕੋ ਸੀ ਔਰੰਗਜ਼ੇਬ ਤੇ ਸ਼ਾਹ ਜਹਾਨ ਦਾ। ਔਰੰਗਜ਼ੇਬ ਸ਼ਾਹ ਜਹਾਨ ਦਾ ਲੜਕਾ ਸੀ। ਹਰਨਾਖਸ਼ ਨੇ ਆਪਣੇ ਪੁੱਤਰ ਪ੍ਰਹਿਲਾਦ ਨੂੰ ਜੇਲ੍ਹ ਅੰਦਰ ਪਾਇਆ ਹੈ। ਔਰੰਗਜ਼ੇਬ ਨੇ ਆਪਣੇ ਪਿਉ ਨੂੰ ਜੇਲ੍ਹ ਵਿਚ ਪਾਇਆ ਹੈ। ਖ਼ੂਨ ਤਾਂ ਇੱਕੋ ਹੀ ਹੈ। ਖ਼ੂਨ ਬਾਬਾ ਪ੍ਰਿਥੀ ਚੰਦ ਤੇ ਗੁਰੂ ਅਰਜਨ ਦੇਵ ਜੀ ਦਾ ਇੱਕੋ ਸੀ। ਭਰਾ ਨੇ ਦੋਵੇਂ, ਪਰੰਤੂ ਬਾਬਾ ਪ੍ਰਿਥੀ ਚੰਦ ਸਾਰੀ ਜ਼ਿੰਦਗੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਮੁਖ਼ਾਲਫ਼ਤ ਕਰਦਾ ਰਿਹਾ। ਬੜੀ ਭਿਅੰਕਰ ਦੁਸ਼ਮਣੀ ਪਾਲਦਾ ਰਿਹਾ। ਖ਼ੂਨ ਦਾ ਇਕ ਹੋਣਾ ਕੋਈ ਬਹੁਤ ਗਹਿਰਾ ਸਨਬੰਧ ਨਹੀਂ ਹੈ। ਭਰਾ, ਭਰਾ ਵਿਚ ਮੁਕੱਦਮੇਬਾਜ਼ੀ ਵੇਖੀਦੀ ਹੈ। ਪਿਉ ਪੁੱਤਰ ਵਿਚ ਤਨਾਉ ਦੇਖੀਦਾ ਹੈ। ਹੈਰਾਨਗੀ ਹੈ, ਔਰੰਗਜ਼ੇਬ ਨੇ ਆਪਣੇ ਪਿਤਾ ਨੂੰ ਪਾਣੀ ਵਾਸਤੇ ਤੜਪਾ ਤੜਪਾ ਕੇ ਮਾਰਿਆ। ਖ਼ੂਨ ਦਾ ਇਕ ਹੋਣਾ ਕੋਈ ਬਹੁਤ ਵੱਡੀ ਗੱਲ ਨਹੀਂ ਹੈ। ਜਿਥੇ ਵਿਚਾਰਾਂ ਦੀ ਸਾਂਝ ਹੋ ਜਾਵੇ, ਵਿਚਾਰ ਇਕ ਹੋ ਜਾਣ ਤਾਂ ਪਿਆਰ ਦਾ ਜਨਮ ਉਥੇ ਹੀ ਹੁੰਦਾ ਹੈ। ਖ਼ੂਨ ਦਾ ਇਕ ਹੋਣਾ ਕੋਈ ਮਾਇਨੇ ਨਹੀਂ ਰੱਖਦਾ।

ਸ਼ਾਇਦ ਆਪ ਨੂੰ ਪਤਾ ਹੋਵੇ, ਆਰਟੀਫ਼ੀਸ਼ਲ ਖ਼ੂਨ ਵੀ ਸਾਇੰਸ ਨੇ ਤਿਆਰ ਕਰ ਦਿੱਤਾ ਹੈ। ਰਸ਼ੀਆ ਨੇ, ਜਾਪਾਨ ਨੇ ਤੇ ਅਮਰੀਕਾ ਨੇ। ਮੈਂ ਕਥਾ ਕਰਦਿਆਂ ਨਿਊਯਾਰਕ (ਅਮਰੀਕਾ) ਵਿਚ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਵਿਖੇ ਕਹਿ ਰਿਹਾ ਸਾਂ ਕਿ ਸਾਇੰਸ ਤਾਂ ਅਜੇ ਖ਼ੂਨ ਵੀ ਨਹੀਂ ਬਣਾ ਸਕੀ ਤੇ ਇਹ ਆਤਮਾ ਕੀ ਖ਼ਾਕ ਬਣਾਏਗੀ! ਕਿਉਂਕਿ ਅਖ਼ਬਾਰਾਂ 'ਚ ਮੈਂ ਪੜ੍ਹਿਆ ਸੀ ਕਿ ਸਾਇੰਟਿਸਟ ਕੋਸ਼ਿਸ਼ ਕਰ ਰਹੇ ਨੇ ਜੀਵ-ਆਤਮਾ ਬਣਾਉਣ ਦੀ। ਮੈਂ ਕਿਹਾ ਕਿ ਇਹ ਤਾਂ ਅਜੇ ਖ਼ੂਨ ਵੀ ਨਹੀਂ ਬਣਾ ਸਕੇ, ਫਿਰ ਆਤਮਾ ਕਿਵੇਂ ਬਣਾ ਲੈਣਗੇ! ਉਥੇ ਡਾਕਟਰ ਸਰਦਾਰ ਹਰਬੰਸ ਸਿੰਘ ਜੀ ਬੈਠੇ ਸਨ, ਉਹ ਮੇਰੇ ਕਮਰੇ ਵਿਚ ਆ ਗਏ। ਕਹਿਣ ਲੱਗੇ—ਗਿਆਨੀ ਜੀ! ਇਹ ਲਫ਼ਜ਼ ਕਿਸੇ ਹੋਰ ਥਾਂ 'ਤੇ ਨਾ ਆਖਿਓ, ਨਹੀਂ ਤਾਂ ਤੁਹਾਨੂੰ ਲੋਕੀਂ ਅਨਜਾਣ ਮੰਨਣਗੇ। ਕਿਉਂਕਿ ਸਾਇੰਸ ਨੇ ਖ਼ੂਨ ਬਣਾ ਲਿਆ ਹੈ। ਜਾਪਾਨ ਨੇ ਬਣਾ ਲਿਆ ਹੈ, ਰੂਸ ਨੇ ਵੀ ਬਣਾ ਲਿਆ ਹੈ ਤੇ ਅਸੀਂ ਵੀ ਬਣਾ ਲਿਆ ਹੈ। ਕਹਿਣ ਲੱਗੇ ਕਿ ਸਿਰਫ਼ ਕਲਰ (ਰੰਗ) ਨਹੀਂ ਦੇ ਸਕੇ। ਖ਼ੂਨ ਵਾਈਟ (White) ਹੈ। ਮੈਂ ਕਿਹਾ ਕਿ ਵਾਕਿਆ ਈ ਉਹ ਖ਼ੂਨ ਹੈ ? ਇਸ ਦਾ ਤੁਸੀਂ ਕਿਸ ਤਰੀਕੇ ਨਾਲ ਅੰਦਾਜ਼ਾ ਲਗਾਇਆ ਹੈ ? ਕਹਿੰਦੇ ਹਨ—ਅਸੀਂ ਚੂਹਿਆਂ 'ਤੇ ਤਜਰਬਾ ਕੀਤਾ ਹੈ। ਚੂਹਿਆਂ ਦਾ ਖ਼ੂਨ ਤਾਂ ਕੱਢ ਦਿੱਤਾ ਤੇ ਆਰਟੀਫ਼ੀਸ਼ਲ ਖ਼ੂਨ ਚੜ੍ਹਾਅ ਦਿੱਤਾ। ਚੂਹੇ ਦੌੜਦੇ ਪਏ ਨੇ। ਉਹਨਾਂ ਦਾ ਅਸਲੀ ਖ਼ੂਨ ਕੱਢ ਦਿੱਤਾ ਹੈ ਤੇ ਨਕਲੀ ਖ਼ੂਨ ਉਹਨਾਂ ਦੇ ਅੰਦਰ ਚੱਲ ਰਿਹਾ ਹੈ। ਇਸ ਤੋਂ ਸਪੱਸ਼ਟ ਹੋ ਗਿਆ ਕਿ ਅਸੀਂ ਖ਼ੂਨ ਬਣਾਉਣ ਵਿਚ ਸਫਲ ਹੋ ਗਏ ਹਾਂ। ਫਿਰ ਮੈਂ ਉਨ੍ਹਾਂ ਨੂੰ ਪੁੱਛ ਬੈਠਾ ਕਿ ਇਹ ਚੂਹਿਆਂ 'ਤੇ ਤਜਰਬਾ ਕਿਉਂ ਕੀਤਾ ਹੈ ? ਕਹਿਣ ਲੱਗੇ ਕਿ ਚੂਹਿਆਂ ਤੇ ਬੰਦਿਆਂ ਦਾ ਖ਼ੂਨ ਇੱਕੋ ਹੀ ਹੁੰਦਾ ਹੈ। ਇਸ ਲਈ ਅਸੀਂ ਚੂਹਿਆਂ 'ਤੇ ਤਜਰਬਾ ਕਰਦੇ ਹਾਂ। ਮੈਂ ਕਿਹਾ ਕਿ ਹੱਦ ਹੋ ਗਈ! ਚੂਹਿਆਂ ਤੇ ਬੰਦਿਆਂ ਦਾ ਖ਼ੂਨ ਇੱਕੋ ਹੀ ਹੁੰਦਾ ਹੈ! ਕਹਿਣ ਲੱਗੇ ਕਿ ਹਾਂ। ਮੈਂ ਕਿਹਾ ਕਿ ਫਿਰ ਚੂਹਿਆਂ ਵਿਚ ਵੀ ਕਈ ਸਾਡੇ ਚਾਚੇ ਤਾਏ ਮਾਮੇ ਹੋਣਗੇ! ਖ਼ੂਨ ਜੁ ਇਕ ਹੈ। ਮੈਂ ਅਰਜ਼ ਕਰਾਂ ਕਿ ਖ਼ੂਨ ਦਾ ਇਕ ਹੋਣਾ ਕੀ ਮਾਇਨੇ ਰੱਖਦਾ ਹੈ, ਕੁਝ ਵੀ ਨਹੀਂ। ਖ਼ੂਨ ਇਕ ਪਦਾਰਥ ਹੈ। ਜੀਵ-ਆਤਮਾ ਸਿੱਧੀ ਪਰਮਾਤਮਾ ਤੋਂ ਆਉਂਦੀ ਹੈ:

**ਕਹੁ ਕਬੀਰ ਇਹੁ ਰਾਮ ਕੀ ਅੰਸੁ ॥** *(ਗੋਂਡ ਕਬੀਰ ਜੀ, ਪੰਨਾ 871)*

ਖ਼ੂਨ ਪਦਾਰਥ ਤੋਂ ਬਣਦਾ ਹੈ। ਰੋਟੀ ਤੋਂ ਬਣਦਾ ਹੈ। ਰੋਟੀ ਮਿੱਟੀ ਤੋਂ ਬਣਦੀ ਹੈ। ਜੇਕਰ ਉਹ ਬਣਾਉਣ ਵਿਚ ਸਫਲ ਹੋ ਗਏ ਹਨ ਤਾਂ ਕੋਈ ਬਹੁਤ ਵੱਡੀ ਗੱਲ ਨਹੀਂ ਹੈ।

# 63. ਰਿੱਧੀਆਂ ਸਿੱਧੀਆਂ ਅਤੇ ਸਾਈਂ ਬਾਬੇ ਦੀ ਅਸਲੀਅਤ

ਦਰਅਸਲ ਮਹਾਂਪੁਰਸ਼ ਉਹ ਹੁੰਦਾ ਹੈ ਜੋ ਰਿੱਧੀਆਂ ਸਿੱਧੀਆਂ ਤੋਂ ਅਗਾਂਹ ਲੰਘ ਜਾਂਦਾ ਹੈ, ਇਹਨਾਂ ਦਾ ਲਾਲਚ ਨਹੀਂ ਕਰਦਾ। ਜੋ ਰਿੱਧੀਆਂ ਸਿੱਧੀਆਂ ਵਿਚ ਰੁੱਕ ਗਿਆ ਹੈ, ਅਜੇ ਕਰਮ ਖੰਡ (ਬਖ਼ਸ਼ਿਸ਼) ਦੀ ਛੋਹ ਉਸ ਨੂੰ ਨਹੀਂ ਲੱਗੀ। ਹੋ ਸਦਕਾ ਹੈ ਉਹ ਸਰਮ ਖੰਡ ਤੱਕ ਪਹੁੰਚਿਆ ਹੋਵੇ। ਸਰਮ ਖੰਡ ਵਿਚ ਮਨ ਘੜਿਆ ਜਾਂਦਾ ਹੈ। ਇਥੋਂ ਤੱਕ ਸਿੱਧੀਆਂ ਮਿਲ ਜਾਂਦੀਆਂ ਹਨ। ਫਿਰ ਕਈ ਇਥੇ ਰੁੱਕ ਜਾਂਦੇ ਨੇ। ਬਹੁਤ ਸਾਰੇ ਰੁੱਕ ਜਾਂਦੇ ਨੇ। ਤੇ ਕਈ ਸਿੱਧੀਆਂ ਦਾ ਪ੍ਰਗਟਾਵਾ ਵੀ ਮਦਾਰੀਆਂ ਦੀ ਤਰ੍ਹਾਂ ਕਰਨ ਲੱਗ ਪੈਂਦੇ ਨੇ। ਇਸ ਵਕਤ ਸਾਡੇ ਦੇਸ਼ ਵਿਚ ਇਕ ਸਾਈਂ ਬਾਬਾ ਹੈ, ਉਹ ਥਾਂ ਥਾਂ 'ਤੇ ਪ੍ਰਗਟਾਵਾ ਕਰਦਾ ਹੈ। ਕੇਸਾਂ ਵਿੱਚੋਂ ਰਾਖ ਕੱਢਦਾ ਹੈ। ਹੱਥਾਂ ਵਿੱਚੋਂ ਫਲ ਕੱਢ ਲੈਂਦਾ ਏ। ਕਦੇ ਫੁੱਲ ਕੱਢ ਲੈਂਦਾ, ਕਦੇ ਘੜੀਆਂ ਕੱਢ ਲੈਂਦਾ। ਕੱਪੜੇ ਕੱਢ ਲੈਂਦਾ ਹੈ। ਲੋਕੀਂ ਦੇਖ ਕੇ ਦੰਗ ਰਹਿ ਜਾਂਦੇ ਨੇ।

ਮੈਨੂੰ ਮਦਰਾਸ ਜਾਣ ਦਾ ਮੌਕਾ ਮਿਲਿਆ। ਉਥੇ ਇਕ ਮਾਤਾ ਕਹਿਣ ਲੱਗੀ ਕਿ ਗਿਆਨੀ ਜੀ ! ਅਜੋਕੇ ਯੁੱਗ ਦੇ ਅਵਤਾਰੀ ਪੁਰਸ਼ ਨੇ—ਸਾਈਂ ਬਾਬਾ। ਮੈਂ ਕਿਹਾ—ਗੱਲ ਇਹ ਐ ਕਿ ਮੈਂ ਬੜਿਆਂ ਬੜਿਆਂ ਦੀ ਸੰਗਤ ਕੀਤੀ ਏ ਤੇ ਬੜੇ ਧਰਮ-ਗ੍ਰੰਥਾਂ ਦਾ ਅਧਿਐਨ ਕੀਤਾ ਹੈ। ਅਜੇ ਤੱਕ ਮੈਨੂੰ ਇਹ ਹੀ ਪਤਾ ਨਹੀਂ ਚੱਲ ਸਕਿਆ ਕਿ ਪੂਰਨ ਸੰਤ ਕੌਣ ਹੈ ? ਅਜੇ ਤੱਕ ਕਈਆਂ ਤੋਂ ਧੋਖਾ ਵੀ ਖਾ ਜਾਈਦਾ ਹੈ ਤੇ ਕੱਖ ਵੀ ਪਤਾ ਨਹੀਂ ਚੱਲਦਾ। ਤੈਨੂੰ ਕਿਸ ਤਰ੍ਹਾਂ ਪਤਾ ਚੱਲ ਗਿਆ ਹੈ ਕਿ ਉਹ ਪੂਰਨ ਅਵਤਾਰੀ ਪੁਰਸ਼ ਐ ? ਤੇਰੇ ਕੋਲ ਪਰਖਣ ਦਾ ਕਿਹੜਾ ਪੈਮਾਨਾ ਹੈ ? ਤੂੰ ਕਿਹੜੇ ਮੀਟਰ ਨਾਲ ਮਾਪ ਲਿਆ ਹੈ ? ਮੈਨੂੰ ਕਹਿਣ ਲੱਗੀ ਕਿ ਤੁਹਾਨੂੰ ਨਹੀਂ ਪਤਾ, ਉਹਦੇ ਕੇਸਾਂ 'ਚੋਂ ਰਾਖ ਨਿਕਲਦੀ ਹੈ ! ਹੱਥਾਂ 'ਚੋਂ ਰਾਖ ਨਿਕਲਦੀ ਹੈ ਤੇ ਉਹ ਹਜ਼ਾਰਾਂ ਬੰਦਿਆਂ ਦੇ ਸਾਹਮਣੇ ਕੱਢਦਾ ਹੈ। ਮੈਂ ਕਿਹਾ ਕਿ ਇਹ ਤਾਂ ਮੈਨੂੰ ਪਤਾ ਹੈ, ਪਰ ਜੇ ਤੂੰ ਸਿਰਫ਼ ਰਾਖ ਦੇ ਹੀ ਦਰਸ਼ਨ ਕਰਨੀ ਏਂ ਤਾਂ ਹਿੰਦੋਸਤਾਨ ਵਿਚ ਘਰ ਘਰ ਦੇ ਚੁੱਲ੍ਹਿਆਂ ਵਿਚ ਬਥੇਰੀ ਰਾਖ ਪਈ ਹੈ। ਜਿੰਨੇ ਦਰਸ਼ਨ ਕਰਨੇ ਨੇ, ਰਾਖ ਦੇ ਰੱਜ ਕੇ ਕਰ ਲੈ। ਮਹਾਂਪੁਰਸ਼ ਦੀ ਇਹ ਕੋਈ ਪਹਿਚਾਣ ਨਹੀਂ ਕਿ ਉਹਦੇ ਕੇਸਾਂ ਵਿੱਚੋਂ ਰਾਖ ਨਿਕਲੇ ! ਉਹਦੇ ਹੱਥਾਂ ਵਿੱਚੋਂ ਰਾਖ ਨਿਕਲੇ। ਮੈਂ ਕਿਹਾ ਕਿ ਇਹ ਮਦਾਰੀਆਂ ਦਾ ਕੰਮ ਹੈ। ਇਹੋ ਜਿਹਾ ਕਰਨ ਵਾਲਿਆਂ ਦੀ ਮਨ ਦੀ ਇਕਾਗਰਤਾ ਤਾਂ ਹੋ ਗਈ ਪਰ ਮਨ ਦੀ ਸ਼ੁੱਧੀ ਨਹੀਂ ਹੋਈ। ਹਿਰਦੇ ਦੀ ਸ਼ੁੱਧੀ ਨਹੀਂ ਹੁੰਦੀ ਸਿਰਫ਼ ਮਨ ਦੀ ਇਕਾਗਰਤਾ ਹੁੰਦੀ ਹੈ। ਉਹ ਜਿਹੜੀਆਂ ਰਿੱਧੀਆਂ ਸਿੱਧੀਆਂ ਨੇ, ਉਹਨੂੰ ਭਟਕਾ ਕੇ ਰੱਖ

ਦਿੰਦੀਆਂ ਨੇ। ਇਹਨਾਂ ਵਿਚ ਹੀ ਫਸ ਕੇ ਮਨੁੱਖ ਧਾਗੇ ਤਵੀਤਾਂ ਦੇ ਚੱਕਰ ਵਿਚ ਵੀ ਪੈ ਜਾਂਦਾ ਹੈ। ਅਜਿਹੀਆਂ ਨਿਕੰਮੀਆਂ ਗੱਲਾਂ ਵਿਚ ਵੀ ਪੈ ਜਾਂਦਾ ਹੈ। ਐਸੇ ਬਾਬਿਆਂ ਤੋਂ ਬਚਾਓ ਆਪਣੇ ਆਪ ਨੂੰ ਤੇ ਹੋਰਨਾਂ ਨੂੰ ਵੀ।

## 64. ਨਾਮ ਜਪਣਾ ਪਹਾੜ 'ਤੇ ਚੜ੍ਹਨ ਵਾਂਗ

ਮਨੁੱਖ ਧਰਮ ਦੀ ਉਲੰਘਣਾ ਵੀ ਕਰ ਸਕਦਾ ਹੈ ਤੇ ਪਾਲਣਾ ਵੀ ਕਰ ਸਕਦਾ ਹੈ। ਕਹਿੰਦੇ ਹਨ ਕਿ ਪਸ਼ੂ ਪੰਛੀਆਂ ਦਾ ਜੋ ਧਰਮ ਬਣ ਗਿਆ ਹੈ, ਜੋ ਨਿਯਮ ਬਣ ਗਿਆ ਹੈ, ਉਸ ਦੀ ਉਹ ਉਲੰਘਣਾ ਨਹੀਂ ਕਰ ਸਕਦੇ। ਉਹਨਾਂ ਦੀ ਜ਼ਿੰਦਗੀ ਬੱਝੀ ਹੋਈ ਹੈ। ਇਸ ਕਰਕੇ ਹਿੰਦੋਸਤਾਨ ਦੇ ਰਿਸ਼ੀ ਮੁਨੀ ਪਸ਼ੂ ਪੰਛੀਆਂ ਨੂੰ ਕਹਿੰਦੇ ਨੇ—ਭੋਗ-ਜੂਨੀ। ਇਹ ਕੁਝ ਭੋਗਣ ਵਾਸਤੇ ਆਏ ਨੇ, ਕਰਨ ਵਾਸਤੇ ਕੁਝ ਵੀ ਨਹੀਂ ਹੈ। ਪਰ ਮਨੁੱਖ ਕੁਝ ਕਰਨ ਵਾਸਤੇ ਵੀ ਆਇਆ ਹੈ। ਇਹ ਚਾਹਵੇ ਤਾਂ ਮਨੁੱਖਤਾ ਤੋਂ ਵੀ ਅੱਗੇ ਜਾ ਸਕਦਾ ਹੈ ਤੇ ਅਜਿਹੇ ਨੂੰ ਲੋਕੀਂ ਕਹਿ ਦਿੰਦੇ ਨੇ ਕਿ ਇਹ ਬੰਦਾ ਨਹੀਂ, ਦੇਵਤਾ ਹੈ। ਮਨੁੱਖ ਨਹੀਂ, ਫ਼ਰਿਸ਼ਤਾ ਹੈ। ਜੇ ਮਨੁੱਖ ਚਾਹਵੇ ਤਾਂ ਪਿੱਛੇ ਵੀ ਜਾ ਸਕਦਾ ਹੈ, ਅਜਿਹੇ ਮਨੁੱਖ ਨੂੰ ਵੀ ਲੋਕੀਂ ਕਹਿ ਦਿੰਦੇ ਨੇ ਕਿ ਇਹ ਬੰਦਾ ਨਹੀਂ, ਜਾਨਵਰ ਹੈ। ਇਹ ਮਨੁੱਖ ਨਹੀਂ, ਪਸ਼ੂ ਹੈ। ਇਹ ਬੰਦਾ ਨਹੀਂ, ਸ਼ੈਤਾਨ ਹੈ। ਇਹ ਬੰਦਾ ਨਹੀਂ, ਦੈਂਤ ਹੈ। ਮਨੁੱਖ ਦੇ ਅੰਦਰ ਦੇਵਤਾ ਹੋਣ ਦੀ ਤੇ ਦੈਂਤ ਹੋਣ ਦੀ ਸੰਭਾਵਨਾ ਛੁਪੀ ਹੋਈ ਹੈ। ਮਨੁੱਖ ਦੇ ਅੰਦਰ ਪਸ਼ੂ ਹੋਣ ਦੀ ਤੇ ਪੂਰਨ ਰੂਪ ਵਿਚ ਦੇਵਤਾ ਤੇ ਫਿਰ ਪਰਮਾਤਮਾ ਹੋਣ ਦੀ ਸੰਭਾਵਨਾ ਛੁਪੀ ਹੋਈ ਹੈ। ਇਸ ਦੇ ਵਾਸਤੇ ਖੁੱਲ੍ਹ ਹੈ ਕਿ ਇਹਨੇ ਰੱਬ ਵੱਲ ਤੁਰਨਾ ਹੈ ਜਾਂ ਪਿਛਾਂਹ ਵੱਲ ਮੁੜਨਾ ਹੈ।

ਜਿਹੜਾ ਅੱਗੇ ਜਾਣਾ ਹੈ, ਉਹ ਮੈਦਾਨੀ ਰਸਤੇ 'ਤੇ ਤੁਰਨ ਵਾਂਗ ਨਹੀਂ, ਪਹਾੜੀ 'ਤੇ ਚੜ੍ਹਨ ਵਾਂਗ ਹੈ। ਜਿਹੜਾ ਨਾਮ ਜਪਣਾ ਹੈ ਭਾਵ ਸੁਰਤ ਨੂੰ ਸ਼ਬਦ ਨਾਲ ਜੋੜਨਾ ਹੈ, ਇਹ ਜ਼ਮੀਨ 'ਤੇ ਤੁਰਨ ਵਾਂਗ ਨਹੀਂ ਹੈ, ਸਗੋਂ ਗੁਰਬਾਣੀ ਨੇ ਔਖੀ ਪਹਾੜੀ 'ਤੇ ਚੜ੍ਹਨ ਵਾਂਗ ਮੰਨਿਆ ਹੈ। ਹੁਣ ਪਹਾੜ 'ਤੇ ਚੜ੍ਹਨ ਲੱਗਿਆਂ ਕੁਝ ਨਾ ਕੁਝ ਹਿੰਮਤ ਤਾਂ ਚਾਹੀਦੀ ਹੈ। ਭਗਤ ਕਬੀਰ ਜੀ ਕਹਿੰਦੇ ਨੇ:

**ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ ॥**
**ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ ॥**

*(ਸਲੋਕ ਕਬੀਰ ਜੀ, ਪੰਨਾ 1373)*

ਅਵਘਟ ਘਾਟੀ ਉਸ ਨੂੰ ਕਹਿੰਦੇ ਨੇ, ਜਿਸ 'ਤੇ ਚੜ੍ਹਦਿਆਂ ਬੰਦੇ ਦਾ ਦਮ ਫੁੱਲ ਜਾਏ। ਜਿਹਦੇ 'ਤੇ ਚੜ੍ਹਨਾ ਬੜਾ ਔਖਾ ਹੋਵੇ ਤੇ ਘਾਟੀ ਵੀ ਬੜੀ ਸਿੱਧੀ ਹੋਵੇ, ਉਸ ਉੱਤੇ ਚੜ੍ਹਨਾ ਔਖਾ ਹੋਵੇਗਾ। ਇੰਨੀ ਗੱਲ ਤਾਂ ਸਪੱਸ਼ਟ ਹੈ ਕਿ ਉਤਰਨਾ

ਤਾਂ ਸੌਖਾ ਹੈ, ਪਰ ਪਹਾੜਾਂ 'ਤੇ ਚੜ੍ਹਨਾ ਔਖਾ ਹੈ। ਹਰ ਬੰਦਾ ਪਹਾੜਾਂ 'ਤੇ ਨਹੀਂ ਚੜ੍ਹ ਸਕਦਾ। ਫਿਰ ਪਹਾੜ 'ਤੇ ਚੜ੍ਹਨ ਵਾਸਤੇ ਸਰੀਰ ਵਿਚ ਤਾਜ਼ਗੀ, ਤਾਕਤ ਤੇ ਸਫੂਰਤੀ ਚਾਹੀਦੀ ਹੈ।

ਮੈਨੂੰ ਚੰਗੀ ਤਰ੍ਹਾਂ ਯਾਦ ਹੈ, ਕਾਫ਼ੀ ਸਾਲ ਪੁਰਾਣੀ ਗੱਲ ਏ, ਅਸੀਂ ਰੀਠਾ ਸਾਹਿਬ ਜਾ ਰਹੇ ਸੀ ਤੇ ਕੁਝ ਮੇਰੇ ਨਾਲ ਸਾਥੀ ਵੀ ਤਿਆਰ ਹੋ ਗਏ। ਰੀਠਾ ਸਾਹਿਬ ਜ਼ਿਲ੍ਹਾ ਨੈਨੀਤਾਲ ਵਿਚ ਹੈ। ਇਕ ਪੂਰਾ ਪਹਾੜ ਲੰਘ ਕੇ ਜਾਣਾ ਪੈਂਦਾ ਹੈ। ਸਿੱਧੀ ਸੜਕ ਨਹੀਂ ਹੈ। ਗ਼ਾਲਬਨ ਚੌਵੀ ਮੀਲ ਦੀ ਵਾਟ ਪੈਦਲ ਤਹਿ ਕਰਨੀ ਪੈਂਦੀ ਹੈ, ਜਿਸ ਵਿਚ ਬਾਰ੍ਹਾਂ ਮੀਲ ਪੂਰੀ ਚੜ੍ਹਾਈ ਹੈ। ਇਕ ਚੋਟੀ 'ਤੇ ਚੜ੍ਹ ਕੇ ਫਿਰ ਲਹਿਣਾ ਪੈਂਦਾ ਹੈ। ਲਖਨਊ ਦੀਆਂ ਨਾਲ ਸੰਗਤਾਂ ਸਨ। ਉਹ ਮੇਰੇ ਨਾਲ ਚੱਲ ਤਾਂ ਪਏ ਤੇ ਥੱਕਿਆ ਮੈਂ ਵੀ ਸਾਂ। ਉਹ ਵੀ ਬੜੇ ਥੱਕੇ ਹੋਏ ਸਨ। ਫਿਰ ਇਕ ਸੱਜਣ ਨੇ ਤਾਂ ਇਥੋਂ ਤੱਕ ਕਹਿ ਦਿੱਤਾ ਕਿ ਬਾਬੇ ਨੂੰ ਤਾਂ ਵਖਤ ਪਿਆ ਈ ਸੀ, ਸਾਨੂੰ ਵੀ ਵਖਤ ਪੈ ਗਿਆ। ਦਿਨ ਭਰ ਚੱਲਦੇ ਰਹੇ, ਵਾਟ ਨਹੀਂ ਤਹਿ ਹੋਈ। ਰਸਤੇ 'ਚ ਹੀ ਠਹਿਰਨਾ ਪਿਆ। ਹਾਲਾਂਕਿ ਅਸੀਂ ਅੰਮ੍ਰਿਤ ਵੇਲੇ ਦੇ ਚੱਲੇ ਸਾਂ। ਰਾਤ ਦੇ ਦਸ ਵੱਜ ਗਏ, ਬੜੀ ਮੁਸ਼ਕਲ ਨਾਲ ਅੱਧੀ ਵਾਟ ਤਹਿ ਹੋਈ। ਚੜ੍ਹਾਈ ਚੜ੍ਹਦਿਆਂ ਚੜ੍ਹਦਿਆਂ ਸਾਡੇ ਗੋਡੇ ਵੀ ਜੁਆਬ ਦੇ ਗਏ। ਉਸ ਸਮੇਂ ਬਾਰ ਬਾਰ ਮੈਨੂੰ ਭਗਤ ਕਬੀਰ ਜੀ ਦੀ ਇਹ ਪੰਕਤੀ ਚੇਤੇ ਆਈ :

**ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ॥**

ਇਹ ਜਿਹੜਾ ਸੁਰਤ ਨੂੰ ਤੋਰਨਾ ਹੈ, ਇਹ ਜ਼ਮੀਨੀ ਰਸਤਾ ਨਹੀਂ। ਪਾਣੀ ਆਪਣੇ ਆਪ ਨੀਵੇਂ ਪਾਸੇ ਜਾਂਦਾ ਹੈ। ਮਨੁੱਖ ਨੇ ਕਰੋਧੀ ਬਣਨਾ ਹੈ, ਲੋਭੀ ਬਣਨਾ ਹੈ, ਕਾਮੀ ਬਣਨਾ ਹੈ, ਤ੍ਰਿਸ਼ਨਾਲੂ ਬਣਨਾ ਹੈ, ਸ਼ਰਾਬੀ ਕਬਾਬੀ ਬਣਨਾ ਹੈ ਜਾਂ ਦੁਰਾਚਾਰੀ ਬਣਨਾ ਹੈ ਤਾਂ ਸੁਰਤ ਆਪਣੇ ਆਪ ਪਾਣੀ ਵਾਂਗ ਨੀਵੀਂ ਚਲੀ ਜਾਂਦੀ ਹੈ। ਕੋਈ ਪ੍ਰੇਰਨਾ ਦੀ ਲੋੜ ਨਹੀਂ। ਕਿਸੇ ਕੋਲੋਂ ਕੋਈ ਪ੍ਰੇਰਨਾ ਲੈਣ ਦੀ ਲੋੜ ਨਹੀਂ। ਕੋਈ ਗ੍ਰੰਥ ਕਿਤਾਬਾਂ ਪੜ੍ਹਨ ਦੀ ਲੋੜ ਨਹੀਂ। ਜੇ ਸੁਰਤ ਉੱਪਰ ਚਾੜ੍ਹਨੀ ਹੋਵੇ ਤਾਂ ਫਿਰ ਸਤਿਸੰਗ ਚਾਹੀਦਾ ਹੈ। ਕਥਾ ਕੀਰਤਨ ਦਾ ਆਸਰਾ ਚਾਹੀਦਾ ਹੈ। ਗੁਰੂ ਦੀ ਟੇਕ ਚਾਹੀਦੀ ਹੈ। ਸ਼ਰਧਾ ਭਾਵਨਾ ਚਾਹੀਦੀ ਹੈ। ਇਹ ਸਭ ਕੁਝ ਇਕੱਠਾ ਹੋਵੇਗਾ ਤਾਂ ਸੁਰਤ ਉੱਪਰ ਚੜ੍ਹੇਗੀ, ਨਹੀਂ ਤਾਂ ਨਹੀਂ।

## 65. ਮਾਲੀਆਂ ਨੇ ਬਗ਼ੀਚਾ ਉਜਾੜ ਦਿੱਤਾ

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜੋਗੀਆਂ ਵਿਚ ਭ੍ਰਮਣ ਕੀਤਾ ਹੈ, ਜੈਨੀਆਂ ਵਿਚ ਭ੍ਰਮਣ ਕੀਤਾ ਹੈ, ਬੋਧੀਆਂ ਵਿਚ ਭ੍ਰਮਣ ਕੀਤਾ ਹੈ। ਫਿਰ ਸਨਾਤਨ ਮੱਤ ਦੇ ਤਮਾਮ ਅਠਾਹਠ ਤੀਰਥਾਂ ਤੱਕ ਪਹੁੰਚ ਕਰਕੇ ਗਿਆਨ

ਬਖ਼ਸ਼ਿਆ। ਫਿਰ ਇਸਲਾਮ ਮੱਤ ਦੇ ਬੜੇ ਬੜੇ ਵੱਡੇ ਕੇਂਦਰਾਂ ਤੱਕ ਪਹੁੰਚ ਕੀਤੀ। ਸਾਰੀ ਜਗ੍ਹਾ ਗਏ, ਕਿਉਂਕਿ ਗੁਰੂ ਨਾਨਕ ਦੇਵ ਜੀ ਦੁਨੀਆਂ ਦੇ ਸਾਂਝੇ ਰਹਿਬਰ ਸਨ। ਬਦਕਿਸਮਤੀ ਏ ਕਿ ਦੁਨੀਆਂ ਨੇ ਤਾਂ ਗੁਰੂ ਨਾਨਕ ਦੇਵ ਜੀ ਨੂੰ ਨਾ ਸਮਝਿਆ ਤੇ ਗੁਰੂ ਨਾਨਕ ਜੀ ਦੀ ਉੱਮਤ ਸਿੱਖ ਵੀ ਨਾ ਸਮਝ ਸਕੇ ਤੇ ਫਿਰ ਜਗਤ ਨੂੰ ਨਹੀਂ ਸਮਝਾ ਸਕੇ। ਅਸੀਂ ਬੜੇ ਸੀਮਤ ਜਿਹੇ ਦਾਇਰੇ ਵਿਚ ਬੱਝ ਕੇ ਰਹਿ ਗਏ ਹਾਂ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਦਾਸ ਦੇਸ਼ ਦੀ ਵੰਡ ਤੋਂ ਪਹਿਲਾਂ ਫ਼ਰੰਟੀਅਰ ਦੇ ਇਲਾਕੇ ਵਿਚ ਰਹਿੰਦਾ ਸੀ ਤੇ ਉਦੋਂ ਮੇਰੀ ਉਮਰ ਤੇਰ੍ਹਾਂ ਕੁ ਸਾਲ ਦੀ ਸੀ। ਮੈਨੂੰ ਇਹ ਗੱਲ ਯਾਦ ਹੈ ਕਿ ਗੁਰਦੁਆਰੇ ਵਿਚ ਅੱਧੇ ਤੋਂ ਜ਼ਿਆਦਾ ਹਿੰਦੂ ਵੀ ਬੈਠੇ ਹੁੰਦੇ ਸਨ ਤੇ ਇਕ ਚੌਥਾਈ ਮੁਸਲਮਾਨ ਵੀ ਬੈਠੇ ਹੁੰਦੇ ਸਨ। ਜਿਹਨਾਂ ਦਿਨਾਂ ਵਿਚ ਰਬਾਬੀ ਕੀਰਤਨ ਕਰਨ ਆ ਜਾਣ, ਭਾਈ ਚਾਂਦ ਜਾਂ ਭਾਈ ਮੁਖ਼ਤਿਆਰ ਜਾਂ ਭਾਈ ਅਬਦੁੱਲਾ, ਇਹ ਸਾਰੇ ਮੁਸਲਮਾਨ ਕੀਰਤਨੀਏ ਸਨ। ਇਹਨਾਂ ਦਾ ਜਦ ਜਥਾ ਆ ਜਾਂਦਾ ਸੀ ਤਾਂ ਮੁਸਲਮਾਨਾਂ ਦੀ ਗਿਣਤੀ ਵੱਧ ਜਾਂਦੀ ਸੀ। ਪਸ਼ੌਰ ਵਿਚ, ਡੇਰਾ ਇਸਮਾਇਲ ਖ਼ਾਂ, ਬੰਨੂੰ, ਮਰਦਾਨ, ਕੁਹਾਟ, ਹਜ਼ਾਰਾ, ਫਿਰ ਮੁਲਤਾਨ, ਮੀਆਂਵਾਲੀ ਆਦਿ ਇਲਾਕਿਆਂ ਵਿਚ ਰਬਾਬੀਆਂ ਦੇ ਕੀਰਤਨ ਕਰਨ ਸਮੇਂ ਮੁਸਲਮਾਨਾਂ ਦੀ ਗਿਣਤੀ ਵੱਧ ਜਾਂਦੀ ਸੀ ਅਤੇ ਉਹ ਕਈ ਦਫ਼ਾ ਮੰਗ ਵੀ ਕਰਦੇ ਸਨ ਕਿ ਬਾਬਾ ਫ਼ਰੀਦ ਜੀ ਦਾ ਕਲਾਮ ਸੁਣਾਓ, ਫਿਰ ਉਹ ਰਾਗੀ ਸੁਣਾਉਂਦੇ ਹੁੰਦੇ ਸਨ। ਉਹਨਾਂ ਵਿਚ ਪ੍ਰਸਿੱਧ ਰਾਗੀ ਭਾਈ ਸਾਹਿਬ ਭਾਈ ਚਾਂਦ ਜੀ ਸਨ। ਭਾਈ ਚਾਂਦ ਜੀ ਪ੍ਰਮਾਣਾਂ ਵਾਲਾ ਕੀਰਤਨ ਕਰਦੇ ਸਨ ਤੇ ਪ੍ਰਮਾਣਾਂ ਦੇ ਕੀਰਤਨ ਦੇ ਸ਼ੁਰੂ ਕਰਨ ਵਾਲੇ ਵੀ ਉਹੀ ਸਨ। ਅੱਜ ਜੋ ਬਹੁਤ ਸਾਰੇ ਰਾਗੀ ਪ੍ਰਮਾਣਾਂ ਦੁਆਰਾ ਕੀਰਤਨ ਕਰਦੇ ਨੇ, ਇਹਦੀ ਬੁਨਿਆਦ ਭਾਈ ਚਾਂਦ ਜੀ ਨੇ ਰੱਖੀ ਹੈ। ਇਹ ਇਕ ਮਹਾਨ ਗੁਰੂ ਦਾ ਕੀਰਤਨੀਆ ਸੀ। ਜਿਹਨਾਂ ਦਿਨਾਂ ਵਿਚ ਖ਼ਾਸ ਕਰਕੇ ਭਾਈ ਚਾਂਦ ਆ ਜਾਣ ਤਾਂ ਸਰੋਤਿਆਂ ਵਿਚ ਮੁਸਲਮਾਨਾਂ ਦੀ ਗਿਣਤੀ ਵੱਧ ਜਾਂਦੀ ਸੀ। ਹਿੰਦੂ ਤਾਂ ਗੁਰਦੁਆਰੇ ਬੈਠੇ ਹੁੰਦੇ ਸਨ। ਅੱਜ ਗੁਰਦੁਆਰੇ ਆਉਣੋਂ ਟੁੱਟ ਗਏ ਮੁਸਲਮਾਨ ਤੇ ਹਿੰਦੂ ਸਰੋਤੇ।

ਸਿਆਣੇ ਇੰਜ ਕਹਿੰਦੇ ਨੇ ਕਿ ਗੁਰੂ ਨਾਨਕ ਦੇਵ ਜੀ ਦੇ ਬਗ਼ੀਚੇ ਨੂੰ ਮਾਲੀ ਚੰਗੇ ਨਹੀਂ ਮਿਲੇ। ਬਗ਼ੀਚਾ ਸਾਰਾ ਈ ਉਜਾੜ ਕੇ ਰੱਖ ਦਿੱਤਾ ਹੈ। ਸ਼ਾਇਦ ਆਪ ਜੀ ਨੂੰ ਪਤਾ ਹੋਵੇ ਕਿ ਜਪੁ ਜੀ ਸਾਹਿਬ ਦਾ ਤੇ ਸੁਖਮਨੀ ਸਾਹਿਬ ਦਾ ਉਰਦੂ ਨਜ਼ਮ ਵਿਚ ਟੀਕਾ ਖ਼ਵਾਜਾ ਦਿਲ ਮੁਹੰਮਦ ਨੇ ਕੀਤਾ ਹੈ। ਜਿਸ ਤਰ੍ਹਾਂ ਦਾ ਉਸ ਨੇ ਟੀਕਾ ਕੀਤਾ ਹੈ, ਬਾ-ਕਮਾਲ ਹੈ। ਮੈਨੂੰ ਪੜ੍ਹਨ ਨੂੰ ਮਿਲਿਆ ਹੈ। ਉਸ ਨੂੰ ਮੁਸਲਮਾਨ ਪੜ੍ਹਦੇ ਸਨ। ਅੱਜ ਵੀ ਛਪਿਆ ਹੋਇਆ ਮਿਲਦਾ ਹੈ। ਹੁਣ ਤਾਂ ਸੁਣਿਆ ਹੈ ਕਿ ਪੰਜਾਬੀ ਲਿਪੀ ਵਿਚ ਭਾਸ਼ਾ ਵਿਭਾਗ ਪੰਜਾਬ ਨੇ ਵੀ ਛਾਪ ਦਿੱਤਾ ਹੈ।

ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਅਮਰ ਕਥਾ ਜੋ ਅੱਲਾਯਾਰ ਖ਼ਾਂ ਜੋਗੀ ਨੇ ਲਿਖੀ ਹੈ, ਐਸੀ ਸ਼ਾਇਦ ਹੀ ਕੋਈ ਸਿੱਖ ਲਿਖ ਸਕੇ। ਫਿਰ ਉਸ ਨੇ ਇਹ ਕਥਾ ਸ਼ਾਇਰੀ ਵਿਚ ਲਿਖੀ ਹੈ। ਮੁਸਲਮਾਨ ਸੀ ਉਹ ਤੇ ਸਾਹਿਬਜ਼ਾਦਿਆਂ ਦੇ ਕੁਰਬਾਨ ਹੋਣ ਦੀ ਕਥਾ ਲਿਖਦਾ ਹੈ। ਮੁਸਲਮਾਨ ਗੁਰਦੁਆਰੇ ਆਉਂਦੇ ਸਨ। ਪੁਰਾਣੇ ਮੁਸਲਮਾਨ ਕਈ ਮਰਦਾਨੇ ਦੀ ਅੰਸ਼ ਵਿੱਚੋਂ ਸਨ। ਮੁਸਲਮਾਨ ਵੀ ਗੁਰਦੁਆਰਿਆਂ ਤੋਂ ਟੁੱਟ ਗਏ ਤੇ ਹਿੰਦੂ ਵੀ ਟੁੱਟ ਗਏ। ਹੁਣ ਬਹੁਤੇ ਸਿੱਖ ਵੀ ਸਿੱਖ ਨਹੀਂ ਰਹੇ। ਮਾਲੀਆਂ ਨੇ ਬਗ਼ੀਚਾ ਉਜਾੜ ਕੇ ਰੱਖ ਦਿੱਤੈ। ਬੜਾ ਅਫ਼ਸੋਸ ਹੁੰਦਾ ਹੈ। ਇਹਨੂੰ ਕਈ ਦਫ਼ਾ ਇੰਜ ਕਹਿਣਾ ਪੈਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਬਗ਼ੀਚਾ ਬਹੁਤ ਵੱਡਾ ਤੇ ਬੜਾ ਸੁਹਣਾ ਬਣਾਇਆ ਸੀ। ਇਸ ਵਿਚ ਅਰਬ ਦੇਸ਼ ਵੀ ਆ ਗਏ, ਸਾਰਾ ਰੂਸ ਵੀ ਆ ਗਿਆ। ਬਲਖ਼ ਬੁਖ਼ਾਰੇ ਵਿਚ ਸਤਿਗੁਰੂ ਜੀ ਦੇ ਯਾਦਗਾਰੀ ਅਸਥਾਨ ਨੇ। ਤਾਜ਼ਕਸਤਾਨ, ਉਬਜ਼ੇਕਸਤਾਨ, ਤੁਰਕਮਾਨਸਤਾਨ ਵਿਚ ਛੋਟੇ ਛੋਟੇ ਯਾਦਗਾਰੀ ਅਸਥਾਨ ਨੇ। ਇਧਰ ਤਿੱਬਤ, ਭੂਟਾਨ, ਸਿੱਕਮ, ਲੰਕਾ ਵਿਚ ਧੰਨ ਗੁਰੂ ਨਾਨਕ ਦੇਵ ਜੀ ਦੇ ਯਾਦਗਾਰੀ ਅਸਥਾਨ ਨੇ। ਅਰਬ ਦੇਸ਼ ਵਿਚ ਹੁਣ ਤਾਂ ਇੱਕੋ ਬਗ਼ਦਾਦ ਵਿਚ ਰਹਿ ਗਿਆ ਹੈ। ਇਤਿਹਾਸਕ ਅਸਥਾਨਾਂ ਦੇ ਆਸਰੇ 'ਤੇ ਸਾਰੀ ਦੁਨੀਆਂ ਵਿਚ ਗੁਰਬਾਣੀ ਦਾ ਪ੍ਰਸਾਰ ਤੇ ਪ੍ਰਚਾਰ ਕਰ ਸਕਦੇ ਸੀ ਪਰ ਅਸੀਂ ਤਾਂ ਗੁਰਦੁਆਰਿਆਂ ਅੰਦਰ ਵੀ ਨਾ ਕਰ ਸਕੇ। ਪੰਜਾਬ ਦਾ ਨੌਜਵਾਨ ਅੱਧੇ ਤੋਂ ਜ਼ਿਆਦਾ ਪਤਿਤ ਹੋ ਗਿਆ ਹੈ। ਕਈ ਦਫ਼ਾ ਕੋਈ ਸੰਤ ਜਦ ਕਹਿੰਦਾ ਹੈ ਕਿ ਮੈਂ ਤੇਰ੍ਹਾਂ ਲੱਖ ਨੂੰ ਅੰਮ੍ਰਿਤ ਪਾਨ ਕਰਾਇਆ ਹੈ ਜਾਂ ਮੈਂ ਵੀਹ ਲੱਖ ਨੂੰ ਅੰਮ੍ਰਿਤ ਪਾਨ ਕਰਾਇਆ ਹੈ ਤਾਂ ਮੈਂ ਇਹੋ ਜਿਹਾ ਆਖਣ ਵਾਲਿਆਂ ਨੂੰ ਕਹਿੰਨਾਂ ਹੁੰਨਾਂ ਕਿ ਅਸਮਾਨ 'ਤੇ ਭਾਵੇਂ ਕਰਾਇਆ ਹੋਵੇ ਤੇ ਕਰਾਇਆ ਹੋਵੇ, ਪੰਜਾਬ ਤਾਂ ਅੱਧਾ ਪਤਿਤ ਹੋ ਗਿਆ ਹੈ।

## 66. ਸਿਰੁ ਨੀਂਵਾਂ ਕਰਿ ਦੇਖੁ

ਗੁਰੂ ਕਹਿੰਦਾ ਹੈ ਕਿ ਐ ਬੰਦੇ! ਤੂੰ ਆਪਣੀ ਮੱਤ ਇਥੇ ਰੱਖ ਤੇ ਮੇਰੀ ਮੱਤ ਲੈ ਕੇ ਜਾਹ, ਕਿਉਂਕਿ ਭਗਤੀ ਗੁਰੂ ਦੀ ਮੱਤ ਤੋਂ ਬਿਨਾਂ ਨਹੀਂ ਹੋਣੀ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਕੀ ਨੇ ? ਗੁਰੂ ਦੀ ਮੱਤ ਦਾ ਅਗੰਮੀ ਖ਼ਜ਼ਾਨਾ ਨੇ। ਗੁਰੂ ਦੀ ਵੀਚਾਰ ਹੈ। ਗੁਰੂ ਦਾ ਫ਼ਲਸਫ਼ਾ ਹੈ, ਗੁਰੂ ਦੇ ਖ਼ਿਆਲ ਹਨ ਅਤੇ ਖ਼ਿਆਲ ਦੀ ਪੂਜਾ ਕਿਸ ਤਰ੍ਹਾਂ ਹੁੰਦੀ ਏ ? ਵੀਚਾਰ ਦੀ ਪੂਜਾ ਕਿਸ ਤਰ੍ਹਾਂ ਹੁੰਦੀ ਏ ? ਵੀਚਾਰ ਦੀ ਪੂਜਾ ਇਹ ਹੀ ਹੈ ਕਿ ਵਿਚਾਰਾਂ ਨੂੰ ਮਨ ਨੇ ਖਿੜੇ ਮੱਥੇ ਤਸਲੀਮ ਕਰ ਲੈਣਾ। ਆਪਣੇ ਵੀਚਾਰ ਇਥੇ ਰੱਖ ਦੇਣੇ ਤੇ ਗੁਰੂ ਦੇ ਵੀਚਾਰ ਲੈ ਕੇ ਜਾਣੇ। ਜਿਹੜਾ ਬੰਦਾ ਗੁਰੂ ਦੇ ਵੀਚਾਰ ਲੈ ਕੇ ਜਾਵੇਗਾ, ਉਹਦੀ ਜ਼ਿੰਦਗੀ ਬਦਲ

ਜਾਵੇਗੀ। ਐਸੇ ਮਨੁੱਖਾਂ ਦਾ ਗੁਰਦੁਆਰੇ ਆਉਣਾ ਸਫਲ ਹੋ ਜਾਏਗਾ, ਕਿਉਂਕਿ ਉਹਨਾਂ ਨੇ ਗੁਰੂ ਜੀ ਦੇ ਵੀਚਾਰ ਲੈ ਲਏ ਹਨ। ਬੰਦਾ ਕਿਹੜੇ ਵੀਚਾਰਾਂ ਤੋਂ ਪ੍ਰਭਾਵਿਤ ਹੁੰਦਾ ਹੈ ? ਜਿਹਨਾਂ ਵੀਚਾਰਾਂ ਨੂੰ ਇਹ ਖ਼ਾਸ ਤੇ ਵੱਡਾ ਮੰਨ ਲਵੇ। ਜੇ ਗੁਰੂ ਜੀ ਦੇ ਵੀਚਾਰ ਅਜੇ ਪ੍ਰਭਾਵਿਤ ਨਹੀਂ ਕਰ ਰਹੇ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਗੁਰੂ ਦੇ ਵਿਚਾਰਾਂ ਨੂੰ ਇਸ ਨੇ ਵੱਡਾ ਨਹੀਂ ਮੰਨਿਆ, ਮਹਾਨ ਨਹੀਂ ਮੰਨਿਆ। ਗੁਰੂ ਦੇ ਵਿਚਾਰਾਂ ਵਿਚ ਕੀ ਏ ? ਤਿੰਨ ਮੁੱਖ ਗੱਲਾਂ ਨੇ—ਸਤਿ ਦੀ ਵੀਚਾਰ, ਸੰਤੋਖ ਦੀ ਵੀਚਾਰ, ਨਾਮ ਦੀ ਵੀਚਾਰ। ਗੁਰ ਵਾਕ :

**ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥**

*(ਮੁੰਦਾਵਣੀ ਮਹਲਾ ੫, ਪੰਨਾ 1429)*

ਅੰਮ੍ਰਿਤਮਈ ਜਿਹੜਾ ਠਾਕੁਰ ਦਾ ਨਾਮ ਹੈ ਉਹਦੀ ਵੀਚਾਰ ਹੈ, ਸਤਿ ਦੀ ਵੀਚਾਰ ਹੈ ਤੇ ਸੰਤੋਖ ਦੀ ਵੀਚਾਰ ਹੈ। ਤਿੰਨ ਗੱਲਾਂ ਨੇ। ਅੱਗੇ ਮਹਾਰਾਜ ਕਹਿੰਦੇ ਨੇ : "ਜੇ ਕੋ ਖਾਵੈ ਜੇ ਕੋ ਭੁੰਚੈ" ਕੋਈ ਖਾਵੇ, ਕੌਣ ਖਾਵੇਗਾ ? ਜਿਹਨੂੰ ਭੁੱਖ ਲੱਗੀ ਹੈ। ਜੇ ਭੁੱਖ ਨਹੀਂ ਲੱਗੀ ਤਾਂ ਸਤਿ ਦੀ ਵੀਚਾਰ ਕੀ ਮਾਅਨੇ ਰੱਖਦੀ ਹੈ, ਕੁਝ ਵੀ ਨਹੀਂ। ਸੰਤੋਖ ਦੀ ਵੀਚਾਰ ਕੌਣ ਸੁਣਦਾ ਹੈ ? ਫ਼ਜ਼ੂਲ ਹੈ। ਫਿਰ ਇਸੇ ਤਰ੍ਹਾਂ ਨਾਮ ਦੀ ਵੀਚਾਰ ਕੌਣ ਸੁਣਦਾ ਹੈ ?

**ਬਿਖੈ ਨਾਦ ਕਰਨ ਸੁਣਿ ਭੀਨਾ ॥**
**ਹਰਿ ਜਸੁ ਸੁਨਤ ਆਲਸੁ ਮਨਿ ਕੀਨਾ ॥** *(ਸੂਹੀ ਮਹਲਾ ੫, ਪੰਨਾ 738)*

ਹਰੀ ਦਾ ਜੱਸ ਸੁਣਨ ਨੂੰ ਮਨ ਨਹੀਂ ਕਰਦਾ। ਕਾਰਨ ਕੀ ਹੈ ? ਭੁੱਖ ਹੀ ਨਹੀਂ ਹੈ। ਹਰੀ ਦੀ ਵੀਚਾਰ ਸੁਣਨ ਨੂੰ ਮਨ ਨਹੀਂ ਕਰਦਾ। ਕਾਰਨ ! ਭੁੱਖ ਨਹੀਂ ਹੈ। ਜੇ ਭੁੱਖ ਨਹੀਂ ਹੈ ਤਾਂ ਇਤਨੀ ਗੱਲ ਸਪੱਸ਼ਟ ਹੈ ਕਿ ਇਹ ਅੰਦਰੋਂ ਰੋਗੀ ਹੈ। ਭਾਰਤ ਦੇ ਵੈਦ ਦੀ ਪੁਰਾਣੇ ਢੰਗ ਅਨੁਸਾਰ ਇਹ ਕੋਸ਼ਿਸ਼ ਹੁੰਦੀ ਸੀ ਕਿ ਰੋਗੀ ਨੂੰ ਭੁੱਖ ਲੱਗੇ। ਜੇ ਰੋਗੀ ਨੂੰ ਭੁੱਖ ਲੱਗੇਗੀ ਤੇ ਅੰਦਰ ਕੁਝ ਜਾਏਗਾ ਤਾਂ ਹੀ ਕੁਝ ਤਾਕਤ ਬਣੇਗੀ ਅਤੇ ਸਹਿਜੇ ਸਹਿਜੇ ਰੋਗ ਦੀ ਨਵਿਰਤੀ ਹੋਵੇਗੀ। ਐ ਜੋ ਕਥਾ ਕਹਾਣੀਆਂ ਨੇ, ਇਹ ਇਕ ਚੂਰਨ ਵਾਂਗ ਹੈ। ਇਹ ਇਸ ਵਾਸਤੇ ਨੇ ਕਿ ਬੰਦੇ ਨੂੰ ਮਾੜੀ ਮੋਟੀ ਨਾਮ ਜਪਣ ਦੀ ਭੁੱਖ ਲੱਗ ਪਏ। ਗੱਲ ਇੰਨੀ ਹੈ। ਸਤਿਸੰਗ ਵਿਚ ਇਹ ਜਿਹੜਾ ਆਉਣਾ ਹੈ, ਇਹ ਇਸ ਵਾਸਤੇ ਹੈ। ਇਹ ਜਿਹੜੀਆਂ ਵੀਚਾਰਾਂ ਨੇ, ਇਹ ਚੂਰਨ ਵਾਂਗ ਹੈ। ਇਹ ਉਹ ਗੋਲੀਆਂ ਨੇ ਜਿਹਦੇ ਖਾਧਿਆਂ ਬੰਦੇ ਨੂੰ ਨਾਮ ਦੀ ਭੁੱਖ ਲੱਗ ਪਏ। ਨਿੱਤਨੇਮ ਕਰਨ ਦੀ ਭੁੱਖ ਲੱਗ ਜਾਏ :

**ਸਾਚੇ ਨਾਮ ਕੀ ਲਾਗੈ ਭੂਖ ॥**
**ਉਤੁ ਭੂਖੈ ਖਾਇ ਚਲੀਅਹਿ ਦੂਖ ॥** *(ਆਸਾ ਮਹਲਾ ੧, ਪੰਨਾ 9)*

ਇਹਨੂੰ ਸੱਚੇ ਨਾਮ ਦੀ ਭੁੱਖ ਲੱਗ ਜਾਏ। ਦਰਅਸਲ ਨਾਮ ਦੇ ਭੋਜਨ ਨੂੰ ਖਾਂਦਾ ਈ ਕੋਈ ਨਹੀਂ, ਤੇ ਹਰ ਬੰਦਾ ਖਾ ਵੀ ਨਹੀਂ ਸਕਦਾ, ਕਿਉਂਕਿ ਹਰ ਬੰਦੇ ਨੂੰ ਭੁੱਖ ਨਹੀਂ। ਹਰ ਬੰਦੇ ਦੇ ਅੰਦਰ ਇਹ ਤੜਪ ਨਹੀਂ ਹੈ। ਭੋਜਨ ਦੀ ਭੁੱਖ ਆਪਣੇ ਆਪ ਲੱਗ ਜਾਂਦੀ ਹੈ, ਤੇ ਸਾਰਿਆਂ ਨੂੰ ਲੱਗ ਪੈਂਦੀ ਹੈ। ਭਜਨ ਦੀ ਭੁੱਖ ਆਪਣੇ ਆਪ ਨਹੀਂ ਲੱਗਦੀ। ਉਹ ਤਾਂ ਯਤਨ ਨਾਲ ਲੱਗੇਗੀ। ਕੁਝ ਮਿਹਨਤ ਕਰਾਂਗੇ, ਕੁਝ ਸੁਣਾਂਗੇ, ਕਿਤੇ ਭਜਨ ਦੀ ਭੁੱਖ ਲੱਗ ਜਾਏ। ਸਾਹਿਬ ਕਹਿੰਦੇ ਨੇ— "ਜੇ ਕੋ ਖਾਵੈ ਜੇ ਕੋ ਭੁੰਚੈ"—ਭੁੰਚੈ ਦਾ ਅਰਥ ਹੈ ਕੋਈ ਹਜ਼ਮ ਕਰ ਲਵੇ। ਜੇਕਰ ਭਾਰੀ ਗ਼ਿਜ਼ਾ (ਭੋਜਨ) ਹੋਵੇ ਤੇ ਮਿਹਦਾ ਕਮਜ਼ੋਰ ਹੋਵੇ ਤੇ ਬੰਦਾ ਛਕ ਲਵੇ ਤਾਂ ਫਿਰ ਉਲਟੀਆਂ ਹੁੰਦੀਆਂ ਨੇ। ਖਾਧਾ ਹੋਇਆ ਭੋਜਨ ਬਾਹਰ ਨਿਕਲ ਜਾਂਦਾ ਹੈ। ਮੈਂ ਕਈ ਦਫ਼ਾ ਦੇਖਦਾਂ—ਕਈਆਂ ਨੂੰ ਭੋਜਨ ਹਜ਼ਮ ਨਹੀਂ ਹੁੰਦਾ ਤੇ ਕਈਆਂ ਨੂੰ ਭਜਨ ਹਜ਼ਮ ਨਹੀਂ ਹੁੰਦਾ। ਜਿਸ ਬੰਦੇ ਨੂੰ ਭਜਨ ਹਜ਼ਮ ਨਹੀਂ ਹੋਇਆ ਤਾਂ ਉਸ ਦੀ ਪਹਿਚਾਣ ਕੀ ਹੈ ? ਉਹ ਥਾਂ ਪਰ ਥਾਂ ਬਹਿਸ ਮੁਬਾਹਿਸਾ ਕਰੇਗਾ। ਉਲਟੀਆਂ ਕਰੇਗਾ। ਮੈਂ ਦੇਖੇ ਨੇ ਕਈ ਬੰਦੇ ਐਵੇਂ ਨਿਕੰਮੀ ਬਹਿਸ ਕਰੀ ਜਾਣਗੇ। ਫਿਰ ਉਹਨਾਂ ਨੂੰ ਸਾਰਾ ਜਗਤ ਬੁਰਾ ਹੀ ਦਿਖਾਈ ਦੇਣ ਲੱਗ ਪੈਂਦਾ ਹੈ। ਐਹ ਵੀ ਭੈੜਾ, ਐਹ ਵੀ ਭੈੜਾ। ਉਹ ਵੀ ਮਾੜਾ, ਉਹ ਵੀ ਮਾੜਾ। ਕੌਣ ਚੰਗਾ ਹੈ ? ਸਿਰਫ਼ ਮੈਂ ਹੀ ਚੰਗਾ ਹਾਂ। ਬਾਕੀ ਸਾਰੇ ਈ ਮਾੜੇ ਨੇ। ਪਤੈ ਪਾਤਸ਼ਾਹ ਦੀ ਬਾਣੀ ਕੀ ਕਹਿੰਦੀ ਏ!

**ਆਪਸ ਕਉ ਜੋ ਭਲਾ ਕਹਾਵੈ॥**
**ਤਿਸਹਿ ਭਲਾਈ ਨਿਕਟਿ ਨ ਆਵੈ॥**

*(ਗਉੜੀ ਸੁਖਮਨੀ ਮ: ੫, ਪੰਨਾ 278)*

ਨਾਮ ਜਪਣ ਦੇ ਨਾਲ ਜਿਹੜੀ ਪਹਿਲੀ ਬਿਰਤੀ ਬਣਦੀ ਏ, ਉਹ ਇਹ ਹੈ ਕਿ ਸਾਰਾ ਜਗਤ ਚੰਗਾ ਏ, ਸਿਰਫ਼ ਮੈਂ ਈ ਭੈੜਾ ਆਂ।

**ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥**
**ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥**

*(ਸਲੋਕ ਕਬੀਰ ਜੀ, ਪੰਨਾ 1364)*

ਕਬੀਰ ਕਹਿੰਦੇ ਨੇ, ਸਾਰਾ ਜਗਤ ਚੰਗਾ ਏ। ਘੱਟ ਤੋਂ ਘੱਟ ਮੈਥੋਂ ਚੰਗਾ ਏ। ਮੈਂ ਸਾਰਿਆਂ ਤੋਂ ਮਾੜਾ ਹਾਂ। ਨਾਮ ਜਪਣ ਨਾਲ ਇਹ ਬਿਰਤੀ ਬਣਦੀ ਹੈ, ਕਿਉਂਕਿ ਨਾਮ ਜਪਣ ਨਾਲ ਬਿਰਤੀ ਅੰਤਰਮੁਖੀ ਹੋ ਜਾਂਦੀ ਹੈ, ਤੇ ਜਿਉਂ ਹੀ ਅੰਤਰਮੁਖੀ ਹੁੰਦੀ ਹੈ ਤਾਂ ਆਪਣੇ ਅਉਗਣਾਂ ਦਾ ਪਤਾ ਚੱਲ ਜਾਂਦਾ ਹੈ। ਆਪਣੀਆਂ ਕਮਜ਼ੋਰੀਆਂ ਦਾ ਪਤਾ ਚੱਲਦਾ ਹੈ। ਇਸ ਵਾਸਤੇ ਕਿਸੇ ਵੀ ਭਗਤ ਨੇ ਨਹੀਂ ਆਖਿਆ ਕਿ ਜਗਤ ਬੁਰਾ ਹੈ, ਸਗੋਂ ਉਹ ਕਹਿੰਦੇ ਨੇ ਕਿ ਅਸੀਂ ਬੁਰੇ ਹਾਂ। ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਬਾਣੀ ਹੈ:

**ਹਮ ਨਹੀ ਚੰਗੇ ਬੁਰਾ ਨਹੀ ਕੋਇ ॥**
**ਪ੍ਰਣਵਤਿ ਨਾਨਕੁ ਤਾਰੇ ਸੋਇ ॥** *(ਸੂਹੀ ਮਹਲਾ ੧, ਪੰਨਾ 728)*

ਸਾਹਿਬ ਕਹਿੰਦੇ ਨੇ ਕਿ ਅਸੀਂ ਚੰਗੇ ਨਹੀਂ ਹਾਂ, ਪਰ ਕੋਈ ਬੁਰਾ ਵੀ ਨਹੀਂ ਹੈ। ਅਸੀਂ ਕਿਸੇ ਨੂੰ ਬੁਰਾ ਆਖਣ ਦੀ ਹਿੰਮਤ ਨਹੀਂ ਰੱਖਦੇ ਅਤੇ ਅਸੀਂ ਆਪਣੇ ਆਪ ਨੂੰ ਚੰਗਾ ਵੀ ਨਹੀਂ ਕਹਿ ਸਕਦੇ। ਹੁਣ ਦੇਖਿਆ ਹੈ ਕਿ ਕਈ ਬੰਦਿਆਂ ਦੀ ਇਹ ਆਦਤ ਹੈ ਕਿ ਔਹ ਮਾੜਾ ਹੈ, ਔਹ ਮਾੜਾ ਹੈ, ਓਹ ਭੈੜਾ ਹੈ। ਹੁਣ ਇਹੋ ਜਿਹੇ ਨੇ ਥੋੜਾ ਜਿਹਾ ਸਤਿਸੰਗ ਕੀਤਾ ਹੈ ਤੇ ਨਾਲ ਹੀ ਉਲਟੀਆਂ ਕਰੀ ਜਾਂਦਾ ਹੈ। ਚਾਰ ਕਿਤੇ ਅਰਥ ਸਿੱਖ ਲਏ ਨੇ ਜਾਂ ਥੋੜਾ ਜਿਹਾ ਕੀਰਤਨ ਕਰਨਾ ਆ ਗਿਆ ਹੈ, ਕਿਤੇ ਥੋੜਾ ਜਿਹਾ ਨਿੱਤਨੇਮ ਕਰਨ ਲੱਗ ਪਿਆ ਹੈ ਅਤੇ ਕਿਤੇ ਮਾੜਾ ਮੋਟਾ ਅੰਮ੍ਰਿਤ ਵੇਲੇ ਉੱਠਣ ਲੱਗ ਪਿਆ ਹੈ ਤਾਂ ਹੁਣ ਇਹਨੂੰ ਇਹ ਹਜ਼ਮ ਨਹੀਂ ਹੋਇਆ। ਉਲਟੀਆਂ ਕਰਦਾ ਪਿਆ ਹੈ। ਜਣੇ ਖਣੇ ਨਾਲ ਖਹਿੰਦਾ ਪਿਆ ਹੈ। ਲੜਦਾ ਪਿਆ ਹੈ ਤੇ ਮੈਂ ਵੇਖਿਆ ਹੈ ਕਿ ਇੰਨੇ ਉਹ ਬੁਰੇ ਬੰਦੇ ਨਹੀਂ ਲੜਦੇ ਜਿੰਨਾ ਅਸੀਂ ਬੁਰੇ ਕਹਿ ਦਿੰਦੇ ਆਂ। ਨਹੀਂ ਇਹ ਚੰਗੇ ਲੜਦੇ ਨੇ, ਜਿਹਨਾਂ ਨੂੰ ਅਸੀਂ ਚੰਗਾ ਕਹਿੰਨੇ ਆਂ। ਬਈ ਚੰਗੇ ਨੇ, ਬੜਾ ਕੁਝ ਕਰਦੇ ਨੇ ਪਰ ਥਾਂ ਥਾਂ 'ਤੇ ਖਹਿੰਦੇ ਈ ਪਏ ਨੇ। ਅਜਿਹਿਆਂ ਦੀ ਪਛਾਣ ਕੀ ਏ ? ਪਛਾਣ ਇਹੋ ਹੈ ਕਿ ਐਸੇ ਬੰਦੇ ਨੂੰ ਉਹ ਸਾਰੇ ਈ ਬੁਰੇ ਦਿਖਾਈ ਦੇਣਗੇ ਤੇ ਸਿਰਫ਼ ਆਪਣੇ ਆਪ ਨੂੰ ਹੀ ਉਹ ਚੰਗਾ ਸਮਝੇਗਾ। ਗੁਰੂ ਅਰਜਨ ਦੇਵ ਜੀ ਕਹਿੰਦੇ ਨੇ ਕਿ ਇਹ ਤਾਂ ਸਭ ਤੋਂ ਮਾੜੀ ਗੱਲ ਹੈ:

**ਆਪਸ ਕਉ ਜੋ ਭਲਾ ਕਹਾਵੈ ॥**
**ਤਿਸਹਿ ਭਲਾਈ ਨਿਕਟਿ ਨ ਆਵੈ ॥**

ਉਹਦੇ ਨੇੜੇ ਭਲਾਈ ਨਹੀਂ ਆਉਂਦੀ।

ਮੈਂ ਇਕ ਦਿਨ ਸੁਆਮੀ ਦਇਆਨੰਦ ਦੇ ਲਿਖੇ *ਸਤਿਆਰਥ ਪ੍ਰਕਾਸ਼* ਨੂੰ ਪੜ੍ਹ ਰਿਹਾ ਸੀ ਜੋ ਆਰੀਆ ਸਮਾਜੀ ਸੀ। ਸ਼ਾਇਦ ਤੁਹਾਨੂੰ ਪਤਾ ਹੋਵੇ, ਉਹਨੇ ਦੁਨੀਆਂ ਦੇ ਤਮਾਮ ਅਵਤਾਰੀ ਪੁਰਸ਼ਾਂ ਨੂੰ ਨਿੰਦਿਆ ਹੈ। ਇਕ ਨੂੰ ਨਹੀਂ, ਸਗੋਂ ਸਾਰਿਆਂ ਨੂੰ ਭੰਡਿਆ ਹੈ। ਉਹਨੇ ਕ੍ਰਿਸ਼ਨ 'ਤੇ ਬੜੇ ਬੜੇ ਵੱਡੇ ਇਲਜ਼ਾਮ ਲਾਏ। ਫਿਰ ਉਹਨੇ ਰਾਮ 'ਤੇ ਵੀ ਬੜੀ ਤੋਹਮਤ ਲਾਈ। ਉਹਨੇ ਮੁਹੰਮਦ ਸਾਹਿਬ 'ਤੇ ਵੀ ਬੜੇ ਭੱਦੇ ਸ਼ਬਦ ਲਿਖੇ ਨੇ। ਸਾਰੇ ਹਿੰਦੂ ਅਵਤਾਰਾਂ ਨੂੰ ਭੰਡਦਾ ਭੰਡਦਾ, ਨਿੰਦਾ ਕਰਦਾ ਕਰਦਾ ਸੁਆਮੀ ਦਇਆਨੰਦ ਜਦ ਗੁਰੂ ਨਾਨਕ ਦੇਵ ਜੀ ਤੱਕ ਆਇਆ ਤਾਂ ਕਹਿੰਦਾ ਹੈ ਕਿ ਇਹ ਤਾਂ ਇਕ ਅਨਪੜ੍ਹ ਬੰਦਾ ਸੀ। ਇਹਨੂੰ ਤਾਂ ਕੁਝ ਪਤਾ ਹੀ ਨਹੀਂ ਸੀ। ਇਹ ਲਫ਼ਜ਼ ਉਸ ਦੇ ਅਜੇ ਵੀ *ਸਤਿਆਰਥ ਪ੍ਰਕਾਸ਼* ਵਿਚ ਲਿਖੇ ਹੋਏ ਨੇ। ਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਬਾਰੇ ਇਹ

ਕਹਿੰਦਾ ਹੈ ਕਿ ਇਹ ਇਕ ਅਹੰਕਾਰੀ ਪੁਰਸ਼ ਸੀ, ਕਿਉਂਕਿ ਸਾਹਿਬਾਂ ਨੇ ਇਹ ਜੋ ਸੁਖਮਨੀ ਸਾਹਿਬ ਅੰਦਰ ਲਿਖਿਆ ਹੈ ਨਾ ਕਿ :

**ਸਾਧ ਕੀ ਮਹਿਮਾ ਬੇਦ ਨ ਜਾਨਹਿ ॥**
**ਜੇਤਾ ਸੁਨਹਿ ਤੇਤਾ ਬਖਿਆਨਹਿ ॥**

*(ਗਉੜੀ ਸੁਖਮਨੀ ਮ: ੫, ਪੰਨਾ 272)*

ਇਹਨਾਂ ਪੰਕਤੀਆਂ ਤੋਂ ਸੁਆਮੀ ਦਇਆਨੰਦ ਬੜਾ ਚਿੜ ਗਿਆ ਸੀ, ਕਿਉਂਕਿ ਉਹ ਵੇਦ ਨੂੰ ਭਗਵਾਨ ਕਹਿੰਦਾ ਸੀ। ਵੇਦ ਦੀ ਪੂਜਾ ਕਰਦਾ ਸੀ। ਵੇਦਾਂ ਨੂੰ ਹੀ ਸਭ ਕੁਝ ਮੰਨਦਾ ਸੀ, ਤੇ ਸਾਰੇ ਹਿੰਦੋਸਤਾਨੀਆਂ ਨੂੰ ਤਾਕੀਦ ਕਰਦਾ ਸੀ ਕਿ ਵੇਦ ਹੀ ਭਗਵਾਨ ਨੇ। ਗੁਰੂ ਅਰਜਨ ਦੇਵ ਜੀ ਕਹਿੰਦੇ ਨੇ ਕਿ ਜਿਹੜਾ ਸਾਧੂ ਹੈ, ਉਸ ਦੀ ਮਹਿਮਾ ਤਾਂ ਵੇਦ ਵੀ ਨਹੀਂ ਜਾਣਦੇ। ਸਾਧੂ ਬਹੁਤ ਉੱਚਾ ਹੈ। ਸਾਧੂ ਦੀ ਗੱਲ ਮਹਾਨ ਹੈ। ਦਇਆਨੰਦ ਉਥੇ ਲਿਖਦਾ ਹੈ ਕਿ ਇਹੋ ਜਿਹਾ ਸਾਧੂ ਗੁਰੂ ਅਰਜਨ ਆਪ ਹੀ ਹੋਵੇਗਾ, ਜਿਹਦੀ ਮਹਿਮਾ ਵੇਦ ਨਹੀਂ ਜਾਣਦੇ। ਤੇ ਕਹਿੰਦਾ ਹੈ ਕਿ ਇਹ ਉਹਨਾਂ ਨੇ ਇਸ ਵਾਸਤੇ ਲਿਖਿਆ ਹੈ ਕਿਉਂਕਿ ਵੇਦਾਂ ਦੀ ਮਹਿਮਾ ਦਾ ਉਹਨਾਂ ਨੂੰ ਪਤਾ ਈ ਨਹੀਂ ਹੈ। ਇਹ ਦਇਆਨੰਦ ਦੇ ਅਲਫ਼ਾਜ਼ ਨੇ।

ਮੈਂ ਚੰਦ ਕੁ ਇਸ ਤਰ੍ਹਾਂ ਦੇ ਵਿਚਾਰਕਾਂ ਨਾਲ ਗੱਲ ਕੀਤੀ ਕਿ ਇੱਕੋ ਇਹ ਬੰਦਾ ਹੋਇਆ ਹੈ ਜਿਹਨੂੰ ਤੁਸੀਂ ਅਵਤਾਰ ਕਹੀ ਜਾਂਦੇ ਓ। ਇਹਨੂੰ ਰਾਮ ਵੀ ਮਾੜਾ ਦਿੱਸਦਾ ਹੈ, ਕ੍ਰਿਸ਼ਨ ਵੀ ਮਾੜਾ ਦਿੱਸਦਾ ਹੈ, ਮੁਹੰਮਦ ਵੀ ਮਾੜਾ ਦਿੱਸਦਾ ਹੈ। ਗੁਰੂ ਨਾਨਕ ਦੇਵ ਜੀ 'ਤੇ ਵੀ ਚਿੱਕੜ ਉਛਾਲੀ ਜਾਂਦਾ ਹੈ, ਗੁਰੂ ਅਰਜਨ ਦੇਵ ਜੀ 'ਤੇ ਵੀ ਤੋਹਮਤਾਂ ਲਾਈ ਜਾਂਦਾ ਹੈ। ਹਿੰਦੋਸਤਾਨ ਦੇ ਤੀਰਥ ਵੀ ਇਸ ਨੂੰ ਚੰਗੇ ਨਹੀਂ ਲੱਗਦੇ। ਰਿਸ਼ੀ ਮੁਨੀ ਵੀ ਇਹਨੂੰ ਚੰਗੇ ਨਹੀਂ ਲੱਗਦੇ। ਸਾਰੇ ਈ ਭੈੜੇ ਨੇ, ਸਿਰਫ਼ ਇਹੀ ਚੰਗਾ ਹੈ!

## 67. ਐ ਮਨੁੱਖ! ਤੂੰ ਮਨੁੱਖਤਾ ਸਿੱਖ

ਰੂਇ-ਜ਼ਮੀਨ 'ਤੇ ਮਨੁੱਖ ਮਨੁੱਖ ਤੋਂ ਧੋਖਾ ਖਾਂਦਾ ਹੈ। ਮਨੁੱਖ ਜਾਨਵਰ ਤੋਂ ਧੋਖਾ ਨਹੀਂ ਖਾਂਦਾ। ਸੱਪ ਅੰਦਰੋਂ ਬਾਹਰੋਂ ਸੱਪ ਹੈ। ਕੁੱਤਾ ਅੰਦਰੋਂ ਬਾਹਰੋਂ ਕੁੱਤਾ ਹੈ। ਸ਼ੇਰ ਅੰਦਰੋਂ ਬਾਹਰੋਂ ਸ਼ੇਰ ਹੈ। ਗਿੱਦੜ ਅੰਦਰੋਂ ਬਾਹਰੋਂ ਗਿੱਦੜ ਹੈ, ਪਰ ਕਈ ਦਫ਼ਾ ਵੇਖਿਆ ਹੈ ਕਿ ਮਨੁੱਖ ਅੰਦਰੋਂ ਕੁਝ ਹੋਰ ਹੈ, ਬਾਹਰੋਂ ਕੁਝ ਹੋਰ ਹੈ। ਇਸ ਲਈਂ ਭੁਲੇਖਾ ਲੱਗ ਜਾਂਦਾ ਹੈ। ਧੋਖਾ ਲੱਗ ਜਾਂਦਾ ਹੈ। ਪਰ ਆਖ਼ਰ ਮਨੁੱਖ ਨੇ ਮਨੁੱਖੀ ਸਮਾਜ ਵਿਚ ਰਹਿਣਾ ਹੈ, ਇਹ ਇਸ ਦੀ ਮਜਬੂਰੀ ਹੈ। ਰਹਿਣਾ ਤਾਂ ਇਹਨਾਂ ਵਿਚ ਹੀ ਹੈ, ਹੋਰ ਕਿਥੇ ਜਾਵੇ! ਮਨੁੱਖ ਆਖ਼ਰ ਮਨੁੱਖਾਂ ਵਿਚ ਹੀ ਰਹਿ ਸਕਦਾ ਹੈ।

ਹਲਦਵਾਨੀ ਨੈਨੀਤਾਲ ਦੇ ਨੇੜੇ ਇਕ ਛੋਟਾ ਜਿਹਾ ਸ਼ਹਿਰ ਹੈ। ਸਹਸਕ੍ਰਿਤੀ ਸਲੋਕਾਂ ਦੀ ਮੈਂ ਉਥੇ ਕਥਾ ਕਰ ਰਿਹਾ ਸੀ ਤੇ ਸਲੋਕਾਂ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਐਸਾ ਦੱਸਿਆ ਹੈ ਕਿ ਇਹ ਜਿਹੜਾ ਮਨੁੱਖ ਹੈ, ਇਹ ਅਨੇਕਾਂ ਜਾਨਵਰਾਂ ਦਾ ਮਜਮੂਆ ਹੈ। ਬਈ ਬਹੁਤ ਸਾਰੇ ਜਾਨਵਰ ਇਕੱਠੇ ਕਰੀਏ ਤਾਂ ਇਕ ਬੰਦਾ ਬਣਦਾ ਹੈ। ਇਸ ਤਰ੍ਹਾਂ ਦੇ ਸਲੋਕ ਨੇ। ਇਕ ਸੱਜਣ ਨੂੰ ਇਹ ਵਿਚਾਰ ਬਹੁਤ ਚੰਗੀ ਲੱਗੀ ਤੇ ਉਹ ਮੇਰੇ ਕੋਲ ਆਇਆ। ਕਹਿੰਦਾ ਹੈ—ਗਿਆਨੀ ਜੀ! ਅੱਜ ਮੇਰਾ ਮਨ ਬੜਾ ਖ਼ੁਸ਼ ਹੋਇਆ ਹੈ। ਰੱਬ ਦੀ ਨੇਤ ਉਹਦਾ ਛੋਟਾ ਭਰਾ ਵੀ ਮੇਰੇ ਕੋਲ ਬੈਠਾ ਸੀ। ਆਖਣ ਲੱਗਾ ਕਿ ਹੁਣ ਮੈਂ ਪੱਕਾ ਪ੍ਰਣ ਕਰ ਲਿਆ ਹੈ ਤੇ ਅਕੀਦਾ ਤਾਂ ਮੇਰਾ ਪਹਿਲਾਂ ਹੀ ਸੀ ਕਿ ਬੰਦੇ 'ਤੇ ਭਰੋਸਾ ਨਹੀਂ ਕਰਨਾ, ਕਿਉਂਕਿ ਬੰਦਾ ਅਨੇਕਾਂ ਜਾਨਵਰਾਂ ਦਾ ਮਜਮੂਆ ਹੈ, ਭਰੋਸਾ ਕਰਨਾ ਈ ਨਹੀਂ। ਮੇਰਾ ਬੰਦੇ 'ਤੇ ਕੋਈ ਭਰੋਸਾ ਈ ਨਹੀਂ। ਆਖਣ ਲੱਗਾ ਕਿ ਮੈਨੂੰ ਘਰ ਦਾ ਕੁੱਤਾ ਈ ਚੰਗਾ ਲੱਗਦਾ ਹੈ। ਸਾਰੀ ਰਾਤ ਪਹਿਰਾ ਦਿੰਦਾ ਹੈ। ਜਿਹੜੀ ਚੀਜ਼ ਇਸ ਨੂੰ ਖਾਣ ਨੂੰ ਦਿਆਂ, ਉਹੀ ਖਾਂਦਾ ਹੈ, ਦੂਸਰੀ ਚੀਜ਼ ਨੂੰ ਮੂੰਹ ਨਹੀਂ ਮਾਰਦਾ। ਦਿਨ ਭਰ ਦਾ ਥੱਕਾ ਹੋਇਆ ਜਦ ਮੈਂ ਘਰ ਜਾਨਾਂ ਤਾਂ ਇਹ ਮੇਰੇ ਪੈਰੀਂ ਪੈਂਦਾ ਹੈ। ਮੇਰੀ ਪਰਿਕਰਮਾਂ ਕਰਦਾ ਹੈ। ਮੇਰੇ ਨਾਲ ਪਿਆਰ ਕਰਦਾ ਹੈ। ਕਦੀ ਇਸ ਨੇ ਮੈਨੂੰ ਧੋਖਾ ਨਹੀਂ ਦਿੱਤਾ। ਸਾਰੀ ਰਾਤ ਜਾਗ ਕੇ ਪਹਿਰਾ ਦਿੰਦਾ ਹੈ। ਮੈਨੂੰ ਬੰਦੇ ਨਹੀਂ ਚੰਗੇ ਲੱਗਦੇ, ਐਹ ਕੁੱਤਾ ਚੰਗਾ ਲੱਗਦਾ ਹੈ। ਫਿਰ ਮੈਂ ਇੰਨਾ ਵੀ ਅੰਦਾਜ਼ਾ ਲਗਾ ਲਿਆ ਕਿ ਉਹ ਭਰਾ ਦੀ ਤਰਫ਼ ਇਸ਼ਾਰਾ ਕਰ ਕੇ ਕਹਿ ਰਿਹਾ ਸੀ। ਤੇ ਬਾਅਦ ਵਿਚ ਮੈਨੂੰ ਪਤਾ ਚੱਲਿਆ ਕਿ ਉਸ ਦਾ ਆਪਣੇ ਭਰਾ ਨਾਲ ਕੁਝ ਝਗੜਾ ਵੀ ਹੈ। ਆਪਸ ਵਿਚ ਬੋਲ-ਚਾਲ ਵੀ ਕੋਈ ਨਹੀਂ। ਗਾਹੇ ਬਗਾਹੇ ਜਦ ਦੂਜੇ ਤੀਜੇ ਦਿਨ ਮੇਰੇ ਕੋਲ ਜਦ ਆਵੇ ਤਾਂ ਫਿਰ ਇਹੀ ਗੱਲ ਛੇੜ ਬੈਠੇ, ਬਈ ਕੁੱਤਿਆਂ 'ਤੇ ਭਰੋਸਾ ਹੈ, ਬੰਦਿਆਂ 'ਤੇ ਨਹੀਂ। ਬੱਸ! ਕੁੱਤੇ ਈ ਮੇਰੇ ਦੋਸਤ ਨੇ। ਬੰਦਿਆਂ ਨਾਲ ਮੇਲ-ਜੋਲ ਖ਼ਤਮ। ਮਨੁੱਖ 'ਤੇ ਵਿਸ਼ਵਾਸ ਨਹੀਂ ਕਰਨਾ। ਖ਼ਾਸ ਕਰਕੇ ਇਹ ਗੱਲ ਜ਼ੋਰ ਦੇ ਕੇ ਉਦੋਂ ਕਹਿੰਦਾ ਸੀ ਜਦ ਉਸ ਦਾ ਛੋਟਾ ਭਰਾ ਕੋਲ ਹੋਵੇ।

ਗ਼ਾਲਬਨ ਕੋਈ ਪੰਦਰਾਂ ਕੁ ਦਿਨਾਂ ਬਾਅਦ ਮੈਨੂੰ ਕਹਿਣ ਲੱਗਾ ਕਿ ਗਿਆਨੀ ਜੀ! ਮੇਰੇ ਮੁੰਡੇ ਦੀ ਬਰਾਤ ਰੁਦਰਪੁਰ ਜਾਣੀ ਐ ਤੇ ਤੁਸੀਂ ਵੀ ਨਾਲ ਚੱਲੋ। ਮੇਰੀ ਸ਼ਰਧਾ ਹੈ, ਬੜੀ ਜੋਦੜੀ ਜਿਹੀ ਕਰਨ ਲੱਗਾ। ਆਖਣ ਲੱਗਾ ਕਿ ਵਿਆਹ ਹੈ ਤੇ ਤੁਸੀਂ ਨਾਲ ਚੱਲੋ। ਮੈਂ ਕਿਹਾ ਕਿ ਮੈਂ ਕਿਉਂ ਨਾਲ ਚੱਲਾਂ? ਕੁੱਤਿਆਂ ਦੀ ਬਰਾਤ ਲੈ ਕੇ ਜਾਹ। ਇਕ ਦੋ ਕੁੱਤੇ ਤੇਰੇ ਕੋਲ ਨੇ, ਦਸ ਵੀਹ ਮੈਂ ਇਕੱਠੇ ਕਰ ਲਿਆਉਨਾਂ, ਕਿਉਂਕਿ ਤੈਨੂੰ ਭਰੋਸਾ ਈ ਕੁੱਤਿਆਂ 'ਤੇ ਹੈ। ਬੰਦੇ 'ਤੇ ਭਰੋਸਾ ਈ ਨਹੀਂ। ਮਨੁੱਖ 'ਤੇ ਭਰੋਸਾ ਈ ਨਹੀਂ।

ਆਖ਼ਰ ਮਨੁੱਖ ਹੋ ਕੇ ਮਨੁੱਖੀ ਸਮਾਜ ਅੰਦਰ ਰਹਿਣਾ ਪੈਂਦਾ ਹੈ। ਬੰਦੇ 'ਤੇ ਭਰੋਸਾ ਕਰਨਾ ਪੈਂਦਾ ਹੈ। ਮੈਂ ਕਿਹਾ ਕਿ ਅੱਜ ਤੈਨੂੰ ਬੰਦਿਆਂ ਦੀ ਕਿਸ ਤਰ੍ਹਾਂ ਲੋੜ ਪੈ ਗਈ ? ਪੰਦਰਾਂ ਦਿਨ ਹੋ ਗਏ ਮੈਨੂੰ ਤੇਰੇ ਕੋਲੋਂ ਇਹ ਸੁਣਦਿਆਂ, ਬਈ ਮੇਰਾ ਮਨੁੱਖ 'ਤੇ ਭਰੋਸਾ ਈ ਨਹੀਂ। ਮੈਂ ਤਾਂ ਇਥੋਂ ਤੱਕ ਸੋਚਿਆ ਹੈ ਕਿ ਜਦ ਤੇਰੀ ਅਰਥੀ ਨਿਕਲੇ ਤਾਂ ਕੁੱਤੇ ਤੇਰੇ ਅੱਗੇ ਪਿੱਛੇ ਹੋਵਣ। ਬੰਦਿਆਂ ਦੀ ਤੈਨੂੰ ਕੀ ਲੋੜ ਐ ? ਬਹੁਤ ਔਖਾ ਹੋ ਗਿਆ ਤੇ ਕਹਿਣ ਲੱਗਾ ਕਿ ਬਹੁਤ ਕੌੜਾ ਬੋਲਦੇ ਓ! ਮੈਂ ਕਿਹਾ ਕਿ ਪੰਦਰਾਂ ਦਿਨਾਂ ਤੋਂ ਤੂੰ ਬੋਲਦਾ ਸੀ ਤੇ ਇਕ ਦਿਨ ਮੈਂ ਬੋਲ ਲਿਆ ਤਾਂ ਕੀ ਹਰਜ ਹੋ ਗਿਆ।

ਦਰਅਸਲ ਮਨੁੱਖ ਨੇ ਮਨੁੱਖੀ ਸਮਾਜ ਵਿਚ ਰਹਿਣਾ ਹੈ ਤੇ ਇਹ ਠੀਕ ਹੈ ਕਿ ਮਨੁੱਖ, ਮਨੁੱਖ ਕੋਲੋਂ ਹੀ ਧੋਖਾ ਖਾਂਦਾ ਹੈ। ਕਾਰਨ ਕੀ ਹੈ ? ਕਾਰਨ ਇਹੋ ਹੈ ਕਿ ਮਨੁੱਖ ਆਪਣਾ ਪ੍ਰਗਟ ਚਿੱਤਰ ਕੋਈ ਹੋਰ ਬਣਾ ਸਕਦਾ ਹੈ ਤੇ ਗੁਪਤ ਚਿੱਤਰ ਕੋਈ ਹੋਰ ਬਣਾ ਸਕਦਾ ਹੈ। ਇਹ ਜੇਕਰ ਅੰਦਰੋਂ ਬਦਮਾਸ਼ ਹੋਵੇ ਤਾਂ ਬਾਹਰੋਂ ਸ਼ਰੀਫ਼ ਵੀ ਦਿੱਸ ਸਕਦਾ ਹੈ। ਇਹ ਅੰਦਰੋਂ ਜੇ ਜ਼ਾਲਮ ਹੋਵੇ ਤਾਂ ਬਾਹਰੋਂ ਸ਼ਰੀਫ਼ ਵੀ ਦਿੱਸ ਸਕਦਾ ਹੈ। ਇਹ ਅੰਦਰੋਂ ਠੱਗ ਹੋਵੇ ਤਾਂ ਵੀ ਬਾਹਰੋਂ ਈਮਾਨਦਾਰ ਪ੍ਰਤੀਤ ਹੋ ਸਕਦਾ ਹੈ, ਪਰ ਜਾਨਵਰ ਅੰਦਰੋਂ ਬਾਹਰੋਂ ਇਕ ਨੇ।

## 68. ਅਸਥਾਨਾਂ ਦੀ ਮਹਾਨਤਾ

ਭਗਤ ਨਾਮਦੇਵ ਜੀ ਇਕ ਸ਼ਬਦ ਵਿਚ ਕਹਿੰਦੇ ਨੇ ਕਿ ਹੁਣ ਮੇਰੀਆਂ ਮੋਟੀਆਂ ਨਾੜਾਂ ਵਿਚ ਖ਼ੂਨ ਨਹੀਂ, ਅੰਮ੍ਰਿਤ ਗਰਦਿਸ਼ ਕਰ ਰਿਹਾ ਹੈ :

**ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ ॥**

*(ਧਨਾਸਰੀ ਭਗਤ ਨਾਮਦੇਵ ਜੀ, ਪੰਨਾ 693)*

ਖ਼ੂਨ ਪਾਵਨ ਹੋ ਗਿਆ ਹੈ, ਮਾਨੋ ਅੰਮ੍ਰਿਤ ਬਣ ਗਿਆ ਹੈ। ਇਹੋ ਜਿਹਿਆਂ ਦਾ ਖ਼ੂਨ ਜੇਕਰ ਡੁੱਲ੍ਹ ਜਾਵੇ ਤਾਂ ਉਥੇ ਤੀਰਥ ਬਣ ਜਾਂਦਾ ਹੈ। ਉਂਜ ਹਜ਼ਾਰਾਂ ਆਮ ਮਨੁੱਖਾਂ ਦਾ ਖ਼ੂਨ ਡੁੱਲ੍ਹਦਾ ਏ, ਕਿਤੇ ਤੀਰਥ ਥੋੜ੍ਹਾ ਬਣਦਾ ਹੈ! ਪਰ ਧੰਨ ਗੁਰੂ ਤੇਗ਼ ਬਹਾਦਰ ਜੀ ਦਾ ਖ਼ੂਨ ਚਾਂਦਨੀ ਚੌਂਕ (ਦਿੱਲੀ) ਵਿਚ ਡੁੱਲ੍ਹਿਆ ਹੈ ਤਾਂ ਤੀਰਥ ਬਣ ਗਿਆ ਹੈ। ਚੌਵੀ ਘੰਟੇ ਉਥੇ ਰੌਣਕ ਬਣੀ ਰਹਿੰਦੀ ਹੈ। ਸਾਰਾ ਦਿਨ ਉਥੇ ਆਵਾਜਾਈ ਬਣੀ ਰਹਿੰਦੀ ਹੈ। ਮੇਰੀ ਜ਼ਿੰਦਗੀ ਦਾ ਤਜਰਬਾ ਹੈ, ਉਥੇ ਬੈਠ ਕੇ ਕੀਰਤਨ ਜਾਂ ਕਥਾ ਸੁਣਨ ਦਾ ਜੋ ਅਨੰਦ ਆਉਂਦਾ ਹੈ, ਹੋਰ ਆਮ ਥਾਂਵਾਂ 'ਤੇ ਨਹੀਂ। ਇਹ ਮੇਰੀ ਜ਼ਿੰਦਗੀ ਦਾ ਤਜਰਬਾ ਹੈ। ਹੋਰ ਕਈਆਂ ਸਰੋਤਿਆਂ ਤੋਂ ਵੀ ਮੈਂ ਇਹ ਗੱਲ ਸ੍ਰਵਣ ਕੀਤੀ ਹੈ। ਇਹਨੂੰ ਸਾਡੇ ਦੇਸ਼ ਦੇ ਪੁਰਾਣੇ ਰਿਸ਼ੀ ਮੁਨੀ ਕਹਿੰਦੇ ਨੇ, ਅਸਥਾਨ ਭੇਦ ਹੈ, ਜਗ੍ਹਾ ਦਾ ਅਸਰ ਹੈ।

ਬਾਕਾਇਦਾ ਵਿਸ਼ੇਸ਼ ਜਗ੍ਹਾ ਦਾ ਅਸਰ ਹੁੰਦਾ ਹੈ। ਇਸ ਵਾਸਤੇ ਅਨੇਕਾਂ ਦਾ ਅਨੁਭਵ ਹੈ ਕਿ ਜੋ ਸ੍ਰੀ ਦਰਬਾਰ ਸਾਹਿਬ ਵਿਖੇ ਬੈਠ ਕੇ ਕੀਰਤਨ ਦਾ ਅਨੰਦ ਆਉਂਦਾ ਹੈ, ਆਸਾ ਦੀ ਵਾਰ ਦਾ ਕੀਰਤਨ ਸੁਣ ਕੇ ਹੋਰ ਕਿਸੇ ਪਾਸੇ ਨਹੀਂ ਆਉਂਦਾ। ਹਾਲਾਂਕਿ ਬਾਣੀ ਤਾਂ ਉਹੀ ਹੈ। ਕਈ ਦਫ਼ਾ ਰਾਗੀ ਵੀ ਉਹੀ ਹੁੰਦੇ ਨੇ। ਮੈਂ ਕੋਈ ਵਿਤਕਰੇ ਵਾਲੀ ਗੱਲ ਨਹੀਂ ਕਰਦਾ। ਜਿਥੇ ਚੌਵੀ ਘੰਟੇ ਕੀਰਤਨ ਹੀ ਹੁੰਦਾ ਰਹੇ ਤੇ ਦੂਜੀ ਗੱਲ ਕਰਨ ਦੀ ਕੋਈ ਇਜਾਜ਼ਤ ਨਹੀਂ ਤਾਂ ਉਥੋਂ ਦੀਆਂ ਲਹਿਰਾਂ ਇੰਨੀਆਂ ਪਵਿੱਤਰ ਹੋਵਣਗੀਆਂ ਕਿ ਬੰਦਾ ਥੋੜਾ ਜਿਹਾ ਵੀ ਅਭਿਆਸੀ ਹੋਵੇ ਤਾਂ ਇਕਾਗਰਤਾ ਬਣ ਜਾਵੇਗੀ। ਤੇ ਜਿਥੇ ਬਹੁਤ ਮਾੜੀਆਂ ਲਹਿਰਾਂ ਚੱਲ ਰਹੀਆਂ ਹੋਵਣਗੀਆਂ ਜਿਵੇਂ ਇਥੇ ਬੈਠ ਕੇ ਮੈਂ ਨਾਵਲ ਵੀ ਪੜ੍ਹਾਂ ਜਾਂ ਵਿਅਰਥ ਬੋਲੀ ਜਾਵਾਂ ਤਾਂ ਇਥੋਂ ਦੀ ਵਾਇਬ੍ਰੇਸ਼ਨ ਖ਼ਰਾਬ ਹੋ ਜਾਵੇਗੀ। ਇਥੋਂ ਦੀਆਂ ਲਹਿਰਾਂ ਹੋਰ ਦੀਆਂ ਹੋਰ ਹੋ ਜਾਣਗੀਆਂ। ਇਥੇ ਨਾਮ ਜਪਣਾ ਔਖਾ ਹੋ ਜਾਵੇਗਾ। ਇਹ ਸਪੱਸ਼ਟ ਹੈ। ਭਾਵੇਂ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ ਪਰ ਜੁੜਨਾ ਤਾਂ ਸਿੱਖਾਂ ਨੇ ਹੈ। ਜੁੜਨ ਦਾ ਮਾਹੌਲ ਸਿੱਖਾਂ ਨੇ ਬਣਾਉਣਾ ਹੈ। ਮਾਹੌਲ ਬਣੇਗਾ ਬਾਣੀ ਦਾ ਪ੍ਰੇਮ ਨਾਲ ਪਾਠ ਕਰਨ ਨਾਲ। ਬਾਣੀ ਦੇ ਜਾਪ ਨਾਲ। ਜੇ ਇਹਦੀ ਥਾਂ 'ਤੇ ਕੁਝ ਹੋਰ ਦਾ ਹੋਰ ਹੀ ਹੋਵਣ ਲੱਗ ਪਏ ਤਾਂ ਉਹ ਫਿਰ ਸਤਿਸੰਗ ਨਹੀਂ। ਫਿਰ ਉਥੋਂ ਦਾ ਮਾਹੌਲ ਐਸਾ ਬਣ ਜਾਵੇਗਾ ਕਿ ਮਨ ਨਹੀਂ ਟਿਕੇਗਾ। ਹਜ਼ਾਰਾਂ ਅਭਿਆਸੀਆਂ ਦਾ ਇਹ ਅਨੁਭਵ ਹੈ ਕਿ ਅੰਮ੍ਰਿਤ ਵੇਲੇ ਗੁਰਦੁਆਰਾ ਸੀਸ ਗੰਜ (ਦਿੱਲੀ) ਵਿਖੇ ਜੋ ਅਨੰਦ ਆਉਂਦਾ ਹੈ, ਹੋਰ ਕਿਤੇ ਨਹੀਂ। ਹਰ ਕਾਲੋਨੀ ਵਿਚ ਗੁਰਦੁਆਰਾ ਹੈ, ਪਰ ਮੈਂ ਅੰਮ੍ਰਿਤ ਵੇਲੇ ਦੇਖਿਆ ਹੈ ਕਿ ਲੋਕੀਂ ਸੀਸਗੰਜ ਵੱਲ ਨੂੰ ਦਸ ਦਸ ਮੀਲ ਤੋਂ ਭੱਜੇ ਆ ਰਹੇ ਨੇ। ਕੋਈ ਬੰਗਲਾ ਸਾਹਿਬ ਵੱਲ ਭੱਜਿਆ ਜਾਂਦਾ ਹੈ। ਉਹਨਾਂ ਦੀ ਆਪਣੀ ਕਾਲੋਨੀ ਵਿਚ ਬੜੇ ਸੋਹਣੇ ਸੋਹਣੇ ਗੁਰਦੁਆਰੇ ਨੇ। ਕਹਿੰਦੇ ਨੇ ਇਥੇ ਜ਼ਿਆਦਾ ਅਨੰਦ ਤੇ ਰਸ ਆਉਂਦਾ ਹੈ। ਪਹਿਲੇ ਤਾਂ ਮੈਂ ਸਮਝਦਾ ਸਾਂ ਕਿ ਇਹ ਉਪਰਲੀ ਮਮਤਾ ਹੀ ਹੈ। ਪੁਰਾਣੀ ਆਦਤ ਬਣੀ ਹੋਵੇਗੀ ਪਰ ਮੇਰਾ ਵੀ ਨਿੱਜੀ ਅਨੁਭਵ ਹੈ ਕਿ ਕਿਸੇ ਕਿਸੇ ਥਾਂ 'ਤੇ ਕਥਾ ਕਰਨੀ ਪੈਂਦੀ ਹੈ ਤੇ ਕਿਤੇ ਕਿਤੇ ਕਥਾ ਹੋ ਜਾਂਦੀ ਹੈ। ਜਿਥੇ ਕਥਾ ਕਰਨੀ ਪੈਂਦੀ ਹੈ, ਜਾਪਦਾ ਹੈ ਐਵੇਂ ਖਪੀ ਗਏ ਹਾਂ। ਸਰੀਰ ਥੱਕ ਜਾਂਦਾ ਹੈ। ਜਿਥੇ ਕਥਾ ਹੋ ਜਾਂਦੀ ਹੈ, ਉਥੇ ਕੋਈ ਰਸ ਮਿਲਦਾ ਹੈ। ਥਕੇਵਾਂ ਵੀ ਨਹੀਂ ਹੁੰਦਾ, ਉਲਟਾ ਥਕੇਵਾਂ ਲਹਿ ਜਾਂਦਾ ਹੈ। ਜਿਥੇ ਕਥਾ ਹੋ ਜਾਵੇ ਤਾਂ ਸੋਚਣਾ ਪੈਂਦਾ ਹੈ ਕਿ ਇਥੇ ਜਗ੍ਹਾ ਦਾ ਵੀ ਅਸਰ ਹੈ। ਅਸਥਾਨ ਭੇਦ ਹੁੰਦਾ ਹੈ।

ਮੰਜੀ ਸਾਹਿਬ (ਅੰਮ੍ਰਿਤਸਰ) ਵਿਖੇ ਅਸਥਾਨ ਭੇਦ ਜਗ੍ਹਾ ਦਾ ਅਸਰ ਹੈ। ਉਥੋਂ ਦਾ ਮਾਹੌਲ ਐਸਾ ਹੈ ਕਿ ਤੁਸੀਂ ਰਾਤ ਦੇ ਦੋ ਵਜੇ ਵੀ ਚਲੇ ਜਾਓ ਤਾਂ ਦਰਬਾਰ

ਸਾਹਿਬ ਦੀਆਂ ਪਰਿਕਰਮਾਂ ਵਿਚ ਕੋਈ ਨਾ ਕੋਈ ਬਾਣੀ ਦਾ ਗੁਟਕਾ ਲੈ ਕੇ ਬੈਠਾ ਹੋਵੇਗਾ। ਕੋਈ ਨਾ ਕੋਈ ਮਾਲਾ ਲੈ ਕੇ ਬੈਠਾ ਹੋਵੇਗਾ ਤੇ ਵਾਹਿਗੁਰੂ ਦੀ ਧੁਨ ਉਚਾਰਦਾ ਹੋਵੇਗਾ। ਕੋਈ ਨਾ ਕੋਈ ਆਪਣੀ ਸੁਰਤ ਸ਼ਬਦ ਨਾਲ ਜੋੜਨ ਦੀ ਕੋਸ਼ਿਸ਼ ਕਰਦਾ ਹੋਵੇਗਾ। ਚੌਵੀ ਘੰਟੇ ਕੋਈ ਨਾ ਕੋਈ ਅਭਿਆਸੀ ਕਿਤੇ ਨਾ ਕਿਤੇ ਬੈਠੇ ਹੁੰਦੇ ਨੇ। ਫਿਰ ਕੁਦਰਤੀ ਗੱਲ ਹੈ ਕਿ ਮਾਹੌਲ ਪਵਿੱਤਰ ਹੋਵੇਗਾ। ਲਹਿਰਾਂ ਪਵਿੱਤਰ ਹੋਵਣਗੀਆਂ। ਉਥੇ ਥੋੜ੍ਹਾ ਜਿਹਾ ਅਭਿਆਸੀ ਤੇ ਥੋੜ੍ਹੀ ਜਿਹੀ ਵੀ ਤੜਪ ਰੱਖਣ ਵਾਲਾ ਬੰਦਾ ਜਾਵੇਗਾ ਤਾਂ ਛੇਤੀ ਜੁੜੇਗਾ। ਇਸ ਕਰਕੇ ਕਿਸੇ ਸਤਿਸੰਗ ਦੇ ਅਸਥਾਨ 'ਤੇ ਕੋਈ ਦੁਨਿਆਵੀ ਗੱਲ ਚਲਾਉਣੀ ਮਹਾਂ ਪਾਪ ਮੰਨ ਲਿਆ ਗਿਆ ਹੈ ਜਾਂ ਕੋਈ ਹੋਰ ਕਿਰਿਆ ਕਰਨੀ। ਗੁਰਵਾਕ :

**ਸਤਸੰਗਤਿ ਕੈਸੀ ਜਾਣੀਐ ॥**
**ਜਿਥੈ ਏਕੋ ਨਾਮੁ ਵਖਾਣੀਐ ॥** *(ਸਿਰੀਰਾਗੁ ਮਹਲਾ ੧, ਪੰਨਾ 72)*

ਸਿਰਫ਼ ਜਿਥੇ ਇਕ ਪਰਮਾਤਮਾ ਦੇ ਨਾਮ ਦੀ ਗੱਲ ਹੋਵੇ, ਉਥੇ ਸਤਿਸੰਗ ਹੈ। ਭਗਤ ਨਾਮਦੇਵ ਜੀ ਕਹਿੰਦੇ ਨੇ ਕਿ ਮੇਰੇ ਸਰੀਰ ਦੇ ਅੰਦਰ ਚੱਲਦਾ ਹੋਇਆ ਖ਼ੂਨ ਅੰਮ੍ਰਿਤ ਬਣ ਗਿਆ ਹੈ, ਪਾਵਨ ਹੋ ਗਿਆ ਹੈ।

ਇਸੇ ਕਰਕੇ ਮੈਂ ਵੇਖਦਾ ਹਾਂ ਕਿ ਚਾਂਦਨੀ ਚੌਂਕ ਦਾ ਗੁਰਦੁਆਰਾ ਸੀਸ ਗੰਜ ਹੈ, ਇਥੇ ਨੌਵੇਂ ਪਾਤਸ਼ਾਹ ਨੇ ਮਜ਼ਲੂਮਾਂ ਲਈ ਖ਼ੂਨ ਡੋਲ੍ਹਿਆ ਹੈ। ਇਹ ਅਸਥਾਨ ਤੀਰਥ ਬਣ ਗਿਆ ਹੈ। ਖ਼ੂਨ ਡੁੱਲ੍ਹਿਆ ਹੈ ਸਰਹੰਦ ਅੰਦਰ ਮਾਸੂਮ ਪਵਿੱਤਰ ਆਤਮਾਵਾਂ ਦਾ ਤਾਂ ਉਹ ਅਸਥਾਨ ਤੀਰਥ ਬਣ ਗਿਆ ਹੈ। ਹੋਰ ਬਥੇਰੀਆਂ ਥਾਵਾਂ 'ਤੇ ਕਤਲ ਹੁੰਦੇ ਨੇ। ਕੋਈ ਤੀਰਥ ਤਾਂ ਨਹੀਂ ਬਣਦਾ। ਪਰ ਇਸ ਖ਼ੂਨ ਵਿਚ ਕੋਈ ਕਸ਼ਿਸ਼ ਹੈ, ਕੋਈ ਵਿਸ਼ੇਸ਼ ਗੱਲ ਹੈ। ਫਿਰ ਜਿਸ ਰੇਤ ਦੇ ਜ਼ੱਰਿਆਂ ਉੱਤੇ ਡੁੱਲ੍ਹਿਆ ਹੈ, ਉਹਨੂੰ ਤੀਰਥ ਬਣਾ ਗਿਆ ਤੇ ਉਥੇ ਹਮੇਸ਼ਾ ਪਵਿੱਤਰਤਾ ਬਣੀ ਹੋਈ ਹੈ।

ਇਸ ਸਚਾਈ ਨੂੰ ਵੇਖਣਾ ਭਾਵਨਾ ਨਾਲ ਹੈ, ਵਿਗਿਆਨਕ ਢੰਗ ਨਾਲ ਨਹੀਂ। ਕਿਉਂਕਿ ਵਿਗਿਆਨ ਨੇ ਤਾਂ ਅਜੇ ਤੱਕ ਪਰਮਾਤਮਾ ਨੂੰ ਮੰਨਿਆ ਨਹੀਂ, ਧਰਮ ਨੇ ਮੰਨਿਆ ਹੈ। ਸਾਇੰਸ ਨੇ ਨਹੀਂ ਮੰਨਿਆ। ਇਸ ਕਰਕੇ ਧਰਮ ਦੀ ਗੱਲ ਦੀ ਤਸਦੀਕ ਤੁਸੀਂ ਸਾਇੰਸ ਦੀ ਕਸਵੱਟੀ 'ਤੇ ਨਾ ਕਰਿਆ ਕਰੋ। ਇੰਨੀ ਮੈਂ ਅਰਜ਼ ਕਰਾਂ—ਵਿਗਿਆਨ ਹੋਰ ਚੀਜ਼ ਹੈ, ਗਿਆਨ ਹੋਰ ਚੀਜ਼ ਹੈ। ਧਰਮ ਹੋਰ ਚੀਜ਼ ਹੈ, ਸਾਇੰਸ ਹੋਰ ਚੀਜ਼ ਹੈ। ਕਿਉਂਕਿ ਅਕਸਰ ਲੋਕੀਂ ਪੁੱਛਣ ਲੱਗ ਪੈਂਦੇ ਨੇ ਕਿ ਇਹ ਗੱਲ ਸਾਇੰਸ 'ਤੇ ਪੂਰੀ ਨਹੀਂ ਉਤਰਦੀ। ਤੇ ਦੱਸੋ ਮਹਾਂਪੁਰਸ਼ਾਂ ਨੇ ਕਦੋਂ ਆਖਿਆ ਹੈ ਕਿ ਇਹ ਗੱਲ ਸਾਇੰਸ 'ਤੇ ਪੂਰੀ ਉਤਰੇਗੀ! ਇਹ ਚੇਤਨਾ ਦੀ ਖੋਜ ਹੈ, ਆਤਮਾ ਦੀ ਖੋਜ ਹੈ। ਪਰਮਾਤਮਾ ਦੀ ਖੋਜ ਹੈ। ਅਜੇ ਪਰਮਾਤਮਾ

ਸਾਇੰਸਦਾਨ ਦੀ ਪਕੜ ਵਿਚ ਨਹੀਂ ਆਇਆ। ਉਹਦੀ ਅੱਖ ਵਿਚ ਨਹੀਂ ਆਇਆ। ਭਗਤ ਦੀ ਅੱਖ ਵਿਚ ਜ਼ਰੂਰ ਆਇਆ ਹੈ:

**ਦੁਇ ਦੁਇ ਲੋਚਨ ਪੇਖਾ॥**
**ਹਉ ਹਰਿ ਬਿਨੁ ਅਉਰੁ ਨ ਦੇਖਾ॥** *(ਸੋਰਠਿ ਕਬੀਰ ਜੀ, ਪੰਨਾ 655)*

**ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ॥**
*(ਦੇਵਗੰਧਾਰੀ ਮਹਲਾ ੫, ਪੰਨਾ 534)*

ਵਿਗਿਆਨਕ ਨੂੰ ਦੂਰ ਦਰਾਜ਼ ਗ੍ਰਹਿ ਨਛੱਤਰ ਦਿੱਸੇ ਨੇ ਤੇ ਦੂਰ ਦਰਾਜ਼ ਨਛੱਤਰਾਂ ਦੀ ਉਸ ਨੇ ਪੜਚੋਲ ਵੀ ਕਰ ਲਈ ਹੈ। ਬੜੇ ਵਾਰੀ ਜ਼ੱਰਿਆਂ ਦੀ ਵੀ ਉਸ ਨੇ ਖੋਜ ਕੀਤੀ ਹੈ, ਪਰ ਉਸ ਦੀ ਅੱਖ ਅਜੇ ਗੋਬਿੰਦ ਤੱਕ ਨਹੀਂ ਪਹੁੰਚੀ। ਉਹਦੀ ਅੱਖ ਅਜੇ ਪਰਮਾਤਮਾ ਤੱਕ ਨਹੀਂ ਪਹੁੰਚੀ। ਉਹਦੀ ਅੱਖ ਨੇ ਅਜੇ ਈਸ਼ਵਰ ਨੂੰ ਨਹੀਂ ਕਬੂਲਿਆ। ਫਿਰ ਕੁਝ ਤਾਂ ਅਕਲ ਤੋਂ ਕੰਮ ਲਈਏ!

## 69. ਆਪਣਾ ਸਸਕਾਰ ਆਪੇ ਕੀਤਾ

ਕਿਸ ਤਰ੍ਹਾਂ ਪਹਿਚਾਣ ਹੋਵੇਗੀ ਕਿ ਮਨੁੱਖ ਦੇ ਅੰਦਰੋਂ ਜਨਮ ਮਰਨ ਵਾਲੇ ਸੰਸਕਾਰ ਮਿਟ ਗਏ ਨੇ! ਇੱਕੋ ਪਹਿਚਾਣ ਹੈ ਕਿ ਜਦ ਤੁਸੀਂ ਨਾਮ ਜਪਣ ਲੱਗੋ ਤਾਂ ਕੀਤੀਆਂ ਹੋਈਆਂ ਗ਼ਲਤੀਆਂ ਯਾਦ ਨਾ ਆਵਣ। ਕੀਤੇ ਹੋਏ ਪਾਪ ਚੇਤੇ ਨਾ ਆਵਣ ਤਾਂ ਸਮਝ ਲਵੋ ਪਾਪ ਧੁਲ ਗਏ ਨੇ। ਹਿਰਦਾ ਸ਼ੁੱਧ ਹੋ ਗਿਆ ਹੈ। ਜੇਕਰ ਇਧਰ ਤੁਸੀਂ ਸੁੰਦਰ ਗੁਟਕਾ ਹੱਥ ਵਿਚ ਲੈ ਕੇ ਪਾਠ ਕਰਨ ਲੱਗੋ ਤੇ ਕੀਤੀਆਂ ਹੋਈਆਂ ਗ਼ਲਤੀਆਂ ਚੇਤੇ ਆਵਣ। ਇਧਰ ਤੁਸੀਂ ਵਾਹਿਗੁਰੂ ਵਾਹਿਗੁਰੂ ਕਰਨ ਲੱਗੋ ਤਾਂ ਪਾਪ ਚੇਤੇ ਆਵਣ ਤਾਂ ਸਮਝੋ ਅਜੇ ਪਾਪ ਧੁਲੇ ਨਹੀਂ ਹਨ। ਅਜੇ ਮਿਟੇ ਨਹੀਂ ਹਨ। ਅਜੇ ਮਿਹਨਤ ਕਰਨੀ ਪਏਗੀ। ਅਜੇ ਕੋਸ਼ਿਸ਼ ਕਰਨੀ ਪਏਗੀ। ਨਾਮ ਜਪਣ ਵਾਲੇ ਨੂੰ ਸਭ ਤੋਂ ਪਹਿਲਾਂ ਕੀ ਦਿਖਾਈ ਦਿੰਦਾ ਹੈ? ਜੇਕਰ ਸੁਰਤ ਥੋੜੀ ਜਿਹੀ ਚੱਲ ਪਵੇ ਤਾਂ ਆਪਣੀਆਂ ਕੀਤੀਆਂ ਹੋਈਆਂ ਗ਼ਲਤੀਆਂ ਦਿਖਾਈ ਦੇਣਗੀਆਂ। ਕੀਤੇ ਹੋਏ ਗੁਨਾਹ ਦਿਖਾਈ ਦੇਣਗੇ। ਕੀਤੇ ਹੋਏ ਪਾਪ ਦਿਖਾਈ ਦਿੰਦੇ ਨੇ। ਮਨੁੱਖ ਦੇ ਇਹ ਅੰਦਰ ਹੀ ਤਾਂ ਪਏ ਨੇ, ਚਿੱਤਰ ਗੁਪਤ ਅੰਦਰ ਹੀ ਤਾਂ ਪਿਆ ਹੈ। ਅਭਿਆਸੀ ਨੂੰ ਜਿਉਂ ਹੀ ਆਪਣੇ ਚਿੱਤਰ ਗੁਪਤ ਦੇ ਦਰਸ਼ਨ ਹੁੰਦੇ ਨੇ, ਉਹ ਕੰਬ ਉੱਠਦਾ ਹੈ। ਫਿਰ ਉਸੇ ਚਿੱਤਰ ਗੁਪਤ ਨੂੰ ਧੋਣ ਦੀ ਕੋਸ਼ਿਸ਼ ਕਰਦਾ ਹੈ। ਤੇ ਕਦੋਂ ਧੁਲਦੇ ਨੇ! ਜਦੋਂ ਉਹ ਚੇਤੇ ਨਾ ਆਵਣ। ਚਿੱਤ ਵਿਚ ਹੀ ਨਹੀਂ ਰਹੇ ਤਾਂ ਚੇਤੇ ਕਿਥੋਂ ਆਵਣਗੇ। ਚਿੱਤਰ ਗੁਪਤ ਖ਼ਤਮ। ਇਹ ਇਸ ਤਰੀਕੇ ਦੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਨੁਕਤੇ ਨੇ, ਜੋ ਸਾਡੇ ਸਾਹਮਣੇ ਰੱਖੇ ਗਏ ਨੇ।

ਸਰਮ ਖੰਡ ਵਿਚ ਪਹੁੰਚ ਕੇ ਇਹ ਵੀਚਾਰ ਚਿੱਤਰ ਗੁਪਤ ਦੀ ਜੋ ਰੂਪ ਰੇਖਾ ਹੈ, ਸਾਰੀ ਧੁਲ ਜਾਂਦੀ ਹੈ। ਮਨ ਘੜਿਆ ਗਿਆ ਹੈ, ਗ਼ਲਤ ਫੁਰਨੇ ਵੀ ਪੈਦਾ ਨਹੀਂ ਹੋਣਗੇ। ਚਿੱਤ ਘੜਿਆ ਗਿਆ ਹੈ, ਮਨ ਗ਼ਲਤ ਗੱਲਾਂ ਚੇਤੇ ਹੀ ਨਹੀਂ ਕਰਦਾ। ਅਕਾਲ ਪੁਰਖ ਚੇਤੇ ਆਉਂਦਾ ਹੈ। ਬੁੱਧੀ ਘੜੀ ਗਈ, ਹੁਣ ਕੋਈ ਗ਼ਲਤ ਫ਼ੈਸਲਾ ਈ ਨਹੀਂ ਕਰਦੀ। ਅਹੰ ਭਾਵ ਘੜਿਆ ਗਿਆ ਅਣਖ ਵਿਚ, ਖ਼ੁਦਦਾਰੀ ਵਿਚ, ਤੇ ਜਪ ਅਜੇ ਵੀ ਜਾਰੀ ਹੈ। ਮਨ ਬਿਲਕੁਲ ਘੜਿਆ ਗਿਆ ਹੈ। ਚਿੱਤ ਬਿਲਕੁਲ ਘੜਿਆ ਗਿਆ ਹੈ, ਪਰੰਤੂ ਵਾਹਿਗੁਰੂ ਵਾਹਿਗੁਰੂ ਦਾ ਜਾਪ ਜਾਰੀ ਹੈ। ਸੁਰਤ ਸ਼ਬਦ ਦੇ ਬਹੁਤ ਨੇੜੇ ਆ ਗਈ। ਅਜੇ ਪੂਰਨ ਤੌਰ 'ਤੇ ਲੀਨਤਾ ਨਸੀਬ ਨਹੀਂ ਹੋਈ, ਪਰੰਤੂ ਇੰਨੀ ਗੱਲ ਜ਼ਰੂਰ ਹੈ ਕਿ ਲੀਨਤਾ ਦੀ ਤਿਆਰੀ ਹੋ ਗਈ ਹੈ, ਕਿਉਂਕਿ ਸਭ ਕੁਝ ਘੜਿਆ ਗਿਆ ਹੈ। ਸਿੰਘਾਸਣ ਬਣ ਗਿਆ ਹੈ ਤਾਂ ਹੁਣ ਪਰਮਾਤਮਾ ਨੇ ਆ ਕੇ ਬਿਰਾਜਮਾਨ ਹੋਣਾ ਹੈ। ਜਾਪ ਜਾਰੀ ਹੈ ਤੇ ਸੁਰਤ ਕਰਮ ਖੰਡ ਵਿਚ ਪਹੁੰਚ ਜਾਂਦੀ ਹੈ। ਕਰਮ ਸ਼ਬਦ ਸੰਸਕ੍ਰਿਤ ਦਾ ਹੋਵੇ ਤਾਂ ਇਸ ਦੇ ਅੱਖਰੀ ਅਰਥ ਬਣਦੇ ਨੇ—ਕੰਮ। ਜੇ ਕਰਮ ਸ਼ਬਦ ਉਰਦੂ ਜਾਂ ਫ਼ਾਰਸੀ ਦਾ ਹੋਵੇ ਤਾਂ ਇਹਦੇ ਅੱਖਰੀ ਅਰਥ ਬਣਦੇ ਨੇ—ਬਖ਼ਸ਼ਿਸ਼। ਇਥੇ ਕਰਮ ਸ਼ਬਦ ਫ਼ਾਰਸੀ ਦਾ ਹੈ। ਕਿਤੇ ਇਹ ਸ਼ਬਦ ਸੰਸਕ੍ਰਿਤ ਦਾ ਹੈ, ਕਿਤੇ ਇਹ ਫ਼ਾਰਸੀ ਦਾ ਹੈ। ਜਪੁ ਜੀ ਸਾਹਿਬ ਦਾ ਚੌਥਾ ਖੰਡ ਬਖ਼ਸ਼ਿਸ਼ ਦਾ ਖੰਡ ਹੈ। ਰਹਿਮਤ ਹੋ ਗਈ। ਬਖ਼ਸ਼ਿਸ਼ ਦਾ ਖੰਡ ਹੈ।

**ਕਰਉ ਜਤਨ ਜੇ ਹੋਇ ਮਿਹਰਵਾਨਾ॥** *(ਵਡਹੰਸੁ ਮਹਲਾ ੫, ਪੰਨਾ 562)*

ਯਤਨ ਕਰ, ਤੇਰੇ 'ਤੇ ਬਖ਼ਸ਼ਿਸ਼ ਹੋ ਜਾਏ। ਜਿਉਂ ਹੀ ਸਰਮ ਖੰਡ ਵਿਚ ਜਾਪ ਜਾਰੀ ਹੈ ਤਾਂ ਅਭਿਆਸੀ ਦੀ ਸੁਰਤ ਅੱਗੇ ਚਲੀ ਗਈ ਤੇ ਬਖ਼ਸ਼ਿਸ਼ ਹੋ ਗਈ। ਇਹ ਕਿਸ ਤਰ੍ਹਾਂ ਪਤਾ ਚੱਲੇਗਾ ਕਿ ਹੁਣ ਇਸ 'ਤੇ ਬਖ਼ਸ਼ਿਸ਼ ਹੋ ਗਈ ਹੈ! ਇਸ ਬਾਰੇ ਗੁਰੂ ਜੀ ਫ਼ੁਰਮਾ ਰਹੇ ਨੇ :

**ਕਰਮ ਖੰਡ ਕੀ ਬਾਣੀ ਜੋਰੁ॥** *(ਜਪੁ ਜੀ, ਪੰਨਾ 8)*

ਉਥੋਂ ਦੀ ਬਣਤਰ ਬੜੇ ਜ਼ੋਰ ਵਾਲੀ ਹੈ। ਅਭਿਆਸੀ ਦੇ ਬਚਨਾਂ ਵਿਚ ਬਲ ਆ ਜਾਂਦਾ ਹੈ। ਕਹਿੰਦੇ ਨੇ ਐਸੇ ਪੁਰਸ਼ ਦੇ ਕਦਮਾਂ ਵਿਚ ਕ੍ਰਾਂਤੀ ਹੁੰਦੀ ਹੈ। ਹੱਥਾਂ ਵਿਚ ਬਰਕਤ ਹੁੰਦੀ ਹੈ ਤੇ ਰਸਨਾ ਵਿੱਚ ਸੱਤਿਆ ਹੁੰਦੀ ਹੈ। ਕਰਮ ਖੰਡੀ ਮਨੁੱਖ ਦੀ ਇਹ ਪਹਿਚਾਣ ਹੈ।

ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਸਿਰੀਰਾਗ ਅੰਦਰ ਇਕ ਵਾਕ ਹੈ :

**ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ ਸਾਸੁ॥**
**ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ॥**

*(ਸਿਰੀਰਾਗੁ ਮਹਲਾ ੧, ਪੰਨਾ 17)*

ਸਾਹਿਬ ਕਹਿੰਦੇ ਨੇ, ਕਰਮ ਖੰਡ ਵਿਚ ਪਹੁੰਚ ਕੇ ਮਨੁੱਖ ਇੰਨਾ ਜ਼ਿਆਦਾ ਪਵਿੱਤਰ ਹੋ ਗਿਆ ਕਿ ਉਹਦੀ ਕਾਇਆ ਕੇਸਰ ਵਰਗੀ ਬਣ ਜਾਂਦੀ ਹੈ। ਰਤਨਾਂ ਦੇ ਨਾਲ ਜੜੀ ਹੋਈ ਉਹਦੀ ਰਸਨਾ ਹੁੰਦੀ ਹੈ ਤੇ ਉਹਦੇ ਸੁਆਸਾਂ ਵਿਚ ਚੰਦਨ ਦੀ ਮਹਿਕ ਹੁੰਦੀ ਹੈ।

ਵਿਆਕਰਣ ਦੇ ਮੁਤਾਬਿਕ ਜਦ ਮੈਂ ਇਹ ਸ਼ਬਦ ਪੜ੍ਹਿਆ ਸੀ ਤੇ ਇਹਦੇ ਅਰਥ ਪੜ੍ਹੇ ਸਨ। ਯਕੀਨ ਕਰਕੇ ਜਾਣੋ, ਆਪਣੀ ਤਰਕ ਬੁੱਧੀ ਕਰਕੇ ਮੇਰਾ ਮਨ ਸਹਿਮਤ ਨਹੀਂ ਹੋਇਆ ਸੀ। ਬਈ ਸੁਆਸਾਂ ਵਿੱਚੋਂ ਵੀ ਚੰਦਨ ਦੀ ਮਹਿਕ ਆ ਸਕਦੀ ਹੈ ! ਖ਼ੁਸ਼ਬੂ ਆ ਸਕਦੀ ਹੈ ! ਸੁਆਸ ਤਾਂ ਅੰਦਰੋਂ ਆਉਣਗੇ, ਇਹਨਾਂ ਵਿੱਚੋਂ ਖ਼ੁਸ਼ਬੂ ਕਿਥੋਂ ਆਵੇਗੀ ? ਸੁਗੰਧੀ ਕਿਵੇਂ ਆਵੇਗੀ ? ਪਰੰਤੂ ਕੁਝ ਸਮਾਂ ਪਹਿਲੇ ਹਿੰਦੋਸਤਾਨ ਵਿਚ ਇਕ ਵਾਕਿਆ ਹੋਇਆ ਹੈ। ਯੂ. ਪੀ. ਦੇ ਜ਼ਿਲ੍ਹਾ ਏਟਾ ਵਿਚ ਗੰਜ ਗਡਵਾੜਾ ਇਕ ਛੋਟਾ ਜਿਹਾ ਕਸਬਾ ਹੈ, ਉਥੇ ਇਕ ਘਟਨਾ ਘਟੀ। ਉਸ ਘਟਨਾ ਦੀ ਜਾਣਕਾਰੀ ਮੈਨੂੰ ਸੰਤ ਕਰਤਾਰ ਸਿੰਘ ਨੇ ਕਰਾਈ। ਇਹਨਾਂ ਨੇ ਅੰਮ੍ਰਿਤਸਰ ਦਰਬਾਰ ਸਾਹਿਬ ਦੇ ਨੇੜੇ ਮੰਜੀ ਸਾਹਿਬ ਗੁਰ-ਅਸਥਾਨ ਦੀ ਸੇਵਾ ਕਰਾਈ। ਮੰਜੀ ਸਾਹਿਬ ਦਾ ਹਾਲ ਬਣਾਇਆ। ਉਨ੍ਹਾਂ ਨੇ ਜਾਣਕਾਰੀ ਮੈਨੂੰ ਇਸ ਵਾਸਤੇ ਕਰਾਈ ਕਿ ਤੁਸੀਂ ਜਿਸ ਪੰਕਤੀ ਦੇ ਅਰਥ ਕਰਦੇ ਸੀ, ਇਹ ਗ਼ਲਤ ਸਾਬਿਤ ਹੋਏ ਨੇ। ਇਹ ਤੁਹਾਡੀ ਆਪਣੀ ਕਪੋਲ ਕਲਪਨਾ ਹੈ ਤੇ ਤਾਰਕਿਕ ਬੁੱਧੀ ਕਰਕੇ ਤੁਸੀਂ ਅਰਥ ਕੀਤੇ ਨੇ ਤੇ ਸਚਾਈ 'ਤੇ ਪੂਰੇ ਨਹੀਂ ਉਤਰਦੇ। ਉਨ੍ਹਾਂ ਨੇ ਮੈਨੂੰ ਕਿਹਾ ਕਿ ਤੂੰ ਗੰਜ ਗਡਵਾੜੇ ਜਾਹ। ਫਿਰ ਇਸ ਪੰਕਤੀ ਦੇ ਅਰਥ ਤੇਰੇ ਸਾਹਮਣੇ ਖੁੱਲ੍ਹਣਗੇ। ਕਿਉਂਕਿ "ਅਗਰਿ ਵਾਸੁ ਤਨਿ ਸਾਸੁ" ਦੇ ਮੈਂ ਅਰਥ ਕੀਤੇ ਸਨ ਕਿ ਉਹ ਬੰਦਾ ਗੁਣਵਾਨ ਹੋ ਜਾਂਦਾ ਹੈ ਤੇ ਲੋਕਾਂ ਨੂੰ ਉਸ ਤੋਂ ਗੁਣਾਂ ਦੀ ਪ੍ਰੇਰਨਾ ਮਿਲਣ ਲੱਗ ਪੈਂਦੀ ਹੈ। ਗੁਣਾਂ ਦੀ ਮਹਿਕ ਉਸ ਦੇ ਅੰਦਰ ਆ ਜਾਂਦੀ ਹੈ। ਸੰਤ ਕਰਤਾਰ ਸਿੰਘ ਮੈਨੂੰ ਕਹਿਣ ਲੱਗੇ ਕਿ ਗੁਰੂ ਜੀ ਨੇ ਲਿਖਿਆ ਹੈ—"ਅਗਰਿ ਵਾਸੁ ਤਨਿ ਸਾਸੁ" ਭਾਵ ਸੁਆਸਾਂ ਵਿਚ ਸੁਗੰਧੀ ਆ ਜਾਂਦੀ ਹੈ। ਤੁਸੀਂ ਜੋ ਅਰਥ ਕੀਤੇ ਨੇ, ਉਹ ਪੂਰੇ ਨਹੀਂ ਉਤਰਦੇ। ਖ਼ੈਰ ! ਗੰਜ ਗਡਵਾੜੇ ਦੀ ਜੋ ਕੁਝ ਉਨ੍ਹਾਂ ਨੇ ਮੈਨੂੰ ਕਥਾ ਦੱਸੀ ਤੇ ਜੋ ਕੁਝ ਮੈਂ ਉਥੇ ਜਾ ਕੇ ਦੇਖਿਆ ਤਾਂ ਪਤਾ ਲੱਗਾ ਕਿ ਹਿੰਦੋਸਤਾਨ ਦੇ ਸਾਰੇ ਅਖ਼ਬਾਰਾਂ ਵਿਚ ਇਹ ਖ਼ਬਰ ਛਪੀ ਸੀ। ਗੰਜ ਗਡਵਾੜੇ ਛੋਟਾ ਜਿਹਾ ਗੁਰਦੁਆਰਾ ਹੈ। ਉਥੇ ਇਕ ਬਿਰਧ ਬਾਬਾ ਰਹਿੰਦਾ ਸੀ। ਉਹਦਾ ਕੀ ਨਾਮ ਧਾਮ ਸੀ, ਉਹ ਇਹਨਾਂ ਸਾਰੀਆਂ ਗੱਲਾਂ ਤੋਂ ਬੇਨਿਆਜ਼ ਸੀ। ਸਮੁੱਚੀ ਦੁਨੀਆਂ ਤੋਂ, ਸਾਰਿਆਂ ਤੋਂ ਉਹ ਨਿਰਲੇਪ ਰਹਿੰਦਾ। ਇਕ ਦਿਨ ਸੰਗਤਾਂ ਨੂੰ ਕਹਿਣ ਲੱਗਾ ਕਿ ਕੱਲ ਮੈਂ ਸੰਸਾਰ ਤੋਂ ਚਲੇ ਜਾਣਾ ਹੈ। ਇਹ ਕੋਈ ਸੌ ਸਾਲ ਜਾਂ ਪੰਜ ਸੌ ਸਾਲ ਪੁਰਾਣਾ ਵਾਕਿਆ ਨਹੀਂ ਹੈ। ਅੰਦਾਜ਼ਨ ਥੋੜੇ ਜਿਹੇ ਸਾਲ ਹੋਏ ਨੇ। ਸੰਗਤਾਂ ਨੇ ਕਿਹਾ ਕਿ ਬਾਬਾ

ਜੀ! ਤੁਹਾਡਾ ਅਸੀਂ ਦਾਹ ਸਸਕਾਰ ਕਰੀਏ ਜਾਂ ਜਲ ਪ੍ਰਵਾਹ ਕਰੀਏ ? ਅੱਗੋਂ ਬਾਬਾ ਕਹਿਣ ਲੱਗਾ ਕਿ ਨਾ ਜਲ ਪ੍ਰਵਾਹ ਕਰਨਾ ਤੇ ਨਾ ਦਾਹ ਸਸਕਾਰ ਕਰਨਾ। ਮੈਂ ਆਪਣਾ ਦਾਹ ਸਸਕਾਰ ਆਪ ਕਰਾਂਗਾ। ਲੋਕੀਂ ਸਵੇਰੇ ਬਹੁਤ ਇਕੱਠੇ ਹੋ ਗਏ ਕਿ ਸ਼ਾਇਦ ਖ਼ੁਦਕਸ਼ੀ ਕਰੇਗਾ! ਆਤਮ ਹੱਤਿਆ ਕਰੇਗਾ। ਪਤਾ ਨਹੀਂ ਕੀ ਕਰਦਾ ਹੈ। ਕਹਿੰਦਾ ਹੈ ਕਿ ਮੈਂ ਆਪਣਾ ਦਾਹ ਸਸਕਾਰ ਆਪ ਕਰਨਾ ਹੈ। ਸਾਰਾ ਕਸਬਾ ਉਥੇ ਇਕੱਠਾ ਹੋ ਗਿਆ। ਸਵੇਰੇ ਉਹ ਬਾਬਾ ਗੁਰੂ ਗ੍ਰੰਥ ਸਾਹਿਬ ਦੇ ਅੱਗੇ ਬੈਠ ਗਿਆ ਤੇ ਸੁਖਮਨੀ ਸਾਹਿਬ ਦਾ ਬੜੀ ਲਗਨ ਨਾਲ ਉਹਨੇ ਪਾਠ ਕੀਤਾ। ਫਿਰ ਵਾਹਿਗੁਰੂ ਵਾਹਿਗੁਰੂ ਦੀ ਧੁਨ ਅਲਾਪੀ। ਫਿਰ ਉਥੇ ਹੀ ਸੌਂ ਗਿਆ ਅਤੇ ਉਹਦੀ ਨਾਭੀ ਵਿੱਚੋਂ ਅੱਗ ਨਿਕਲੀ। ਉਹਦੇ ਨਾਲ ਸਹਿਜੇ ਸਹਿਜੇ ਉਹਦਾ ਸਾਰਾ ਸਰੀਰ ਸੜ ਗਿਆ। ਰਾਖ ਨਹੀਂ ਬਚੀ। ਅੱਜ ਉਹ ਥਾਂ ਤੀਰਥ ਬਣ ਗਿਆ ਹੈ। ਮੈਨੂੰ ਸੰਤ ਕਰਤਾਰ ਸਿੰਘ ਜੀ ਕਹਿਣ ਲੱਗੇ ਕਿ ਉਥੇ ਚਾਰੋਂ ਪਾਸੇ ਸੁਗੰਧੀ ਫੈਲ ਗਈ ਸੀ। ਇਹ ਸਰੀਰ 'ਚੋਂ ਨਿਕਲੀ ਹੋਈ ਸੁਗੰਧੀ ਸੀ। ਫਿਰ ਅੱਗ ਵੀ ਗਰਮ ਨਹੀਂ ਸੀ, ਸਗੋਂ ਠੰਡੀ ਸੀ। ਯੋਗਾ ਅਗਨ ਦੀਆਂ ਗੱਲਾਂ ਮੈਂ ਗੁਰੂ ਗ੍ਰੰਥ ਸਾਹਿਬ ਅੰਦਰ ਪੜ੍ਹੀਆਂ ਹੋਈਆਂ ਤਾਂ ਸਨ। ਬਾਕਾਇਦਾ ਜ਼ਿਕਰ ਹੈ :

**ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ ॥**

*(ਭੈਰਉ ਕਬੀਰ ਜੀਉ, ਪੰਨਾ 1161)*

ਕੀ ਇਹ ਅਗਨ ਕਿਸੇ ਥਾਂ ਇਸ ਢੰਗ ਨਾਲ ਵੀ ਪ੍ਰਗਟ ਹੋ ਸਕਦੀ ਹੈ! ਇਹਦਾ ਬੋਧ ਮੈਨੂੰ ਉਸ ਸਮੇਂ ਮਿਲਿਆ। ਨਿਰਮਲੇ ਬਾਬਾ ਬਲਵੰਤ ਸਿੰਘ ਨੇ ਕਿਸੇ ਸਮੇਂ ਗੱਲ ਖੋਲ੍ਹੀ ਸੀ ਕਿ ਤਪ ਦਾ ਮਤਲਬ ਅਗਨ ਹੈ। ਅੰਦਰ ਜਪ ਦੁਆਰਾ ਤਪਸ਼ ਵਧਾਉਣੀ ਭਾਵ ਸ਼ਕਤੀ ਪੈਦਾ ਹੋਣੀ। ਨਾਮ ਜਪਦਿਆਂ ਜਪਦਿਆਂ ਮਨੁੱਖ ਦੇ ਅੰਦਰ ਬ੍ਰਹਮ ਅਗਨ ਪ੍ਰਜਵੱਲਤ ਹੋ ਜਾਂਦੀ ਹੈ ਤੇ ਇਹ ਅਗਨ ਤੱਤੀ ਨਹੀਂ, ਠੰਡੀ ਅਗਨ ਹੁੰਦੀ ਹੈ। ਅਭਿਆਸੀ ਦੇ ਸੁਆਸਾਂ ਅੰਦਰ ਸੁਗੰਧੀ ਆ ਜਾਂਦੀ ਹੈ। ਕਾਇਆ ਬੜੀ ਪਵਿੱਤਰ ਹੋ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਕਹਿੰਦੇ ਨੇ ਕਿ ਉਸ ਬੰਦੇ ਦੇ ਦਰਸ਼ਨ ਮਾਨੋਂ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ।

**ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ ॥**

ਇਸੇ ਨੂੰ ਗੁਰੂ ਨਾਨਕ ਦੇਵ ਜੀ ਕਹਿੰਦੇ ਨੇ :

**ਕਰਮ ਖੰਡ ਕੀ ਬਾਣੀ ਜੋਰੁ ॥**

ਬਚਨਾਂ ਅੰਦਰ ਸੱਤਿਆ ਆ ਜਾਏਗੀ। ਬੜੀ ਤਾਕਤ ਆ ਜਾਏਗੀ। ਕਦਮਾਂ ਅੰਦਰ ਬੜੀ ਕ੍ਰਾਂਤੀ ਆ ਜਾਏਗੀ। ਹੱਥਾਂ ਵਿੱਚ ਬਰਕਤ ਆ ਜਾਏਗੀ।

# 70. ਸਿੱਖੋ! ਸਿੱਖੀ ਲਈ ਸੁਚੇਤ ਰਹੋ

ਕਦੇ ਕਦੇ ਮਹਾਂਪੁਰਸ਼ਾਂ ਨੂੰ ਆਪਣਾ ਖ਼ੂਨ ਡੋਲ੍ਹਣਾ ਪੈਂਦਾ ਹੈ। ਮਹਾਂਪੁਰਸ਼ਾਂ 'ਤੇ ਕੋਈ ਕਰਮਾਂ ਦੀ ਮਾਰ ਨਹੀਂ ਹੁੰਦੀ, ਜੇਕਰ ਕੋਈ ਤੱਤੀ ਤਵੀ 'ਤੇ ਬੈਠ ਗਿਆ ਹੈ ਜਾਂ ਚਾਂਦਨੀ ਚੌਂਕ (ਦਿੱਲੀ) ਵਿਚ ਆਪਣਾ ਖ਼ੂਨ ਡੋਲ੍ਹਦਾ ਹੈ।

ਮੈਂ ਅਰਜ਼ ਕਰਾਂ ਕਿ ਕੁਝ ਕੰਮ ਐਸੇ ਹੁੰਦੇ ਨੇ ਜੋ ਖ਼ੂਨ ਡੋਲ੍ਹੇ ਬਿਨਾਂ ਹੁੰਦੇ ਹੀ ਨਹੀਂ। ਤੀਹ ਸਾਲ ਤੋਂ ਸਿੱਖ ਜਗਤ ਦੇ ਪ੍ਰਚਾਰਕ ਬੋਲ ਰਹੇ ਸਨ ਕਿ ਚਾਰੋਂ ਪਾਸੇ ਸਿੱਖ ਜਗਤ ਨੂੰ ਪਖੰਡੀਆਂ ਦੁਆਰਾ ਢਾਅ ਲੱਗੀ ਹੋਈ ਹੈ। ਆਪ ਸੁਣ ਕੇ ਹੈਰਾਨ ਹੋਵੋਗੇ ਕਿ ਹਿੰਦੋਸਤਾਨ ਵਿਚ ਜਿੰਨੇ ਸਾਧੂ, ਸੰਤ ਮਹੰਤ ਗੁਰੂ ਗ੍ਰੰਥ ਸਾਹਿਬ ਤੇ ਗੁਰਮਤਿ ਦੀ ਲਹਿਰ ਨੂੰ ਦਬਾਉਣ ਦੀ ਕੋਸ਼ਿਸ਼ ਕਰਦੇ ਨੇ, ਹੋਰ ਕਿਸੇ ਲਹਿਰ ਨੂੰ ਨਹੀਂ। ਹਾਲਾਂਕਿ ਇਸਲਾਮ ਦੇ ਪ੍ਰਚਾਰ ਦੀ ਲਹਿਰ ਉਥੇ ਚੱਲ ਰਹੀ ਹੈ, ਈਸਾਈਅਤ ਹੈ। ਫਿਰ ਸਨਾਤਨ ਮੱਤ ਹੈ, ਆਰੀਆ ਸਮਾਜ ਹੈ। ਪਰ ਜਿੰਨੀ ਮੁਖ਼ਾਲਫ਼ਤ ਸਿੱਖ ਜਗਤ ਦੀ ਹੋ ਰਹੀ ਹੈ, ਹੋਰ ਕਿਸੇ ਦੀ ਨਹੀਂ ਹੈ। ਮੈਂ ਘੁੰਮ ਫਿਰ ਕੇ ਐਸਾ ਦੇਖਿਆ ਹੈ। ਪਤਾ ਏ ਕਿਉਂ ? ਡਾਕੂ ਕਿਥੇ ਜਾ ਕੇ ਪੈਂਦੇ ਨੇ ! ਜਿਸ ਘਰ ਵਿਚ ਕੁਝ ਹੋਵੇ, ਉਥੇ ਹੀ ਡਾਕੂ ਜਾਂਦੇ ਨੇ। ਜਿਥੇ ਕੁਝ ਹੈ ਈ ਨਹੀਂ, ਉਥੇ ਡਾਕੂਆਂ ਨੇ ਕੀ ਡਾਕਾ ਮਾਰਨਾ ਹੈ! ਜਿਥੇ ਕੁਝ ਪਿਆ ਹੋਵੇ, ਡਾਕੂਆਂ ਦੀ ਨਿਗਾਹ ਉਥੇ ਹੁੰਦੀ ਹੈ। ਇਹ ਡਾਕੂ ਉਥੇ ਡਾਕਾ ਮਾਰਨ ਵਿਚ ਸਫਲ ਹੋ ਜਾਂਦੇ ਨੇ, ਜਿਥੇ ਘਰ ਵਾਲੇ ਸਾਰੇ ਈ ਸੁੱਤੇ ਪਏ ਹੋਵਣ। ਸਿੱਖ ਕੌਮ ਬੜੀ ਧਨਾਢ ਕੌਮ ਹੈ। ਇਹਦੇ ਕੋਲ ਗਿਆਨ ਧਿਆਨ ਦਾ ਖ਼ਜ਼ਾਨਾ ਹੈ। ਇਹਦੇ ਕੋਲ ਸ਼ਹੀਦਾਂ ਦਾ ਖ਼ੂਨ ਹੈ। ਗੁਰੂ ਸ਼ਹੀਦ, ਸਾਹਿਬਜ਼ਾਦੇ ਸ਼ਹੀਦ, ਬ੍ਰਹਮ ਗਿਆਨੀ ਸ਼ਹੀਦ ਨੇ। ਇਸ ਕੌਮ ਕੋਲ ਜਿੰਨਾ ਵੱਡਾ ਸ਼ਹਾਦਤਾਂ ਦਾ ਸਰਮਾਇਆ ਹੈ, ਦੁਨੀਆਂ ਦੀ ਕਿਸੇ ਕੌਮ ਕੋਲ ਨਹੀਂ। ਇਸ ਕੌਮ ਕੋਲ ਜਿੰਨਾ ਮਹਾਨ ਗਿਆਨ ਹੈ, ਦੁਨੀਆਂ ਅੰਦਰ ਕਿਸੇ ਕੋਲ ਵੀ ਨਹੀਂ। ਤਾਂ ਫਿਰ ਡਾਕੂਆਂ ਦੀ ਨਿਗਾਹ ਤਾਂ ਪੈਣੀ ਹੀ ਹੈ।

ਤੀਹ ਸਾਲ ਤੋਂ ਪ੍ਰਚਾਰਕ ਤੇ ਰਾਗੀ ਹਰ ਸਿੱਖ ਸਟੇਜ ਤੋਂ ਬੋਲਦੇ ਆ ਰਹੇ ਸਨ ਕਿ ਸਾਵਧਾਨ ਹੋ ਜਾਉ। ਸਿੱਖੀ ਨੂੰ ਕਿਤੇ ਨਿਰੰਕਾਰੀ ਢਾਅ ਲਾਉਂਦੇ ਪਏ ਨੇ, ਕਿਤੇ ਰਾਧਾ ਸੁਆਮੀ ਢਾਅ ਲਾਉਂਦੇ ਪਏ ਨੇ। ਪੜ੍ਹਦੇ ਉਹ ਬਾਣੀ ਨੇ ਤੇ ਬਾਣੀ ਬੋਲ ਅੱਗੇ ਕਰਕੇ ਤੁਹਾਨੂੰ ਉਹ ਭਰਮਾਉਂਦੇ ਨੇ। ਮੈਂ ਹੁਣ ਵੀ ਹਿੰਦੋਸਤਾਨ ਵਿਚ ਦੇਖਿਆ ਹੈ ਕਿ ਜਿਹੜੇ ਜੰਗਲ ਵਿਚ ਬਟੇਰੇ ਪਕੜਨ ਜਾਂਦੇ ਨੇ, ਉਹ ਆਪਣੇ ਨਾਲ ਪਾਲਤੂ ਬਟੇਰੇ ਲੈ ਜਾਂਦੇ ਨੇ। ਉਹਨਾਂ ਪਾਲਤੂ ਬਟੇਰਿਆਂ ਨੂੰ ਉਥੇ ਪਿੰਜਰੇ ਵਿੱਚੋਂ ਛੱਡ ਕੇ ਦਾਣਾ ਪਾਉਂਦੇ। ਉਹ ਪਾਲਤੂ ਬਟੇਰੇ ਜਿਉਂ ਹੀ ਬੋਲਦੇ ਨੇ ਤਾਂ ਬਾਕੀ ਵਿਚਾਰੇ ਜੰਗਲੀ ਬਟੇਰੇ ਵੀ ਆ ਜਾਂਦੇ ਨੇ ਤੇ ਸ਼ਿਕਾਰੀਆਂ ਦੇ ਲਾਏ ਜਾਲ ਵਿਚ ਫਸ ਜਾਂਦੇ ਨੇ। ਜਿਨ੍ਹਾਂ ਸ਼ਿਕਾਰੀਆਂ ਨੇ ਜੰਗਲ

ਵਿੱਚੋਂ ਤਿੱਤਰ ਫੜਨੇ ਹੁੰਦੇ ਨੇ, ਉਹ ਫਿਰ ਪਾਲਤੂ ਤਿੱਤਰ ਨਾਲ ਲੈ ਜਾਂਦੇ ਨੇ। ਫਿਰ ਉਹਨਾਂ ਦੇ ਸਹਿਯੋਗ ਨਾਲ ਦੂਜਿਆਂ ਤਿੱਤਰਾਂ ਨੂੰ ਫੜ ਲੈਂਦੇ ਨੇ। ਜਿਹਨਾਂ ਸ਼ਿਕਾਰੀਆਂ ਨੇ ਸ਼ੇਰ ਦਾ ਸ਼ਿਕਾਰ ਕਰਨਾ ਹੁੰਦਾ ਹੈ, ਉਹ ਬੱਕਰਾ ਕਿਸੇ ਥਾਂ ਬੰਨ੍ਹ ਛੱਡਦੇ ਨੇ। ਇੰਜ ਹੀ ਹੂਬਹੂ ਇਹਨਾਂ ਨੇ ਆਜ਼ਾਦ ਸੁਤੰਤਰ ਮਨੁੱਖਾਂ ਨੂੰ ਆਪਣੇ ਜਾਲ ਵਿਚ ਫਸਾਉਣਾ ਹੁੰਦਾ ਹੈ ਤਾਂ ਗੁਰਬਾਣੀ ਦਾ ਚੋਗਾ ਅੱਗੇ ਕਰਦੇ ਨੇ, ਇਸ ਤੋਂ ਬਿਨਾਂ ਸਿੱਖ ਫਸ ਨਹੀਂ ਸਕਦਾ। ਇਸ ਤੋਂ ਬਿਨਾਂ ਸਿੱਖ ਕਦੇ ਇਹਨਾਂ ਦੇ ਝਾਂਸੇ ਵਿਚ ਨਹੀਂ ਆਵੇਗਾ। ਸਿੱਖ ਇਹਨਾਂ 'ਤੇ ਭਰਮ ਜਾਂਦੇ ਕਿ ਗੁਰੂ ਜੀ ਦੇ ਹੀ ਬੋਲ ਸੁਣਾਉਂਦੇ ਨੇ। ਇਹ ਮੇਰੇ ਪਾਤਸ਼ਾਹ ਦੇ ਹੀ ਬੋਲ ਸੁਣਾਉਂਦੇ ਨੇ। ਇਹ ਤਾਂ ਗੁਰੂ ਨਾਨਕ ਦੀ ਬਾਣੀ ਦੀ ਗੂੰਜ ਹੈ। ਉਹ ਸਿੱਖ ਭਰਮਾਏ ਹੋਏ ਇਹਨਾਂ ਕੋਲ ਚਲੇ ਜਾਂਦੇ ਨੇ ਤੇ ਪਤਾ ਉਦੋਂ ਲੱਗਦਾ ਹੈ ਜਦੋਂ ਫਾਹੀ ਪੈ ਜਾਂਦੀ ਹੈ। ਜਦੋਂ ਉਹਨੂੰ ਕਹਿੰਦੇ ਨੇ ਕਿ ਹੁਣ ਤੂੰ ਸਿੱਖ ਨਹੀਂ, ਸਗੋਂ ਰਾਧਾ ਸੁਆਮੀ ਏਂ। ਹੁਣ ਤੂੰ ਸਿੱਖ ਨਹੀਂ, ਨਿਰੰਕਾਰੀ ਏਂ। ਹੁਣ ਤੂੰ ਸਿੱਖ ਨਹੀਂ, ਹੁਣ ਤੂੰ ਨਾਮਧਾਰੀ ਏਂ। ਸਿੱਖ ਸ਼ਬਦ ਹੱਟ ਗਿਆ। ਅਸਲੀਅਤ ਦਾ ਪਤਾ ਉਦੋਂ ਚੱਲਦਾ ਹੈ।

ਖ਼ੈਰ! ਪ੍ਰਚਾਰਕ ਉਦੋਂ ਬੋਲ ਰਹੇ ਸਨ ਤੇ ਗੱਲ ਨਹੀਂ ਬਣੀ। ਲੋਕੀਂ ਨਹੀਂ ਜਾਗੇ। ਬੜੀ ਗੂੜ੍ਹੀ ਨੀਂਦ ਵਿਚ ਲੋਕੀਂ ਸੁੱਤੇ ਹੋਏ ਪਏ ਸਨ। ਆਖ਼ਰ ਅੰਮ੍ਰਿਤਸਰ ਵਿਚ 1978 ਈਸਵੀ ਨੂੰ ਤੇਰ੍ਹਾਂ ਸਿੰਘਾਂ ਨੂੰ ਆਪਣਾ ਖ਼ੂਨ ਡੋਲ੍ਹਣਾ ਪਿਆ। ਦਸਾਂ ਨੇ ਕਾਨ੍ਹਪੁਰ ਵਿਚ ਡੋਲ੍ਹਿਆ। ਕੁਝ ਕੁ ਨੇ ਦੁਰਗ ਵਿਚ ਡੋਲ੍ਹਿਆ ਅਤੇ ਸੁੱਤੀ ਹੋਈ ਕੌਮ ਜਾਗ ਪਈ। ਕਈ ਕੰਮ ਐਸੇ ਨੇ ਕਿ ਵਿਚਾਰਾਂ ਨਾਲ ਗੱਲ ਨਹੀਂ ਬਣਦੀ, ਉਥੇ ਖ਼ੂਨ ਡੋਲ੍ਹਣਾ ਪੈਂਦਾ ਹੈ:

*ਇਕ ਖ਼ੂਨ ਕੇ ਕਤਰੇ ਮੇਂ ਵੋਹ ਤਾਸੀਰ ਹੈ,*
*ਕਿ ਕੌਮ ਕੀ ਤਵਾਰੀਖ਼ ਕਾ ਅਨੁਵਾਨ ਬਨ ਜਾਏ।*

ਉਹਨਾਂ ਪੁਰਸ਼ਾਂ ਨੇ ਐਸਾ ਖ਼ੂਨ ਡੋਲ੍ਹਿਆ ਕਿ ਸਾਰੇ ਹਿੰਦੋਸਤਾਨ ਦੇ ਸੁੱਤੇ ਹੋਏ ਸਿੱਖ ਜਾਗ ਪਏ। ਸਿੱਖਾਂ ਨੇ ਦਾਅਵੇ ਨਾਲ ਕਹਿ ਦਿੱਤਾ ਕਿ ਇਹ ਦੁਸ਼ਟ ਹੁਣ ਕਿਤੇ ਸਮਾਗਮ ਨਹੀਂ ਕਰ ਸਕਦਾ। ਸਾਡੀਆਂ ਲਾਸ਼ਾਂ ਤੋਂ ਲੰਘ ਕੇ ਸਮਾਗਮ ਹੋਣਗੇ। ਉਹ ਦੁਸ਼ਟ ਵਾਕਿਆ ਹੀ ਫਿਰ ਕੋਈ ਸਮਾਗਮ ਨਹੀਂ ਕਰ ਸਕਿਆ। ਸਿੰਘਾਂ ਨੇ ਐਸਾ ਪ੍ਰਣ ਕਰਕੇ ਨਿਭਾਇਆ। ਪਹਿਲੇ ਲੋਕੀਂ ਬੋਲਦੇ ਰਹੇ, ਢਾਡੀ ਬੋਲਦੇ ਰਹੇ, ਅਸੀਂ ਬੋਲਦੇ ਰਹੇ। ਪ੍ਰਚਾਰਕ ਬੋਲਦੇ ਰਹੇ, ਰਾਗੀ ਬੋਲਦੇ ਰਹੇ। ਲੋਕੀਂ ਬਹੁਤ ਗੂੜ੍ਹੀ ਨੀਂਦ ਸੁੱਤੇ ਪਏ ਸਨ। ਅਵਾਜ਼ ਨਾਲ ਨਹੀਂ ਜਾਗਦੇ ਸਨ।

ਮੈਂ ਬਾਬਾ ਨਿਧਾਨ ਸਿੰਘ ਜੀ ਦੇ ਡੇਰੇ 'ਤੇ ਵੇਖਿਆ ਸੀ, ਇਕ ਬੰਦੇ ਨੂੰ ਜਦ ਜਗਾਇਆ ਜਾਂਦਾ ਸੀ ਤਾਂ ਪਾਣੀ ਦੇ ਛੱਟੇ ਮਾਰੇ ਜਾਂਦੇ ਸਨ। ਮੈਂ ਸੁਭਾਵਿਕ ਕਿਹਾ ਕਿ ਬਾਬਾ ਜੀ! ਇਹਨੂੰ ਅਵਾਜ਼ ਦੇ ਕੇ ਜਾਂ ਹਿਲਾ ਕੇ ਜਗਾ ਸਕਦੇ

ਹੋ। ਬਾਬਾ ਜੀ ਮੈਨੂੰ ਕਹਿੰਦੇ, ਤੁਸੀਂ ਇੰਜ ਕਰਕੇ ਵੇਖ ਲਵੋ, ਇਹ ਹਿਲਾਇਆਂ ਵੀ ਨਹੀਂ ਜਾਗਦਾ। ਆਵਾਜ਼ ਦੇ ਕੇ ਵੀ ਨਹੀਂ ਜਾਗਦਾ। ਇਹ ਖੜਾਕ ਨਾਲ ਵੀ ਨਹੀਂ ਜਾਗਦਾ। ਇਹਦੇ 'ਤੇ ਪਾਣੀ ਦੇ ਛੱਟੇ ਮਾਰੀਏ ਤਾਂ ਹੀ ਜਾਗਦਾ ਹੈ, ਉਂਜ ਜਾਗਦਾ ਹੀ ਨਹੀਂ ਤੇ ਕਰੀਏ ਕੀ ? ਇਹ ਤਾਂ ਬਹੁਤ ਗਹਿਰਾ ਸੌਂਦਾ ਹੈ।

ਕੌਮ ਇੰਨੀ ਜ਼ਿਆਦਾ ਗਹਿਰੀ ਸੌਂ ਗਈ ਸੀ ਕਿ ਅਵਾਜ਼ ਨਾਲ ਨਹੀਂ ਜਾਗੀ। ਖੜਾਕ ਨਾਲ ਨਹੀਂ ਜਾਗੀ। ਸ਼ਹੀਦਾਂ ਨੇ ਆਪਣੇ ਖ਼ੂਨ ਦੇ ਛਿੱਟੇ ਮਾਰੇ ਤਾਂ ਜਾਗੀ।

## 71. ਅਲਵਰ ਵਿਖੇ ਗੁਰਮਤਿ ਸਮਾਗਮ

ਧਰਮ ਦੀ ਛਾਪ ਸਾਡੀ ਜ਼ਿੰਦਗੀ ਹਰ ਥਾਂ 'ਤੇ ਛੱਡੇ, ਇਸ ਤਰ੍ਹਾਂ ਦੀ ਜ਼ਿੰਮੇਵਾਰੀ ਹਰ ਸਿੱਖ ਮਹਿਸੂਸ ਕਰੇ। ਖ਼ਾਸ ਕਰਕੇ ਉਹ ਜਿਹੜੇ ਗੁਰਦੁਆਰੇ ਆਉਂਦੇ ਨੇ, ਗੁਰਬਾਣੀ ਸੁਣਦੇ ਨੇ। ਨਿਰਾ ਕਰਮ-ਕਾਂਡ ਨਹੀਂ ਕਰਨ ਆਉਂਦੇ। ਸਰੀਰ ਨਾਸ ਹੋਣ ਨਾਲ ਕਰਮ-ਕਾਂਡ ਵੀ ਨਾਸ਼ ਹੋ ਜਾਂਦਾ ਹੈ। ਇਹਦਾ ਕੋਈ ਫਲ ਨਹੀਂ ਹੈ। ਗੁਰਬਾਣੀ ਨੂੰ ਪ੍ਰੇਮ ਨਾਲ ਸੁਣਨਾ, ਪੜ੍ਹਨਾ ਤੇ ਗਾਉਣਾ ਹੈ। ਇਹੋ ਫਲੀਭੂਤ ਹੁੰਦਾ ਹੈ ਤੇ ਇਸ ਵਿਚ ਸਾਡਾ ਮਨ ਸ਼ਾਮਿਲ ਹੋਵੇ। ਇੰਜ ਸਾਡੇ ਨਾਲ ਧਰਮ ਚੱਲੇਗਾ, ਤਾਹੀਏਂ ਐਸੇ ਸਿੱਖਾਂ ਦੇ ਮੇਲ-ਮਿਲਾਪ ਦੀ ਗੁਰੂ ਪਾਸੋਂ ਮੰਗ ਕੀਤੀ ਗਈ ਹੈ। ਅਰਦਾਸ ਅੰਦਰ ਇਹ ਸ਼ਬਦ ਸ਼ਾਮਿਲ ਕੀਤੇ ਗਏ ਕਿ 'ਸੇਈ ਗੁਰਮੁਖ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ'। ਹੇ ਗੁਰੂ ! ਉਹਨਾਂ ਦਾ ਮਿਲਾਪ ਕਰਵਾ, ਜਿਨ੍ਹਾਂ ਦੇ ਮਿਲਦਿਆਂ ਤੂੰ ਚੇਤੇ ਆਵੇਂ।

**ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ ਇਹੈ ਸਾਰ ਧਨੁ ਕਹੀਐ ॥**

*(ਗਉੜੀ ਕਬੀਰ ਜੀ, ਪੰਨਾ 336)*

ਸਿਰਮੌਰ ਧਨ ਹੈ ਪਰਮਾਤਮਾ, ਜਿਸ ਤੋਂ ਸਾਰਾ ਧਨ ਆਉਂਦਾ ਹੈ। ਪਰ ਸਮਝ ਨਾ ਹੋਣ ਕਰਕੇ ਪਰਮਾਤਮਾ ਮਨੁੱਖ ਨਾਲ ਨਹੀਂ ਚੱਲ ਰਿਹਾ, ਜਦਕਿ ਚੱਲਦਾ ਹੀ ਪਰਮਾਤਮਾ ਪਿਆ ਹੈ। ਪਰ ਮਨੁੱਖ ਦੀ ਤਰਜ਼ਿ-ਜ਼ਿੰਦਗੀ ਨਾਲ ਨਹੀਂ ਚੱਲਦਾ ਪਿਆ। ਇਸ ਨਾਲ ਸਮਾਜ ਚੱਲ ਰਿਹਾ ਹੈ। ਰਾਜਨੀਤੀ ਚੱਲ ਰਹੀ ਹੈ। ਧੰਧਾ ਚੱਲ ਰਿਹਾ ਹੈ, ਧਰਮ ਨਹੀਂ ਚੱਲ ਰਿਹਾ। ਬੜੇ ਬੜੇ ਵੱਡੇ ਧਾਰਮਿਕ ਸੰਮੇਲਨ ਮੈਂ ਵੇਖ ਕੇ ਹੈਰਾਨ ਹੋ ਜਾਨਾਂ। ਅਖ਼ੀਰ ਵਿਚ ਲੇਖਾ ਜੋਖਾ ਲਾਉਂਦੇ ਨੇ ਕਿ ਖ਼ਰਚ ਕਿੰਨਾ ਹੋਇਆ ਤੇ ਬਚਿਆ ਕਿੰਨਾ ਹੈ।

ਸਤਿਗੁਰਾਂ ਦੀ ਹਜ਼ੂਰੀ ਵਿਚ ਮੈਂ ਤੁਹਾਡੇ ਸਾਹਮਣੇ ਇਕ ਸਚਾਈ ਰੱਖ ਦੇਵਾਂ। ਅਲਵਰ (ਰਾਜਸਥਾਨ) ਵਿਖੇ ਜਦ ਤਿੰਨੇ ਦਿਨ ਗੁਰਮਤਿ ਸਮਾਗਮ ਹੁੰਦਾ ਹੈ ਤਾਂ ਮੈਂ ਆਪਣੇ ਨਾਲ ਦੇ ਸਾਥੀ ਅਬਿਨਾਸ਼ੀ ਸਿੰਘ (ਮੇਸ਼ੀ) ਨੂੰ ਪੁੱਛ

ਲੈਨਾਂ ਕਿ ਦੇਣਾ ਕਿੰਨਿਆਂ ਕੁ ਦਾ ਹੈ ? ਉਹ ਸਮਾਗਮ ਦੀ ਸੰਪੂਰਨਤਾ ਤੋਂ ਬਾਅਦ ਲੱਖਾਂ ਦੇ ਬਿਲ ਮੇਰੇ ਸਾਹਮਣੇ ਲਿਆ ਰੱਖਦਾ ਹੈ ਅਤੇ ਕਹਿੰਦਾ ਹੈ ਕਿ ਉਹਦੇ ਵੀ ਦੇਣੇ ਨੇ, ਉਹਦੇ ਵੀ ਰਹਿ ਗਏ ਨੇ। ਤੇ ਰਾਗੀ ਜਥਿਆਂ ਬਾਰੇ ਆ ਕੇ ਮੈਨੂੰ ਸੁਣਾਉਂਦਾ ਹੈ ਕਿ ਐਨੇ ਆ ਗਏ ਨੇ, ਐਨੇ ਆ ਗਏ ਨੇ। ਮੈਂ ਕਿਹਾ, ਅਰਦਾਸ ਕਰ ਗੁਰੂ ਜ਼ੀ ਦੇ ਅੱਗੇ ਕਿ 'ਜੋ ਜੀਅ ਆਵੇ ਸੋ ਰਾਜ਼ੀ ਜਾਵੇ' ਗੁਰੂ ਜੀ ਦਾ ਸ਼ੁਕਰਾਨਾ ਕਰਿਆ ਕਰ। ਗੁਰੂ ਜੀ ਦੇ ਦਰੋਂ ਕੋਈ ਖ਼ਾਲੀ ਨਾ ਜਾਵੇ। ਗੁਰੂ ਜੀ ਦੀ ਗੱਲ ਸੰਗਤਾਂ ਨੂੰ ਸੁਣਾਉਣ ਆਇਆ ਹੈ, ਰਾਜ਼ੀ ਜਾਵੇ ਤੇ ਖ਼ੁਸ਼ ਜਾਵੇ।

## 72. ਗੁਰੂ ਪਿਆਰ ਦੇ ਸੁਪਨੇ ਦੀ ਚਾਹਤ

ਦਿਨ ਭਰ ਜੇ ਕਿਸੇ ਸਿੱਖ ਨੇ ਕੋਸ਼ਿਸ਼ ਕੀਤੀ ਕਿ ਮੈਨੂੰ ਗੁਰੂ ਚੇਤੇ ਆਵੇ, ਮੈਨੂੰ ਗੁਰਬਾਣੀ ਦਾ ਰਸ ਮਿਲੇ ਤੇ ਜੇ ਨਹੀਂ ਗੱਲ ਬਣ ਸਕੀ ਤਾਂ ਰਾਤ ਨੂੰ ਸੁਪਨੇ ਵਿਚ ਬਣੇਗੀ। ਕੁਦਰਤ ਨੇ ਐਸਾ ਇੰਤਜ਼ਾਮ ਕਰ ਰੱਖਿਆ ਹੈ। ਪਰਮਾਤਮਾ ਨੇ ਬਾਕਾਇਦਾ ਇੰਤਜ਼ਾਮ ਕਰ ਰੱਖਿਆ ਹੈ।

ਸੁਪਨੇ ਵਿਚ ਜਿਸ ਨੂੰ ਪਵਿੱਤਰਤਾ ਦੀ ਕੁਝ ਝਲਕ ਦਿਖਾਈ ਦੇ ਰਹੀ ਹੈ ਤਾਂ ਸਾਹਿਬਾਂ ਦੀ ਬਾਣੀ ਕਹਿੰਦੀ ਹੈ ਕਿ ਉਹ ਮਨੁੱਖ ਵੀ ਕੋਈ ਮਾਮੂਲੀ ਮਨੁੱਖ ਨਹੀਂ ਹੈ। ਬੜੀ ਵੱਡੀ ਗੱਲ ਹੈ, ਕਿਉਂਕਿ ਪਵਿੱਤਰ ਸੁਪਨੇ ਵੀ ਪਵਿੱਤਰ ਸੰਸਕਾਰ ਤੋਂ ਪੈਦਾ ਹੁੰਦੇ ਨੇ। ਪਵਿੱਤਰ ਸੰਸਕਾਰ ਪਵਿੱਤਰ ਸੋਚਾਂ ਤੋਂ, ਪਵਿੱਤਰ ਕਰਮਾਂ ਤੋਂ ਤੇ ਪਵਿੱਤਰ ਚਾਹਤ ਤੋਂ ਹੀ ਬਣਦੇ ਨੇ, ਐਵੇਂ ਨਹੀਂ ਬਣਦੇ।

ਚੰਗੀ ਤਰ੍ਹਾਂ ਮੈਨੂੰ ਯਾਦ ਹੈ, ਉੜੀਸਾ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਕ ਅਸਥਾਨ ਮਹਾਂ ਨਦੀ ਦੇ ਕੰਢੇ ਬਣਿਆ ਹੋਇਆ ਹੈ। ਇਹ ਅਸਥਾਨ ਜਗਨਨਾਥ ਤੋਂ ਥੋੜੀ ਜਿਹਾ ਦੂਰੀ 'ਤੇ ਹੈ। ਮੈਂ ਉਥੇ *ਸੂਰਜ ਪ੍ਰਕਾਸ਼* ਦੀ ਕਥਾ ਸ਼ਾਮ ਨੂੰ ਕਰਦਾ ਸੀ ਤੇ ਮੇਰੇ ਨਾਲ ਦੇ ਬੜੇ ਪ੍ਰਸਿੱਧ ਬਾਬਾ ਬਲਵੰਤ ਸਿੰਘ ਜੀ ਕਥਾ ਸੁਣਦੇ ਸੁਣਦੇ ਉਥੇ ਹੀ ਰਾਤ ਦੇ ਵਕਤ ਸੌਂ ਜਾਂਦੇ ਸਨ। ਇਕ ਦਿਨ ਮੇਰੇ ਮੂੰਹੋਂ ਗੱਲ ਨਿਕਲ ਗਈ। ਮੈਂ ਕਿਹਾ ਕਿ ਬਾਬਾ ਜੀ ! ਜਦ ਤੁਸੀਂ ਸੌਂ ਹੀ ਜਾਂਦੇ ਓ ਤਾਂ ਫਿਰ ਕਮਰੇ ਵਿਚ ਚਲੇ ਜਾਇਆ ਕਰੋ। ਕਹਿਣ ਲੱਗੇ ਕਿ ਨਹੀਂ। ਬੈਠਣਾ ਤਾਂ ਮੈਂ ਸੰਗਤ ਵਿਚ ਹੈ। ਮੈਂ ਕਿਹਾ ਕਿ ਸਿਰਫ਼ ਦਸ ਮਿੰਟ ਬੈਠਦੇ ਹੋ ਤੇ ਤੁਹਾਨੂੰ ਨੀਂਦ ਆ ਜਾਂਦੀ ਹੈ। ਕਮਰੇ ਵਿਚ ਜਾ ਕੇ ਸੌਂ ਜਾਇਆ ਕਰੋ। ਕਹਿਣ ਲੱਗੇ—ਨਹੀਂ। ਕਥਾ ਸੁਣਦਿਆਂ ਸੁਣਦਿਆਂ ਸੌਣਾ ਹੈ। ਮੈਂ ਕਿਹਾ ਕਿ ਜਦ ਸੌਂ ਹੀ ਗਏ ਤਾਂ ਫ਼ਰਕ ਕੀ ਪੈ ਜਾਂਦਾ ਹੈ ਭਾਵੇਂ ਇਥੇ ਸੌਂਵੋਂ ਤੇ ਭਾਵੇਂ ਕਮਰੇ ਵਿਚ ਸੌਂਵੋਂ ! ਦੋ ਗੱਲਾਂ ਉਨ੍ਹਾਂ ਨੇ ਮੈਨੂੰ ਕਹੀਆਂ। ਕਿਉਂਕਿ *ਸੂਰਜ ਪ੍ਰਕਾਸ਼* ਦੀ ਕਥਾ ਵਿਚ ਇਤਿਹਾਸ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਲੈ ਕੇ ਧੰਨ ਗੁਰੂ ਗੋਬਿੰਦ

ਸਿੰਘ ਜੀ ਮਹਾਰਾਜ ਤੱਕ ਦਸ ਪਾਤਸ਼ਾਹੀਆਂ ਦਾ ਇਤਿਹਾਸ ਚੱਲਦਾ ਹੈ। ਕਹਿਣ ਲੱਗੇ ਕਿ ਕਥਾ ਸੁਣਦਿਆਂ ਸੁਣਦਿਆਂ ਜਦ ਮੈਂ ਗੁਰੂ ਕੀਆਂ ਸਾਖੀਆਂ ਸੁਣਦਾਂ ਤਾਂ ਇਹਨਾਂ ਸਾਖੀਆਂ ਦੀ ਝਲਕ ਰਾਤ ਸੁਪਨੇ ਅੰਦਰ ਬਣਦੀ ਹੈ। ਮੈਂ ਅਰਜ਼ ਕਰਾਂ ਕਿ ਇਸੇ ਲਈ ਸਿੱਖ ਨੂੰ ਹੁਕਮ ਹੈ ਕਿ ਪੁਰਖਾ! ਰਾਤ ਸੌਣ ਸਮੇਂ ਸੋਹਿਲਾ ਪੜ੍ਹ ਕੇ ਸੌਂ ਜਾਂ ਥੋੜਾ ਜਿਹਾ ਗੁਰੂ ਨੂੰ ਯਾਦ ਕਰਕੇ ਸੌਂ। ਫਿਰ ਜਦ ਮੈਂ ਬਾਬਾ ਜੀ ਨੂੰ ਕਿਹਾ ਕਿ ਇਥੇ ਸੌਂ ਗਏ ਜਾਂ ਕਮਰੇ ਵਿਚ ਸੌਂ ਗਏ ਫਿਰ ਗੱਲ ਤਾਂ ਇੱਕੋ ਹੀ ਹੈ। ਮੈਨੂੰ ਕਹਿਣ ਲੱਗੇ ਕਿ ਮਸਕੀਨ ਜੀ! ਇਹ ਗੱਲ ਗ਼ਲਤ ਹੈ। ਜੈਸੇ ਖੇਡਦਾ ਖੇਡਦਾ ਬੱਚਾ ਕਿਤੇ ਗਲੀ ਵਿਚ ਸੌਂ ਜਾਏ ਤੇ ਖੇਡਦਾ ਖੇਡਦਾ ਬੱਚਾ ਮਾਂ ਦੀ ਗੋਦ ਵਿਚ ਸੌਂ ਜਾਏ ਤਾਂ ਇਹ ਇਕ ਗੱਲ ਕਿਸ ਤਰ੍ਹਾਂ ਹੋ ਸਕਦੀ ਹੈ ? ਇਹਨੂੰ ਇਕ ਕਿਸ ਤਰ੍ਹਾਂ ਮੰਨ ਲਈਏ ? ਇਕ ਸੜਕ 'ਤੇ ਹੀ ਸੌਂ ਗਿਆ, ਇਕ ਮਾਂ ਦੀ ਗੋਦ ਵਿਚ ਸੌਂ ਗਿਆ। ਸੁੱਤੇ ਤਾਂ ਦੋਵੇਂ ਈ ਨੇ ਪਰ ਸੌਣ ਸੌਣ ਵਿਚ ਬੜਾ ਅੰਤਰ ਹੈ। ਇਕ ਗ਼ੈਰ-ਮਹਿਫ਼ੂਜ਼ ਹੈ ਤੇ ਇਕ ਹਿਫ਼ਾਜ਼ਤ ਵਿਚ ਹੈ।

ਉਦੋਂ ਤਾਂ ਖ਼ੈਰ ਇਹ ਗੱਲ ਮੇਰੀ ਸਮਝ ਵਿਚ ਨਹੀਂ ਆਈ, ਪਰ ਸਹਿਜੇ ਸਹਿਜੇ ਇਸ ਗੱਲ ਦਾ ਪਤਾ ਚੱਲਿਆ ਕਿ ਜਾਗਰਤ ਅਵਸਥਾ ਵਿਚ ਜਿਹੜਾ ਭੈੜਾ ਕਰਮ ਮਨੁੱਖ ਦੇ ਅੰਤਸ਼ਕਰਣ ਨੂੰ ਮੈਲਾ ਕਰ ਜਾਂਦਾ ਹੈ ਤੇ ਸੁਪਨੇ ਦਾ ਭੈੜਾ ਕਰਮ ਵੀ ਮੈਲਾ ਕਰ ਜਾਂਦਾ ਹੈ। ਜਾਗਰਤ ਅਵਸਥਾ ਦਾ ਜਿਹੜਾ ਪਵਿੱਤਰ ਕਰਮ ਕੁਝ ਖੇੜਾ ਦੇ ਜਾਂਦਾ ਹੈ, ਕੁਝ ਮਸਤੀ ਦੇ ਜਾਂਦਾ ਹੈ ਤਾਂ ਸੁਪਨੇ ਦਾ ਵੀ ਨਿਰਮਲ ਕਰਮ ਕੁਝ ਖੇੜਾ ਦੇ ਜਾਂਦਾ ਹੈ। ਕੁਝ ਮਸਤੀ ਦੇ ਜਾਂਦਾ ਹੈ। ਕੁਝ ਰੰਗ ਦੇ ਜਾਂਦਾ ਹੈ। ਕੁਝ ਅਨਹੋਣੀ ਖੇਡ ਬਣਾ ਜਾਂਦਾ ਹੈ। ਜੇਕਰ ਪਵਿੱਤਰ ਸੁਪਨਾ ਕਿਸੇ ਨੂੰ ਆਵੇ ਤਾਂ ਸਮਝ ਲਵੋ ਕਿ ਇਹ ਮਨੁੱਖ ਮਾਨਸਿਕ ਤੌਰ 'ਤੇ ਲਾਜ਼ਮੀ ਪਵਿੱਤਰ ਹੈ।

## 73. ਸ਼ਕਤੀ ਦੀ ਸਹੀ ਵਰਤੋਂ ਦਾ ਸੰਦੇਸ਼

ਜਿਵੇਂ ਸੁਹਾਗਾ ਸੋਨੇ ਨੂੰ ਢਾਲ ਦਿੰਦਾ ਹੈ, ਤਿਉਂ ਕਾਮ ਤੇ ਕ੍ਰੋਧ ਸਰੀਰ ਨੂੰ ਗਾਲ ਕੇ ਰੱਖ ਦਿੰਦੇ ਨੇ। ਇਹ ਅਧਿਕ ਸ਼ਕਤੀ ਸਰੀਰ ਨੂੰ ਬਰਬਾਦ ਕਰਕੇ ਰੱਖ ਦਿੰਦੀ ਹੈ।

ਆਪ ਸੁਣ ਕੇ ਹੈਰਾਨ ਹੋਵੋਗੇ, ਮੈਨੂੰ ਨਿਊਯਾਰਕ ਵਿਚ ਡਾਕਟਰ ਨੇ ਦੱਸਿਆ ਭਾਵੇਂ ਮੈਨੂੰ ਇਸ ਗੱਲ ਦਾ ਪਹਿਲਾਂ ਵੀ ਗਿਆਨ ਸੀ। ਮੈਂ ਭਾਰਤ ਦੇ ਧਰਮ-ਗ੍ਰੰਥਾਂ ਦਾ ਅਧਿਐਨ ਕੀਤਾ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਗਹਿਰਾਈ ਨਾਲ ਦੇਖਿਆ। ਅੱਸੀ ਕੁ ਫ਼ੀਸਦੀ ਜਿਹੜੇ ਪਾਗਲ ਨੇ, ਉਹ ਇਸ ਵਾਸਤੇ ਪਾਗਲ ਨੇ ਕਿ ਉਹਨਾਂ ਦੀ ਇਸ ਸ਼ਕਤੀ ਦੀ ਦੁਰਵਰਤੋਂ ਹੋਈ ਹੈ। ਦਿਮਾਗ਼ੀ ਸੰਤੁਲਨ ਡਾਵਾਂਡੋਲ ਹੋ ਗਿਆ ਹੈ। ਇਹ ਸ਼ਕਤੀ ਕਿਸੇ ਲਈ

ਲੋਭ ਬਣੀ ਤਾਂ ਲੋਭ ਨੇ ਸੰਤੁਲਨ ਡਾਵਾਂਡੋਲ ਕਰ ਕੇ ਰੱਖ ਦਿੱਤਾ। ਇਹੋ ਸ਼ਕਤੀ ਜਦ ਅਹੰਕਾਰ ਬਣ ਗਈ ਤਾਂ ਅਹੰਕਾਰ ਨੇ ਆਪਣੀ ਥਾਂ ਤੋਂ ਮਨੁੱਖ ਨੂੰ ਹਿਲਾ ਕੇ ਰੱਖ ਦਿੱਤਾ ਹੈ।

ਨਿਊਯਾਰਕ ਵਿਚ ਮੈਂ ਗ਼ਾਲਬਨ 1982 ਵਿਚ ਤੇ 1993 ਵਿਚ ਕੁਝ ਪਾਗਲਖ਼ਾਨੇ ਵੀ ਦੇਖੇ। ਦਰਅਸਲ ਉਥੇ ਇਕ ਦੋ ਸਿੰਘ ਡਾਕਟਰ ਨੇ ਤੇ ਮੈਂ ਤਾਂ ਆਪਣਾ ਐਵੇਂ ਗਿਆਨ ਵਧਾਉਣ ਲਈ ਗਿਆ। ਉਥੇ ਮੈਂ ਦੋ ਤਿੰਨ ਪਾਗਲਾਂ ਨੂੰ ਵੇਖ ਕੇ ਦੰਗ ਰਹਿ ਗਿਆ। ਕੁਝ ਮੈਗਜ਼ੀਨ ਪਾਗਲਾਂ ਦੇ ਕੋਲ ਜਿਹੇ ਪੜ੍ਹਨ ਨੂੰ ਰੱਖੇ ਪਏ ਸਨ, ਬਈ ਜੇ ਕਿਤੇ ਕੋਈ ਹੋਸ਼ ਵਿਚ ਆਵੇ ਤੇ ਕਿਸੇ ਦੀ ਰੁਚੀ ਬਣੇ ਤਾਂ ਉਹ ਪੜ੍ਹ ਲੈਣ। ਪਰ ਉਹਨਾਂ ਨੇ ਮੈਗਜ਼ੀਨਾਂ ਦੇ ਤਾਜ ਬਣਾਏ ਸਨ ਤੇ ਸਿਰਾਂ ਉੱਤੇ ਰੁਮਾਲ ਨਾਲ ਉਹ ਬੰਨ੍ਹੇ ਹੋਏ ਸਨ। ਇੰਜ ਉਹ ਰਾਜੇ ਬਣੇ ਹੋਏ ਸਨ ਤੇ ਦੂਜਿਆਂ ਨੂੰ ਹੁਕਮ ਪਏ ਕਰਨ। ਦੂਜੇ ਨੇ ਵੀ ਤਾਜ ਸਿਰ 'ਤੇ ਬੰਨ੍ਹਿਆ ਹੋਇਆ ਸੀ, ਉਹ ਵੀ ਦੂਜੇ ਨੂੰ ਹੁਕਮ ਕਰੇ। ਡਾਕਟਰ ਵੇਖ ਕੇ ਹੱਸ ਪਿਆ। ਮੈਂ ਡਾਕਟਰ ਨੂੰ ਆਖਿਆ ਕਿ ਇਹਨਾਂ ਨੂੰ ਅਹੰਕਾਰ ਨੇ ਡਾਵਾਂਡੋਲ ਕਰ ਕੇ ਰੱਖ ਦਿੱਤਾ ਹੈ। ਹਰ ਬੰਦਾ ਰਾਜਾ ਹੀ ਬਣਨਾ ਚਾਹੁੰਦਾ ਹੈ। ਚੌਧਰੀ ਕਿਹੜਾ ਨਹੀਂ ਬਣਨਾ ਚਾਹੁੰਦਾ! ਕੌਣ ਨਹੀਂ ਹੁਕਮ ਕਰਨਾ ਚਾਹੁੰਦਾ! ਇਹਨਾਂ ਵਿਚਾਰਿਆਂ ਨੂੰ ਅਹੰਕਾਰ ਨੇ ਡਾਵਾਂਡੋਲ ਕਰ ਦਿੱਤਾ ਹੈ। ਅੱਸੀ ਫ਼ੀਸਦੀ ਨੂੰ ਵਾਸ਼ਨਾ ਡਾਵਾਂਡੋਲ ਕਰ ਦਿੰਦੀ ਹੈ। ਇਸ ਸ਼ਕਤੀ ਦੀ ਸਹੀ ਵਰਤੋਂ ਹੋਵੇ, ਇਸ ਦੇ ਲਈ ਸਾਡੇ ਪਾਸ ਗੁਰੂ ਜੀ ਦੀ ਬਾਣੀ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਅਗੰਮੀ ਗਿਆਨ ਹੈ।

## 74. ਜੁਗਤ ਹੀ ਜੀਵਨ ਹੈ

ਵੈਦ ਜਾਂ ਹਕੀਮ ਲੋਕ ਸੰਖੀਏ (ਜ਼ਹਿਰ) ਨੂੰ ਮਾਰ ਕੇ ਕੁਸ਼ਤਾ ਬਣਾ ਲੈਂਦੇ ਨੇ, ਜੋ ਹਜ਼ਾਰਾਂ ਬਿਮਾਰੀਆਂ ਨੂੰ ਦੂਰ ਕਰਨ ਦੇ ਕੰਮ ਆਉਂਦਾ ਹੈ। ਸੱਪ ਦੀ ਜ਼ਹਿਰ ਹਜ਼ਾਰਾਂ ਰੋਗਾਂ ਨੂੰ ਦੂਰ ਕਰਨ ਦੇ ਕੰਮ ਆਉਂਦੀ ਹੈ। ਜ਼ਹਿਰ ਦੀ ਢੰਗ ਨਾਲ ਵਰਤੋਂ ਕੀਤੀ ਜਾਵੇ ਤਾਂ ਜੀਵਨ ਲਈ ਅੰਮ੍ਰਿਤਮਈ ਹੈ। ਅੰਮ੍ਰਿਤਮਈ ਵਸਤੂਆਂ ਦੀ ਜੇ ਗ਼ਲਤ ਢੰਗ ਨਾਲ ਵਰਤੋਂ ਕੀਤੀ ਜਾਵੇ ਤਾਂ ਇਹ ਜ਼ਹਿਰ ਹੈ।

ਮੈਂ ਤਾਂ ਇਸ ਦਾ ਇਕ ਪ੍ਰਤੱਖ ਰੂਪ ਵੀ ਦੇਖਿਆ ਹੈ। ਜਦ ਕਦੀ ਇਸ ਤਰ੍ਹਾਂ ਦੀ ਕਥਾ ਚੱਲੇ ਤਾਂ ਚੇਤੇ ਆ ਜਾਂਦਾ ਹੈ। ਜੈਪੁਰ (ਰਾਜਸਥਾਨ) ਵਿਚ ਮੇਰਾ ਗਲਾ ਬੈਠ ਗਿਆ। ਮੇਰੇ ਨਾਲ ਉਦੋਂ ਗਿਆਨੀ ਹਰਨਾਮ ਸਿੰਘ ਜੀ ਚਾਕਰ ਸਨ। ਉਹ ਬੜੇ ਸਿਆਣੇ ਕਥਾਵਾਚਕ ਸੱਜਣ ਨੇ। ਉਨ੍ਹਾਂ ਦਾ ਬੜਾ ਅੱਛਾ ਅਨੁਭਵ ਹੈ। ਬਜ਼ੁਰਗ ਅਵਸਥਾ ਵਿਚ ਨੇ। ਮੈਂ ਉਨ੍ਹਾਂ ਨੂੰ ਕਿਹਾ ਕਿ ਅੱਜ ਰਾਤ

ਤੁਸੀਂ ਕਥਾ ਦੀ ਹਾਜ਼ਰੀ ਭਰ ਲਵੋ। ਮੈਂ ਨਹੀਂ ਹਾਜ਼ਰੀ ਭਰ ਸਕਦਾ, ਕਿਉਂਕਿ ਮੇਰਾ ਗਲਾ ਈ ਰਹਿ ਗਿਐ, ਸਾਥ ਨਹੀਂ ਦਿੰਦਾ। ਵਿਸਾਖੀ ਦਾ ਦਿਹਾੜਾ ਸੀ ਤੇ ਇਸ ਕਰਕੇ ਦੋ ਤਿੰਨ ਥਾਵਾਂ 'ਤੇ ਕਥਾ ਕਰਕੇ ਆਏ ਸਾਂ। ਗਰਮੀ ਬਹੁਤ ਸੀ। ਰਾਜਸਥਾਨ ਦੀ ਲੂਅ ਚੱਲ ਰਹੀ ਸੀ ਤੇ ਗਰਮੀ ਦੇ ਸਤਾਏ ਹੋਏ ਸਾਂ। ਠੰਡਾ ਪਾਣੀ ਪੀ ਲਿਆ ਤੇ ਗਰਮ ਸਰਦ ਹੋ ਗਏ। ਮੈਨੂੰ ਉਹ ਕਹਿਣ ਲੱਗੇ ਕਿ ਮਸਕੀਨ ਜੀ! ਰਾਤ ਆਉਣ ਵਿਚ ਅਜੇ ਬੜਾ ਟਾਇਮ ਪਿਆ ਹੈ, ਮੈਂ ਤੁਹਾਨੂੰ ਦਵਾਈ ਦਿੰਨਾਂ, ਤੁਸੀਂ ਠੀਕ ਹੋ ਜਾਓਗੇ। ਚਾਵਲ ਦੇ ਦਾਣੇ ਜਿੰਨੀ ਉਹਨਾਂ ਦਵਾਈ ਲਿਆਂਦੀ ਤੇ ਇਕ ਚਾਹ ਦਾ ਕੱਪ ਮੇਰੇ ਅੱਗੇ ਰੱਖਿਆ। ਕਹਿਣ ਲੱਗੇ ਕਿ ਜਲਦੀ ਜਲਦੀ ਛਕ ਜਾਓ ਤੇ ਦੋ ਘੰਟੇ ਆਰਾਮ ਕਰ ਲਵੋ, ਰਾਤ ਆਉਣ ਵਿਚ ਅਜੇ ਬੜੀ ਦੇਰ ਪਈ ਹੈ। ਮੈਂ ਕਿਹਾ—ਮਿੱਤਰਾ! ਮੈਂ ਖਾ ਤਾਂ ਲੈਨਾਂ ਪਰ ਪਹਿਲੇ ਮੈਨੂੰ ਦੱਸ ਤਾਂ ਸਹੀ ਇਹ ਕੀ ਐ! ਮੈਨੂੰ ਅੱਗੋਂ ਉਹ ਕਹਿੰਦੈ, ਸੰਖੀਆ ਹੈ, ਹੋਰ ਕੀ ਏ ? ਮੈਂ ਕਿਹਾ—ਹੱਦ ਹੋ ਗਈ! ਚੰਗੇ ਤੁਹਾਡੇ ਮਹਿਮਾਨ ਬਣੇ ਆਂ, ਸਾਨੂੰ ਸੰਖੀਆ ਖਿਲਾਉਣ ਲੱਗੇ ਹੋ! ਜ਼ਹਿਰ ਦੇਣ ਲੱਗੇ ਹੋ! ਕਹਿੰਦੇ—ਨਹੀਂ, ਹੈ ਇਹ ਸੰਖੀਆ ਪਰ ਮੈਂ ਇਸ ਦਾ ਕੁਸ਼ਤਾ ਬਣਾ ਦਿੱਤਾ ਹੈ। ਇਸ ਨੂੰ ਮਾਰ ਲਿਆ ਹੈ। ਤੁਸੀਂ ਬਿਨਾਂ ਝਿਜਕ ਦੇ ਲੈ ਲਵੋ, ਇਹ ਕੁਸ਼ਤਾ ਹੈ। ਮੈਂ ਕਿਹਾ ਕਿ ਖਾਣ ਵਿਚ ਮੈਨੂੰ ਕੋਈ ਇਤਰਾਜ਼ ਨਹੀਂ ਹੈ ਤੇ ਮੈਂ ਤੁਹਾਡੇ 'ਤੇ ਸ਼ੱਕ ਵੀ ਨਹੀਂ ਕਰਦਾ। ਪਰ ਮੈਨੂੰ ਹੈਰਾਨਗੀ ਹੋਈ ਕਿ ਇਹ ਜ਼ਹਿਰ ਦੀ ਦਵਾਈ ਬਣ ਗਈ। ਫਿਰ ਉਹ ਦਵਾਈ ਮੈਂ ਖਾ ਲਈ। ਮੈਂ ਇਹ ਕਰਾਮਾਤ ਦੇਖੀ ਕਿ ਮੇਰੀਆਂ ਨਸਾਂ ਖੁੱਲ੍ਹ ਗਈਆਂ। ਸ਼ਾਮ ਤੱਕ ਉਸ ਦਾ ਲਾਭ ਹੋ ਗਿਆ ਤੇ ਮੈਂ ਇਕ ਘੰਟਾ ਕਥਾ ਦੀ ਹਾਜ਼ਰੀ ਭਰ ਲਈ। ਮੈਂ ਕਿਹਾ—ਹੱਦ ਹੋ ਗਈ ਕਿ ਇਕ ਜ਼ਹਿਰ ਅੰਮ੍ਰਿਤ ਹੋ ਗਈ! ਜੇ ਗ਼ਲਤ ਵਰਤੋਂ ਹੋਵੇ ਤਾਂ ਅੰਮ੍ਰਿਤ ਤੋਂ ਜ਼ਹਿਰ ਬਣ ਜਾਂਦਾ ਹੈ ਤੇ ਜੇ ਸਹੀ ਵਰਤੋਂ ਹੋਵੇ ਤਾਂ ਜ਼ਹਿਰ ਤੋਂ ਅੰਮ੍ਰਿਤ ਬਣ ਜਾਂਦਾ ਹੈ।

## 75. ਚਿਤਵਨੀ ਸੁਪਨਾ ਬਣੇ

ਜਾਗ੍ਰਿਤ ਅਵਸਥਾ ਵਿਚ ਜਿਸ ਗੱਲ ਦੀ ਚਿਤਵਨੀ ਹੋਵੇ ਤੇ ਉਸ ਗੱਲ ਦੀ ਪੂਰਤੀ ਨਾ ਹੋਈ ਹੋਵੇ ਤਾਂ ਫਿਰ ਗੱਲ ਸੁਪਨੇ ਵਿਚ ਬਣਦੀ ਹੈ। ਜੇਕਰ ਭੈੜੇ ਸੁਪਨੇ ਹਨ ਤਾਂ ਭੈੜੀ ਚਿਤਵਨੀ ਕਰਕੇ ਹੈ।

ਮੈਂ ਇਸ ਦਾ ਪ੍ਰਤੱਖ ਪ੍ਰਮਾਣ ਦੇਖਿਆ। ਸਾਵਣ ਭਾਦਰੋਂ ਦੇ ਦਿਨਾਂ ਵਿਚ ਦਸ ਬਾਰ੍ਹਾਂ ਸਾਲ ਲਗਾਤਾਰ ਇੰਦੌਰ ਦੇ ਇਲਾਕੇ ਵਿਚ ਹਾਜ਼ਰੀ ਭਰਦਾ ਰਿਹਾਂ। ਉਧਰ ਜ਼ਿਆਦਾ ਜੰਗਲਾਤ ਦੇ ਠੇਕੇਦਾਰ ਨੇ। ਜਦ ਬਰਸਾਤਾਂ ਸ਼ੁਰੂ ਹੋ ਜਾਂਦੀਆਂ ਨੇ ਤਾਂ ਸਿੰਘ ਦੋ ਕੁ ਮਹੀਨਿਆਂ ਲਈ ਬਿਲਕੁਲ ਵਿਹਲੇ ਹੋ ਜਾਂਦੇ ਨੇ। ਫਿਰ

ਉਹਨਾਂ ਦੀ ਕੋਸ਼ਿਸ਼ ਹੁੰਦੀ ਹੈ ਕਿ ਦਸ ਮਹੀਨੇ ਜਿਹੜੇ ਅਸੀਂ ਜੰਗਲਾਂ ਵਿਚ ਰਹਿੰਦੇ ਆਂ ਤਾਂ ਦੋ ਮਹੀਨੇ ਸਤਿਸੰਗ ਕਰਕੇ ਉਹ ਕੋਟਾ ਪੂਰਾ ਕਰੀਏ। ਉਨ੍ਹਾਂ ਦਿਨਾਂ ਵਿਚ ਬਹੁਤ ਸਾਰੇ ਗੁਣੀ ਗਿਆਨੀ ਉਥੇ ਪਹੁੰਚਦੇ ਨੇ। ਸਤਿਸੰਗ ਦੀਆਂ ਕਾਫ਼ੀ ਧੁੰਮਾਂ ਪੈਂਦੀਆਂ ਨੇ।

ਰਤਲਾਮ ਵਿਚ ਮੈਂ ਪਹੁੰਚਿਆ ਹੋਇਆ ਸਾਂ। ਪੰਦਰਾਂ ਕੁ ਦਿਨ ਉਥੇ ਹਾਜ਼ਰੀ ਭਰਨੀ ਸੀ। ਰਾਤ ਦੇ ਸਮੇਂ ਮੈਂ ਅੰਦਰ ਕਮਰੇ ਵਿਚ ਸੌਂ ਗਿਆ। ਬਾਹਰ ਕੋਈ ਪਾਣੀਪਤ ਦਾ ਮੁਸਾਫ਼ਿਰ ਕੱਪੜਾ ਵੇਚਣ ਵਾਲਾ ਸੁੱਤਾ ਪਿਆ ਸੀ। ਇਹੋ ਜਹੇ ਕੱਪੜਾ ਵੇਚਣ ਵਾਲੇ ਮੋਢੇ 'ਤੇ ਕੱਪੜਾ ਚੁੱਕ ਕੇ ਥਾਂ ਥਾਂ 'ਤੇ ਕੱਪੜਾ ਵੇਚਦੇ ਨੇ ਜਾਂ ਸ਼ਹਿਰ ਦੇ ਨੇੜੇ ਤੇੜੇ ਦੇ ਜਿਹੜੇ ਪਿੰਡ ਹੁੰਦੇ ਨੇ, ਉਹ ਉਥੇ ਕੱਪੜਾ ਵੇਚਣ ਚਲੇ ਜਾਂਦੇ ਨੇ। ਕਿਤੇ ਅੱਧੀ ਰਾਤ ਨੂੰ ਜ਼ੋਰ ਦਾ ਮੀਂਹ ਪੈਣਾ ਸ਼ੁਰੂ ਹੋ ਗਿਆ। ਬਰਾਂਡੇ ਵਿਚ ਮੀਂਹ ਦੀ ਵਾਛੜ ਪੈਣੀ ਸ਼ੁਰੂ ਹੋ ਗਈ। ਉਸ ਸੱਜਣ ਨੇ ਮੈਨੂੰ ਜਗਾਇਆ। ਕਹਿਣ ਲੱਗਾ ਕਿ ਬੜਾ ਜ਼ੋਰ ਦਾ ਮੀਂਹ ਪੈਣ ਲੱਗਾ ਹੈ। ਮੈਂ ਤਾਂ ਭਿੱਜਾਂਗਾ ਪਰ ਮੇਰੇ ਕੋਲ ਇਹ ਨਵੇਂ ਕੱਪੜੇ ਨੇ, ਇਹ ਵੀ ਭਿੱਜ ਜਾਣਗੇ। ਇਹ ਮੈਂ ਵੇਚਦਾਂ, ਇਹ ਮੇਰੀ ਰੋਜ਼ੀ ਐ। ਤੁਸੀਂ ਥੋੜਾ ਜਿਹਾ ਮੈਨੂੰ ਕੱਪੜੇ ਅੰਦਰ ਰੱਖਣ ਦਿਓ। ਮੈਂ ਕਿਹਾ—ਕੋਈ ਗੱਲ ਨਹੀਂ, ਤੂੰ ਵੀ ਅੰਦਰ ਸੌਂ ਜਾਹ। ਖ਼ੈਰ, ਉਹ ਸੌਂ ਗਿਆ। ਮੈਂ ਦੇਖ ਕੇ ਦੰਗ ਰਹਿ ਗਿਆ, ਕਰੀਬਨ ਇਕ ਘੰਟੇ ਬਾਅਦ ਉਨ੍ਹੇ ਸੁੱਤਿਆਂ ਆਪਣੀ ਕਮੀਜ਼ ਪਾੜ ਛੱਡੀ। ਮੈਨੂੰ ਖ਼ਿਆਲ ਆਇਆ ਕਿ ਇਹ ਕੋਈ ਪਾਗਲ ਬੰਦਾ ਅੰਦਰ ਵਾੜ ਬੈਠਾਂ! ਇਹਨੇ ਸੁੱਤਿਆਂ ਆਪਣੀ ਕਮੀਜ਼ ਪਾੜ ਛੱਡੀ ਐ। ਫਿਰ ਮੂੰਹੋਂ ਕੁਝ ਗਿਣਤੀ ਵੀ ਕਰੀ ਜਾਏ। ਮੈਨੂੰ ਫਿਰ ਉੱਠ ਕੇ ਬੱਤੀ ਜਗਾਉਣੀ ਪਈ ਤੇ ਉਹਨੂੰ ਮੈਂ ਪੁੱਛਿਆ ਕਿ ਤੂੰ ਆਪਣੀ ਕਮੀਜ਼ ਕਿਉਂ ਪਾੜ ਛੱਡੀ? ਇਕਦਮ ਉੱਠ ਕੇ ਉਸ ਨੇ ਅੱਖਾਂ ਮਲੀਆਂ। ਜਾਗ ਕੇ ਹੈਰਾਨਗੀ ਨਾਲ ਕਹਿੰਦਾ ਹੈ ਕਿ ਮੈਂ ਆਪਣੀ ਕਮੀਜ਼ ਪਾੜ ਛੱਡੀ! ਮੈਂ ਤਾਂ ਕਿਸੇ ਬੀਬੀ ਨੂੰ ਕੱਪੜਾ ਪਾੜ ਕੇ ਦੇ ਰਿਹਾ ਸੀ।

ਸਾਰਾ ਦਿਨ ਵਿਚਾਰਾ ਕੱਪੜੇ ਵੇਚਦਾ ਸੀ। ਕਹਿੰਦੈ ਕਿ ਕਿਸੇ ਬੀਬੀ ਨੇ ਮੈਥੋਂ ਕੱਪੜਾ ਮੰਗਿਆ ਸੀ ਤੇ ਮੈਂ ਪਾੜ ਕੇ ਦੇ ਰਿਹਾ ਸੀ। ਪਰ ਇਹ ਨਹੀਂ ਪਤਾ ਕਿ ਮੈਂ ਆਪਣੀ ਕਮੀਜ਼ ਹੀ ਪਾੜ ਬੈਠਾਂ। ਉਸੇ ਖ਼ਿਆਲਾਂ 'ਚ ਕਿਤੇ ਉਹ ਸੌਂ ਗਿਆ ਸੀ। ਦਿਨ ਭਰ ਜੋ ਕੱਪੜਾ ਵੇਚਦਾ ਸੀ, ਉਹੀ ਖ਼ਿਆਲ ਲੈ ਕੇ ਸੌਂ ਗਿਆ। ਇਸੇ ਵਾਸਤੇ ਸਾਨੂੰ ਹੁਕਮ ਹੈ ਕਿ ਦਿਨ ਭਰ ਜਿਹੜੀ ਕਿਰਤ ਕੀਤੀ ਏ, ਉਹ ਖ਼ਿਆਲ ਲੈ ਕੇ ਨਾ ਸੌਂਵੋ। ਰਹਰਾਸਿ ਸਾਹਿਬ ਦਾ ਪਾਠ ਕਰੋ। ਸੌਣ ਸਮੇਂ ਸੋਹਿਲਾ ਸਾਹਿਬ ਦਾ ਪਾਠ ਕਰੋ। ਗੁਰੂ ਜੀ ਦੀਆਂ ਇਤਿਹਾਸਕ ਸਾਖੀਆਂ ਨੇ, ਜੋ ਕੁਝ ਗੁਰਦੁਆਰਿਆਂ ਅੰਦਰ ਸੁਣਾਈਆਂ ਜਾਂਦੀਆਂ ਨੇ। ਇਹ ਸਭ ਕੁਝ ਇਸ ਵਾਸਤੇ

ਨੇ ਕਿ ਸਾਡੀ ਨੀਂਦ ਪਵਿੱਤਰ ਹੋ ਸਕੇ। ਜ਼ਿੰਦਗੀ ਦਾ ਇਕ ਤੀਜਾ ਹਿੱਸਾ ਕਿਉਂ ਵਿਅਰਥ ਜਾਵੇ। ਇਹ ਚੰਗੇ ਢੰਗ ਨਾਲ ਬਤੀਤ ਹੋਵੇ।

## 76. ਦੀਵਾਰ ਨਹੀਂ, ਦੀਦਾਰ ਕਰ

ਗੁਰੂ ਨਾਨਕ ਦੇਵ ਜੀ ਪੀਰ ਦਸਤਗੀਰ ਕੋਲ ਸਤਾਰਾਂ ਦਿਨ ਰਹੇ ਨੇ। ਈਰਾਨ ਦੇ ਫ਼ਕੀਰਾਂ ਨਾਲ ਮੇਰੇ ਪਾਤਸ਼ਾਹ ਗੋਸ਼ਟੀ ਕਰਦੇ ਨੇ। ਸਮੁੱਚੇ ਅਰਬ ਵਾਸੀਆਂ ਨੂੰ ਆਪ ਜੀ ਨੇ ਸਮਝਾਇਆ ਹੈ। ਅਸੀਂ ਤਾਂ ਅੱਜ ਸਿੱਖਾਂ ਨੂੰ ਨਹੀਂ ਸਮਝਾ ਸਕੇ ਅਤੇ ਸਤਿਗੁਰੂ ਜੀ ਨੇ ਮੁਸਲਮਾਨਾਂ ਨੂੰ ਵੀ ਸਮਝਾਇਆ ਹੈ। ਆਦਮੀਆਂ 'ਚੋਂ ਗੁਰੂ ਨਾਨਕ ਦੇਵ ਜੀ ਦਾ ਪਹਿਲਾ ਸਿੱਖ ਸ਼ਰਧਾਲੂ ਰਾਇ ਬੁਲਾਰ ਹੈ ਜੋ ਮੁਸਲਮਾਨ ਏ। ਗੁਰੂ ਗੋਬਿੰਦ ਸਿੰਘ ਜੀ ਦਾ ਪਹਿਲਾ ਮੁਰੀਦ ਸਿੱਖ ਸੇਵਕ ਭੀਖਣ ਸ਼ਾਹ ਹੈ। ਕਦੀ ਬਗ਼ੌਰ ਮੁਤਾਲਿਆ ਤਾਂ ਕਰੋ। ਅਸੀਂ ਐਵੇਂ ਨਿਕੰਮੇ ਵਿਤਕਰੇ ਖੜੇ ਕਰਕੇ ਨਾ ਆਪ ਗੁਰੂ ਜੀ ਦੀ ਗੱਲ ਸਮਝੀ, ਨਾ ਦੂਜਿਆਂ ਨੂੰ ਸਮਝਾ ਸਕੇ।

ਹੁਣ ਸਿੱਖ, ਸਿੱਖ ਦੇ ਹੱਥ ਦਾ ਪਾਣੀ ਨਾ ਪੀਵੇ ਤਾਂ ਭੀਖਣ ਸ਼ਾਹ ਦੇ ਹੱਥ ਦਾ ਪਾਣੀ ਕੌਣ ਪੀਵੇਗਾ ? ਰਾਇ ਬੁਲਾਰ ਦੇ ਹੱਥ ਦਾ ਪਾਣੀ ਕੌਣ ਪੀਵੇਗਾ ? ਅਸੀਂ ਤਾਂ ਸਾਰੇ ਜਗਤ ਨੂੰ ਸੰਦੇਸ਼ਾ ਦੇਣਾ ਸੀ ਪਰ ਇਥੇ ਤਾਂ ਹੁਣ ਸਿੱਖ, ਸਿੱਖ ਦੇ ਵਿਚਕਾਰ ਦੀਵਾਰ ਖੜੀ ਕਰਕੇ ਖਲੋ ਗਿਆ ਹੈ। ਬੜੀ ਤੰਗ-ਦਿਲੀ ਹੈ। ਗੁਰੂ ਜੀ ਦੀ ਗੱਲ ਨੂੰ ਸਮਝਿਆ ਹੀ ਨਹੀਂ ਗਿਆ। ਜੇਕਰ ਇਤਨੀ ਤੰਗ-ਦਿਲੀ ਗੁਰੂ ਨਾਨਕ ਦੇਵ ਜੀ ਰੱਖਦੇ ਤਾਂ ਮੱਕੇ ਜਾਣ ਦੀ ਲੋੜ ਹੀ ਕੀ ਸੀ। ਤੁਹਾਨੂੰ ਪਤਾ ਹੋਵੇਗਾ ਕਿ ਇਕ ਸਾਲ ਤੋਂ ਜ਼ਿਆਦਾ ਸਮਾਂ ਗੁਰੂ ਨਾਨਕ ਦੇਵ ਜੀ ਅਰਬ ਦੇਸ਼ਾਂ ਵਿਚ ਰਹੇ ਨੇ। ਬਾਬਾ ਜੀ ਪਦਾਰਥ ਛਕਦੇ ਵੀ ਰਹੇ ਨੇ ਤੇ ਦੱਸੋ ਕਿਥੇ ਛਕਦੇ ਰਹੇ ? ਫਿਰ ਕਿਨ੍ਹਾਂ ਕੋਲ ਛਕਦੇ ਰਹੇ ? ਮੁਸਲਮਾਨਾਂ ਕੋਲੋਂ ਛਕਦੇ ਰਹੇ ਹੋਰ ਕਿਥੋਂ ? ਹੋਰ ਕਿਥੇ ਛਕਣਗੇ ? ਕਈ ਬੰਦੇ ਗੁਰੂ ਜੀ ਦੀ ਇਹ ਪੰਕਤੀ ਸੁਣਾਉਂਦੇ ਨੇ :

**ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ॥** *(ਵਾਰ ਸੂਹੀ, ਮ: ੧, ਪੰਨਾ 790)*

ਕਿ ਬੇਦੀਨ ਬੰਦੇ ਦੇ ਹੱਥੋਂ ਨਾ ਖਾਓ। ਪਰ ਸੁਆਲ ਇਹ ਹੈ ਕਿ ਬੇਦੀਨ ਕੌਣ ਹੁੰਦਾ ਹੈ ? ਇਹਦਾ ਉੱਤਰ ਤਾਂ ਗੁਰੂ ਜੀ ਅਗਲੀ ਪੰਕਤੀ ਵਿਚ ਦਿੰਦੇ ਨੇ :

**ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥**

*(ਵਾਰ ਸੂਹੀ, ਮ: ੧, ਪੰਨਾ 790)*

ਜਿਹਨੂੰ ਸਿਫ਼ਤ ਦਾ ਪਤਾ ਨਹੀਂ ਹੈ। ਜਿਹਨੂੰ ਪਰਮਾਤਮਾ ਦੇ ਨਾਮ ਦੀ ਮਹਿਮਾ ਦਾ ਪਤਾ ਨਹੀਂ, ਉਹ ਬੇਦੀਨ ਹੈ। ਪਰ ਜੇ ਤੁਸੀਂ ਆਖੋ ਕਿ ਜਿਹੜਾ ਸਾਡੇ ਢੰਗ ਨਾਲ ਵਾਹਿਗੁਰੂ ਵਾਹਿਗੁਰੂ ਨਹੀਂ ਜਪਦਾ, ਉਹ ਬੇਦੀਨ ਹੈ ਤਾਂ ਫਿਰ ਬਾਬਾ

ਫ਼ਰੀਦ ਵੀ ਬੇਦੀਨ ਹੈ, ਜੋ ਬਾਣੀ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਦੀ ਗੋਦ 'ਚ ਬੈਠਾ ਹੈ। ਕਿਉਂਕਿ ਉਹ ਤਾਂ ਅੱਲ੍ਹਾ ਅੱਲ੍ਹਾ ਕਰਕੇ ਜਪਦਾ ਹੈ ਤੇ ਨਿਮਾਜ਼ ਪੜ੍ਹਦਾ ਹੈ। ਉਹਨੇ ਕਦੀ ਵਾਹਿਗੁਰੂ ਵਾਹਿਗੁਰੂ ਨਹੀਂ ਕੀਤਾ। ਫਿਰ ਤਾਂ ਬਾਬਾ ਫ਼ਰੀਦ ਜੀ ਨੂੰ ਵੀ ਬੇਦੀਨ ਆਖ ਦੇਵੋਗੇ। ਫਿਰ ਤਾਂ ਬਾਬਾ ਫ਼ਰੀਦ ਜੀ ਕੋਲ ਵੀ ਬੈਠਣਾ ਬੜੀ ਔਖੀ ਗੱਲ ਹੋਵੇਗੀ। ਸਾਡੀ ਬੜੀ ਵਿਸ਼ਾਲ ਦ੍ਰਿਸ਼ਟੀ ਹੋਣੀ ਚਾਹੀਦੀ ਹੈ। ਫਿਰ ਸੁਆਮੀ ਰਾਮਾਨੰਦ ਜੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਬੈਠੇ ਨੇ। ਪਰਮਾਨੰਦ ਬੈਠੇ ਨੇ। ਇਤਨੀ ਮੈਂ ਅਰਜ਼ ਕਰ ਦਿਆਂ ਕਿ ਅੰਮ੍ਰਿਤ ਛਕਾਉਣਾ ਜਿਹੜਾ ਹੈ, ਉਹ ਸਿਰਫ਼ ਇਸ ਵਾਸਤੇ ਹੈ ਕਿ ਸਿੱਖੀ ਦੀ ਕਲਾਸ ਵਿਚ ਛਕਣ ਵਾਲੇ ਦਾ ਨਾਮ ਲਿਖਿਆ ਜਾਏ। ਵੇਖੋ ਨਾ, ਜਿਹੜਾ ਬੱਚਾ ਸਕੂਲ ਵਿਚ ਪੜ੍ਹਨ ਵਾਸਤੇ ਆਵੇ ਤਾਂ ਘੱਟੋ-ਘੱਟ ਰਜਿਸਟਰ ਵਿਚ ਨਾਮ੍ਹ ਤਾਂ ਜ਼ਰੂਰ ਦਰਜ ਹੋਣਾ ਚਾਹੀਦਾ ਹੈ। ਅੰਮ੍ਰਿਤ ਛਕਣਾ ਨਾਮ ਲਿਖਾਉਣਾ ਹੈ। ਹੁਣ ਬੱਚਾ ਨਾਮ ਤਾਂ ਲਿਖਵਾ ਲਵੇ ਤੇ ਪੜ੍ਹੇ ਨਾ ਤਾਂ ਫ਼ੇਲ੍ਹ ਹੋਵੇਗਾ, ਹੋਰ ਕੀ ਏ। ਅੰਮ੍ਰਿਤ ਛਕ ਲਿਆ ਹੈ ਪਰ ਭਜਨ ਕਰਦਾ ਈ ਨਹੀਂ, ਬੰਦਗੀ ਕਰਦਾ ਈ ਨਹੀਂ। ਕਈ ਸੋਚਦੇ ਨੇ ਅੰਮ੍ਰਿਤ ਛਕ ਲਿਆ ਹੈ ਤੇ ਨਾਮ ਲਿਖਵਾ ਲਿਆ ਹੈ, ਬੱਸ ਠੀਕ ਹੈ। ਉਹਨਾਂ ਵਾਸਤੇ ਔਹ ਵੀ ਭੈੜਾ, ਔਹ ਵੀ ਭੈੜਾ ਤੇ ਦੁਨੀਆਂ ਭਰ ਦੀ ਟੀਕਾ ਟਿੱਪਣੀ ਕਰਨੀ ਉਹਨਾਂ ਦੀ ਆਦਤ ਬਣ ਜਾਂਦੀ ਹੈ।

ਮੈਂ ਸਮਝਨਾਂ ਕਿ ਇਤਨੀ ਛੂਆ ਛਾਤ ਸ਼ਾਇਦ ਉਹਨਾਂ ਬ੍ਰਾਹਮਣਾਂ ਵਿਚ ਵੀ ਨਹੀਂ ਹੋਵੇਗੀ ਜਿਹੜੀ ਕਈ ਦਫ਼ਾ ਅਸੀਂ ਸਿੱਖੀ ਵਿਚ ਲੈ ਆਉਂਦੇ ਹਾਂ। ਖਿਮਾ ਕਰਨਾ, ਇਹ ਸਿਧਾਂਤਿਕ ਨੁਕਤਾ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਹੈ ਕਿ ਅੰਮ੍ਰਿਤ ਸਿਰਫ਼ ਦੀਖਸ਼ਿਤ ਹੋਣ ਵਾਸਤੇ ਹੈ। ਸਿੱਖੀ ਦੀ ਕਲਾਸ ਵਿਚ ਨਾਮ ਲਿਖਵਾਉਣ ਵਾਸਤੇ ਹੈ। ਇਸ ਗੱਲ ਨੂੰ ਸਮਝਣਾ ਹੈ। ਵਿਤਕਰੇ ਕਰਨ ਤੇ ਤੰਗ-ਦਿਲੀ ਬਣਾਉਣ ਵਾਸਤੇ ਨਹੀਂ ਹੈ। ਜੇਕਰ ਤੰਗ-ਦਿਲੀ ਬਣਾਉਣੀ ਹੈ ਤਾਂ ਸਾਨੂੰ ਗਊਆਂ ਮੱਝਾਂ ਨਾਲੋਂ ਵੀ ਸੰਬੰਧ ਤੋੜਨਾ ਪਵੇਗਾ, ਜਿਹਨਾਂ ਦਾ ਅਸੀਂ ਦੁੱਧ ਪੀਂਦੇ ਹਾਂ। ਹੈਰਾਨੀ ਹੁੰਦੀ ਹੈ ਕਿ ਕਿਸੇ ਦੇ ਹੱਥ ਦਾ ਵੀ ਨਾ ਲੈਣਾ ਤੇ ਕਿਸੇ ਦੇ ਸਰੀਰ ਵਿੱਚੋਂ ਨਿਕਲਿਆ ਹੋਇਆ ਦੁੱਧ ਵੀ ਪੀ ਜਾਣਾ ਅਤੇ ਮਨ ਨੂੰ ਕੋਈ ਸੰਕੋਚ ਨਹੀਂ, ਕੋਈ ਤਰਕ ਨਹੀਂ। ਉਹ ਜਿਹੜੀ ਮੱਝ ਜਾਂ ਗਊ ਹੈ, ਜਿਹਦਾ ਅਸੀਂ ਦੁੱਧ ਪੀਂਦੇ ਪਏ ਆਂ, ਉਹਦੇ 'ਤੇ ਕੋਈ ਇਤਰਾਜ਼ ਨਹੀਂ, ਪਰ ਕਿਸੇ ਦੇ ਹੱਥ ਦਾ ਪਾਣੀ ਵੀ ਨਹੀਂ ਪੀਂਦੇ ਕਿ ਸਾਨੂੰ ਇਸ 'ਤੇ ਇਤਰਾਜ਼ ਹੈ। ਪੁੱਛਿਆ ਜਾ ਸਕਦਾ ਹੈ ਕਿ ਪੁਰਖਾ! ਜੇ ਤੈਨੂੰ ਕਿਸੇ ਦੇ ਹੱਥ 'ਤੇ ਇਤਰਾਜ਼ ਹੈ ਤਾਂ ਗਊ ਜਾਂ ਮੱਝ 'ਤੇ ਕਿਉਂ ਇਤਰਾਜ਼ ਨਹੀਂ ਹੋਇਆ? ਉਹਨਾਂ ਦੇ ਅੰਦਰੋਂ ਨਿਕਲਿਆ ਹੋਇਆ ਦੁੱਧ ਤੂੰ ਪੀ ਲਿਆ ਹੈ! ਮਾਸ ਵਿੱਚੋਂ ਨਿਕਲਿਆ ਹੋਇਆ ਦੁੱਧ ਤੂੰ ਪੀ ਲਿਆ ਹੈ ਅਤੇ ਤੂੰ ਰੰਚਕ ਮਾਤਰ ਵੀ ਇਤਰਾਜ਼ ਨਹੀਂ ਕੀਤਾ।

ਦਰੱਖ਼ਤਾਂ ਦੇ ਤੂੰ ਫਲ ਖਾ ਲੈਨੈਂ, ਉਹਨਾਂ 'ਤੇ ਤੈਨੂੰ ਇਤਰਾਜ਼ ਨਹੀਂ। ਜੇ ਬੰਦੇ ਦੇ ਹੱਥੋਂ ਤੈਨੂੰ ਕੋਈ ਚੀਜ਼ ਮਿਲੇ ਤਾਂ ਉਸ ਉੱਤੇ ਤੈਨੂੰ ਇਤਰਾਜ਼ ਹੈ। ਇਹ ਪੁਰਾਣਾ ਬ੍ਰਾਹਮਣ ਮੱਤ ਤੂੰ ਸਿੱਖੀ ਵਿਚ ਕਿਥੋਂ ਲੈ ਆਇਆ ਏਂ! ਇਹ ਤੰਗ-ਦਿਲੀ ਤੂੰ ਕਿਥੋਂ ਲੈ ਆਇਆ ਏਂ!

ਮੈਂ ਬਗ਼ਦਾਦ ਵਿਚ ਸੱਤ ਦਿਨ ਰਿਹਾ। ਜਿਥੇ ਸਤਿਗੁਰੂ ਜੀ ਨੇ ਪੀਰ ਦਸਤਗੀਰ ਨੂੰ ਉਪਦੇਸ਼ ਦਿੱਤਾ ਸੀ, ਉਥੇ ਥੜ੍ਹਾ ਬਣਿਆ ਹੋਇਆ ਹੈ। ਉਥੇ ਬਹੁਤ ਵੱਡੀ ਤਖ਼ਤੀ ਲੱਗੀ ਹੋਈ ਹੈ, ਜਿਸ 'ਤੇ ਲਿਖਿਆ ਹੋਇਆ ਹੈ—'ਰੱਬੁਲ ਮਜ਼ੀਦ ਹਜ਼ਰਤ ਬਾਬਾ ਨਾਨਕ।' ਅਸੀਂ ਤਾਂ ਪ੍ਰਚਾਰ ਨਹੀਂ ਕਰ ਸਕੇ, ਨਹੀਂ ਤਾਂ ਗੁਰੂ ਨਾਨਕ ਜੀ ਦੇ ਅਰਬ ਦੇਸ਼ਾਂ ਅੰਦਰ ਚੱਕਰ ਚਿਹਨ ਅੱਜ ਵੀ ਮੌਜੂਦ ਨੇ। ਉਹ ਥੜ੍ਹਾ ਅੱਜ ਵੀ ਬਣਿਆ ਹੋਇਆ ਹੈ। ਉਥੇ ਲੱਗੀ ਤਖ਼ਤੀ ਦੀਆਂ ਫ਼ੋਟੋਆਂ ਬਾਕਾਇਦਾ ਸ਼੍ਰੋਮਣੀ ਕਮੇਟੀ ਦੇ ਗੁਰਦੁਆਰਾ ਗਜ਼ਟ ਵਿਚ ਛਪੀਆਂ ਸਨ। ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਪੰਜ ਸੌ-ਸਾਲਾ ਪ੍ਰਕਾਸ਼ ਗੁਰਪੁਰਬ ਸਮੇਂ ਉਥੇ ਇਕ ਨਿੱਕਾ ਜਿਹਾ ਕਮਰਾ ਵੀ ਥੜ੍ਹੇ ਉੱਤੇ ਬਣਾਇਆ ਗਿਆ ਸੀ। ਇਹ ਥੜ੍ਹਾ ਪੀਰ ਦਸਤਗੀਰ ਨੇ ਬਣਾਇਆ ਸੀ। ਗੁਰੂ ਨਾਨਕ ਦੇਵ ਜੀ ਨੂੰ ਉਸ ਉੱਤੇ ਬਿਠਾਇਆ ਸੀ ਅਤੇ ਉਥੇ ਤਖ਼ਤੀ ਲਗਵਾਈ ਗਈ, ਜਿਸ 'ਤੇ ਲਿਖਿਆ ਗਿਆ—'ਰੱਬੁਲ ਮਜੀਦ ਹਜ਼ਰਤ ਬਾਬਾ ਨਾਨਕ।' ਇਸ ਦੇ ਥੱਲੇ ਚਾਰ ਪੰਕਤੀਆਂ ਅਰਬੀ ਭਾਸ਼ਾ ਦੀਆਂ ਨੇ। ਇਹਨਾਂ ਪੰਕਤੀਆਂ ਦਾ ਅਨੁਵਾਦ ਹੈ ਕਿ ਰੱਬੁਲ ਮਜੀਦ ਹਜ਼ਰਤ ਬਾਬਾ ਨਾਨਕ ਇਥੇ ਆਏ। ਉਹਨਾਂ ਦੇ ਆਵਣ ਦੇ ਨਾਲ ਆਬਿ-ਹਯਾਤ ਦਾ ਚਸ਼ਮਾ ਫੁੱਟਿਆ ਤੇ ਅਰਬ ਦੀ ਤਪਦੀ ਹੋਈ ਜ਼ਮੀਨ ਸਰਸਬਜ਼ ਹੋਈ। ਬੱਸ ਇੰਨਾ ਲਿਖਿਆ ਹੋਇਆ ਹੈ। ਉਸ ਤਖ਼ਤੀ 'ਤੇ ਜਿਹੜਾ ਸੰਮਤ ਲਿਖਿਆ ਹੋਇਆ ਹੈ, ਉਹ ਪੌਣੇ ਪੰਜ ਸੌ ਸਾਲ ਪਹਿਲੇ ਦਾ ਹੈ। ਜੋ ਜਨਮ ਸਾਖੀ ਅੰਦਰ ਬਾਬੇ ਦੇ ਮੱਕੇ ਜਾਣ ਦਾ ਸੰਮਤ ਲਿਖਿਆ ਹੋਇਆ ਹੈ, ਉਹੀ ਸੰਮਤ ਤਖ਼ਤੀ ਉੱਤੇ ਲਿਖਿਆ ਹੋਇਆ ਹੈ। ਸਾਰਾ ਬਗ਼ਦਾਦ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਚਰਨਾਂ ਉੱਤੇ ਝੁਕਿਆ ਹੈ।

ਉਥੇ ਜਿਹੜਾ ਮਜੌਰ ਬੈਠਾ ਹੋਇਆ ਹੈ, ਜਿਸ ਨੂੰ ਅਸੀਂ ਪੁਜਾਰੀ ਕਹਿੰਦੇ ਹਾਂ, ਉਹ ਸੇਵਾ ਕਰਦਾ ਹੈ। ਉਥੇ ਨਾਲ ਪੀਰ ਦਸਤਗੀਰ ਦੀ ਕਬਰ ਹੈ ਤੇ ਗੁਰੂ ਨਾਨਕ ਦੇਵ ਜੀ ਦਾ ਨੇੜੇ ਥੜ੍ਹਾ ਮੌਜੂਦ ਹੈ। ਪੀਰ ਦਸਤਗੀਰ ਦੀ ਕਬਰ 'ਤੇ ਬਕਾਇਦਾ ਚਾਂਦੀ ਦਾ ਵਰਕ ਚੜ੍ਹਿਆ ਹੋਇਆ ਹੈ। ਉਹ ਮਜੌਰ ਕਬਰ 'ਤੇ ਫੁੱਲ ਭੇਟ ਕਰਦਾ ਹੈ ਤੇ ਥੜ੍ਹੇ 'ਤੇ ਵੀ ਫੁੱਲ ਭੇਟ ਕਰਦਾ ਹੈ। ਉਹਦੇ ਹੱਥ ਵਿਚ ਮਾਲਾ ਹੁੰਦੀ ਹੈ ਤੇ ਨਾਮ ਜਪਦਾ ਰਹਿੰਦਾ ਹੈ। ਜਦ ਮੈਂ ਗੁਰੂ ਜੀ ਦੇ ਅਸਥਾਨ ਦੇ ਦਰਸ਼ਨਾਂ ਲਈ ਗਿਆ ਤਾਂ ਉਥੇ ਟੂਰਿਸਟ ਰਜਿਸਟਰ ਪਿਆ ਦੇਖਿਆ। ਜਿਹੜੀ ਦੁਨੀਆਂ ਉਥੇ ਆਉਂਦੀ ਹੈ, ਉਹਨਾਂ ਦੇ ਉਸ ਉੱਤੇ ਨਾਮ ਲਿਖੇ ਹੋਏ ਸਨ। ਮੈਂ ਸਾਰਾ ਦਿਨ

ਉਥੇ ਬੈਠਾ ਰਿਹਾ। ਮੇਰਾ ਉਥੋਂ ਜਾਣ ਨੂੰ ਦਿਲ ਨਾ ਕੀਤਾ। ਉਸ ਮਜੌਰ ਨੇ ਮੈਨੂੰ ਬੈਠਾ ਵੇਖ ਕੇ ਮਹਿਸੂਸ ਕਰ ਲਿਆ ਕਿ ਇਹ ਸਾਰਾ ਦਿਨ ਇਥੇ ਬੈਠਾ ਰਿਹਾ ਹੈ। ਇਹਨੇ ਕੁਝ ਛਕਿਆ ਵੀ ਨਹੀਂ ਹੈ। ਉਹ ਨਾਨ (ਵੱਡੀ ਸਾਰੀ ਰੋਟੀ) ਲੈ ਕੇ ਆ ਗਿਆ ਅਤੇ ਮੈਨੂੰ ਕਹਿਣ ਲੱਗਾ ਕਿ ਤੁਸੀਂ ਹੈ ਤਾਂ ਸਿੱਖ ਹੋ ਤੇ ਕਰੀਬਨ ਕਰੀਬਨ ਜਿਤਨੇ ਅੱਜ ਤੱਕ ਇਥੇ ਆਏ ਨੇ, ਮੈਂ ਕਿਸੇ ਨੂੰ ਆਖਿਆ ਨਹੀਂ, ਪਰ ਤੁਹਾਨੂੰ ਇਸ ਲਈ ਕਹਿੰਦਾ ਹਾਂ ਕਿ ਤੁਸੀਂ ਸਵੇਰ ਦੇ ਆਏ ਹੋ। ਹੁਣ ਸ਼ਾਮ ਹੋ ਗਈ ਹੈ ਤੇ ਤੁਸੀਂ ਗਏ ਨਹੀਂ। ਮੈਂ ਇਹ ਸੋਚਿਆ ਕਿ ਤੁਹਾਡੇ ਕੋਲ ਕੁਝ ਖਾਣ ਲਈ ਚੀਜ਼ ਵੀ ਕੋਈ ਨਹੀਂ। ਜੇ ਤੁਹਾਨੂੰ ਇਤਰਾਜ਼ ਨਾ ਹੋਵੇ ਤਾਂ ਇਹ ਨਾਨ ਲੈ ਲਵੋ। ਕਿਉਂਕਿ ਮੈਂ ਤਸਬੀ ਫੇਰਦਾ ਪਿਆ ਹਾਂ ਤੇ ਮੇਰੇ ਮਨ ਵਿਚ ਬਾਰ ਬਾਰ ਇਹ ਖ਼ਿਆਲ ਆ ਰਿਹਾ ਹੈ ਕਿ ਤੁਸੀਂ ਕੁਝ ਖਾਧਾ ਨਹੀਂ ਹੈ। ਮੇਰਾ ਮਨ ਜੁੜਦਾ ਨਹੀਂ ਪਿਆ ਤੇ ਤੁਹਾਡਾ ਭੁੱਖੇ ਹੋਣ ਦਾ ਬਾਰ ਬਾਰ ਮੈਨੂੰ ਖ਼ਿਆਲ ਆਉਂਦਾ ਪਿਆ ਹੈ। ਜੇ ਤੁਹਾਨੂੰ ਕੋਈ ਇਤਰਾਜ਼ ਨਹੀਂ ਤਾਂ ਇਹ ਖਾ ਲਵੋ। ਮੈਂ ਕਿਹਾ—ਠੀਕ ਹੈ। ਜਿਸ ਵਕਤ ਮੈਂ ਉਸ ਕੋਲੋਂ ਨਾਨ ਲੈ ਲਿਆ ਤਾਂ ਉਸ ਦੀਆਂ ਅੱਖਾਂ ਭਰ ਆਈਆਂ। ਰੋਣ ਲੱਗ ਪਿਆ। ਮੈਂ ਕਿਹਾ ਕਿ ਰੋਣ ਕਿਉਂ ਲੱਗ ਪਿਐਂ ? ਮੈਂ ਤਾਂ ਤੈਥੋਂ ਨਾਨ ਲੈ ਲਿਆ ਹੈ, ਇਨਕਾਰ ਤਾਂ ਨਹੀਂ ਕੀਤਾ। ਕਹਿੰਦਾ ਹੈ—ਤੁਸੀਂ ਪਹਿਲੇ ਬੰਦੇ ਹੋ ਜਿਹਨੇ ਮੇਰੇ ਹੱਥੋਂ ਲੈ ਲਿਆ ਹੈ, ਨਹੀਂ ਤਾਂ ਅੱਜ ਤੱਕ ਜਿਹਨਾਂ ਨੂੰ ਮੈਂ ਪੇਸ਼ ਕੀਤਾ, ਉਹਨਾਂ ਨੇ ਇਨਕਾਰ ਕੀਤਾ ਹੈ। ਗੁਰੂ ਨਾਨਕ ਜੀ ਦੇ ਥੜ੍ਹੇ 'ਤੇ ਮੱਥਾ ਟੇਕੀ ਜਾਏ ਤੇ ਜ਼ਾਰੋਜ਼ਾਰ ਰੋਈ ਜਾਵੇ। ਕਹਿੰਦਾ ਹੈ—ਮੈਂ ਸੋਚਦਾ ਸਾਂ ਕਿ ਹਜ਼ਰਤ ਬਾਬਾ ਨਾਨਕ ਦੇ ਇਹ ਸਿੱਖ ਕੈਸੇ ਨੇ, ਜੋ ਵਿਤਕਰਾ ਕਰਦੇ ਨੇ। ਮੈਂ ਕਿਹਾ—ਕੋਈ ਨਹੀਂ, ਜਿਹਨਾਂ ਨੇ ਗੁਰੂ ਨਾਨਕ ਜੀ ਨੂੰ ਪੜ੍ਹਿਆ ਹੈ, ਉਹਨਾਂ ਦੇ ਦਿਲ ਵਿਚ ਕੋਈ ਵਿਤਕਰਾ ਨਹੀਂ ਹੈ। ਤੇ ਤੇਰੇ ਵਰਗਾ ਬੰਦਾ ਜਿਹੜਾ ਬੰਦਗੀ ਕਰਦਾ ਹੈ, ਜਿਸ ਚੀਜ਼ ਨੂੰ ਇਹ ਹੱਥ ਛੂਹ ਜਾਣ, ਉਹ ਤਾਂ ਪਵਿੱਤਰ ਹੋ ਜਾਵੇਗੀ। ਕੌਣ ਕਹਿੰਦਾ ਹੈ ਕਿ ਅਪਵਿੱਤਰ ਹੋ ਜਾਂਦੀ ਹੈ। ਇਸ ਤਰ੍ਹਾਂ ਚਾਰ ਪੰਜ ਗੱਲਾਂ ਮੈਂ ਉਸ ਨੂੰ ਕਹੀਆਂ। ਬਾਅਦ ਵਿਚ ਉਸ ਨੇ ਮੈਨੂੰ ਖਜੂਰਾਂ ਵੀ ਤੋੜ ਕੇ ਦਿੱਤੀਆਂ। ਉਸ ਥੜ੍ਹੇ ਦੇ ਨਾਲ ਖਜੂਰ ਦਾ ਦਰੱਖ਼ਤ ਵੀ ਲੱਗਿਆ ਹੋਇਆ ਹੈ। ਕਹਿਣ ਲੱਗਾ ਕਿ ਇਹ ਖਜੂਰਾਂ ਦਾ ਦਰੱਖ਼ਤ ਗੁਰੂ ਨਾਨਕ ਦੇ ਵਕਤ ਤੋਂ ਚਲਿਆ ਆ ਰਿਹਾ ਹੈ। ਕਹਿਣ ਲੱਗਾ ਕਿ ਮੈਂ ਕਿਸੇ ਨੂੰ ਖਜੂਰਾਂ ਤੋੜ ਕੇ ਨਹੀਂ ਦਿੱਤੀਆਂ। ਅੱਜ ਤੁਹਾਨੂੰ ਤੋੜ ਕੇ ਦੇ ਰਿਹਾ ਹਾਂ। ਉਹ ਖਜੂਰਾਂ ਮੈਂ ਹਿੰਦੋਸਤਾਨ ਵੀ ਲਿਆਂਦੀਆਂ ਸਨ। ਕਈਆਂ ਨੂੰ ਬਾਅਦ ਵਿਚ ਵੰਡੀਆਂ ਸਨ। ਪ੍ਰਸ਼ਾਦ ਦੇ ਰੂਪ ਵਿਚ ਦਿੱਤੀਆਂ ਸਨ।

ਇਹ ਸਾਰਾ ਕੁਝ ਕਹਿਣ ਤੋਂ ਮੁਰਾਦ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਘਰ ਬਹੁਤ ਵੱਡਾ ਹੈ। ਗੁਰੂ ਨਾਨਕ ਦੇਵ ਜੀ ਦਾ ਜਿਗਰਾ ਬਹੁਤ ਵੱਡਾ ਹੈ। ਜੇਕਰ ਸਿੱਖ ਤੰਗ-ਦਿਲ ਹੈ ਤਾਂ ਉਹ ਗੁਰੂ ਨਾਨਕ ਦੇਵ ਜੀ ਦਾ ਸਿੱਖ ਨਹੀਂ ਹੋ ਸਕਦਾ।

ਮੈਂ ਅਰਜ਼ ਕਰਾਂ—ਗੁਰੂ ਨਾਨਕ ਦੇਵ ਜੀ ਦਾ ਸਿੱਖ ਤਾਂ ਬੜੇ ਵਿਸ਼ਾਲ ਜਿਗਰੇ ਦਾ ਮਾਲਕ ਹੁੰਦਾ ਹੈ। ਜੇ ਸਿੱਖ, ਸਿੱਖ ਨਾਲ ਵਿਤਕਰਾ ਕਰੇ ਤਾਂ ਇਹ ਮੁਸਲਮਾਨਾਂ ਨਾਲ ਕਿਸ ਤਰ੍ਹਾਂ ਸਾਂਝ ਪਾਏਗਾ ? ਸਾਰੇ ਜਗਤ ਨਾਲ ਕਿਸ ਤਰ੍ਹਾਂ ਸਾਂਝ ਪਾਏਗਾ ? ਜਿਹੜੀ ਬਾਣੀ ਸਾਡੇ ਕੋਲ ਹੈ, ਉਹ ਸਾਰੇ ਜਗਤ ਨੂੰ ਸੁਣਾਉਣੀ ਹੈ।

## 77. ਕੌਣ ਦਿਲਾਂ ਦੀਆਂ ਜਾਣੇ

ਬਾਬਾ ਬਲਵੰਤ ਸਿੰਘ ਜੀ ਨਿਰਮਲੇ ਸਨ ਅਤੇ ਸਿੰਧੀਆਂ ਵਿਚ ਵੀ ਜਾ ਕੇ ਕਾਫ਼ੀ ਕਥਾ ਕਰਦੇ ਰਹੇ ਨੇ। ਪਿੱਛੇ ਪਾਕਿਸਤਾਨ ਵਿਚ ਕਰਾਚੀ ਦੇ ਇਲਾਕੇ ਵਿਚ ਉਹ ਜਾਂਦੇ ਹੁੰਦੇ ਸਨ। ਅੰਮ੍ਰਿਤਸਰ ਵਿਚ ਵੀ ਮਹੀਨਾ ਮਹੀਨਾ ਕਥਾ ਕਰਦੇ ਰਹਿੰਦੇ ਸਨ। ਹੁਣ ਉਹ ਦੁਨੀਆਂ ਵਿਚ ਨਹੀਂ ਰਹੇ। ਅੰਮ੍ਰਿਤਸਰ ਵਿਚ ਹੀ ਬਾਬਾ ਸ਼ਾਮ ਸਿੰਘ ਜੀ ਦੇ ਡੇਰੇ 'ਚ ਸੰਨ 1973 ਵਿਚ ਉਹ ਗੁਜ਼ਰ ਗਏ। ਉਹ ਮਹਾਨ ਵਿਦਵਾਨ ਸਨ। ਸੰਸਕ੍ਰਿਤ, ਉਰਦੂ, ਅਰਬੀ, ਫ਼ਾਰਸੀ ਤੇ ਬ੍ਰਿਜ ਭਾਸ਼ਾ ਦੇ ਮਹਾਨ ਪੰਡਿਤ ਸਨ। ਅਫ਼ਗਾਨਿਸਤਾਨ ਤੱਕ ਉਹ ਪ੍ਰਚਾਰ ਕਰਨ ਵਾਸਤੇ ਜਾਂਦੇ ਹੁੰਦੇ ਸਨ। ਕੰਨਖਲ ਵਿਚ ਉਹਨਾਂ ਦੀ ਆਪਣੀ ਕੁਟੀਆ ਸੀ।

ਬੰਬੇ (ਮੁੰਬਈ) ਦੀ ਬਹੁਤ ਪੁਰਾਣੀ ਗੱਲ ਹੈ। ਇਥੇ ਵੀ ਕਥਾ ਕਰਨ ਆਇਆ ਕਰਦੇ ਸਨ ਤੇ ਭਾਈ ਜੈਮਲ ਸਿੰਘ ਜੀ ਨਾਲ ਉਹਨਾਂ ਦਾ ਬੜਾ ਪਿਆਰ ਸੀ। ਸਵੇਰੇ ਉਹ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਕਥਾ ਕਰਦੇ ਸਨ। ਸ਼ਾਮ ਨੂੰ ਮੈਂ ਸੰਗਤਾਂ ਨੂੰ ਖੁੱਲ੍ਹੀ ਵਿਚਾਰ ਸੁਣਾਉਂਦਾ ਸਾਂ। ਨੇੜੇ ਹੀ ਇਕ ਵਡਾਲਾ ਨਾਮ ਦਾ ਸਥਾਨ ਹੈ, ਉਥੋਂ ਕੁਝ ਸੰਗਤ ਆ ਗਈ। ਘਰ ਵਿਚ ਉਹਨਾਂ ਨੇ ਛੋਟਾ ਜਿਹਾ ਗੁਰਦੁਆਰਾ ਬਣਾਇਆ ਹੋਇਆ ਸੀ। ਸੰਗਤਾਂ ਨੇ ਬਾਬਾ ਜੀ ਨੂੰ ਕਿਹਾ ਕਿ ਕੁਝ ਦਿਨ ਸ਼ਾਮ ਨੂੰ ਸਾਡੇ ਪਾਸ ਆ ਕੇ ਕਥਾ ਕਰੋ। ਬਾਬਾ ਜੀ ਕਹਿਣ ਲੱਗੇ ਕਿ ਸ਼ਾਮ ਨੂੰ ਮੈਂ ਕਥਾ ਕਰਦਾ ਈ ਨਹੀਂ। ਵਾਕਿਆ ਈ ਉਹ ਸ਼ਾਮ ਨੂੰ ਕਥਾ ਨਹੀਂ ਕਰਦੇ ਸਨ। ਸਿਰਫ਼ ਸਵੇਰੇ ਹੀ ਕਰਦੇ ਸਨ। ਕਹਿਣ ਲੱਗੇ ਕਿ ਸ਼ਾਮ ਨੂੰ ਮੈਂ ਕਥਾ ਕਰਦਾ ਨਹੀਂ ਹਾਂ। ਇਹ ਮਸਕੀਨ ਗਿਆਨੀ ਹੈ ਇਸ ਨੂੰ ਲੈ ਜਾਣਾ। ਪਰ ਉਹਨਾਂ ਦੀ ਸ਼ਰਧਾ ਬਾਬੇ ਵਿਚ ਸੀ। ਉਹ ਕਹਿਣ ਲੱਗੇ ਕਿ ਠੀਕ ਹੈ, ਇਹ ਗਿਆਨੀ ਜੀ ਵੀ ਜਾਣਗੇ ਪਰ ਤੁਸੀਂ ਵੀ ਜ਼ਰੂਰ ਆਉਣਾ। ਚੱਲੋ! ਨਹੀਂ ਕਥਾ ਕਰਨੀ ਤਾਂ ਵੀ ਜ਼ਰੂਰ ਸ਼ਾਮ ਨੂੰ ਨਾਲ ਆ ਜਾਇਓ। ਉਹਨਾਂ ਨੇ ਏਨਾ ਜ਼ਿਆਦਾ ਮਜਬੂਰ ਕੀਤਾ ਤਾਂ ਬਾਬਾ ਜੀ ਮੰਨ ਗਏ ਕਿ ਚਲੋ ਅੱਧਾ ਘੰਟਾ ਮੈਂ ਵੀ ਕਥਾ ਕਰ ਲਵਾਂਗਾ। ਅੱਧਾ ਘੰਟਾ ਇਹ ਕਰੇਗਾ ਤੇ ਅੱਧਾ ਘੰਟਾ ਮੈਂ ਕਰਾਂਗਾ। ਉਹ ਕਾਰ 'ਤੇ ਸਾਨੂੰ ਲੈ ਜਾਂਦੇ ਸਨ ਤੇ ਰਾਤ ਨੂੰ ਛੱਡ ਵੀ ਜਾਂਦੇ ਸਨ। ਦੋ ਦਿਨ ਉਥੇ ਜਾਣ ਤੋਂ ਬਾਅਦ ਬਾਬਾ ਜੀ ਉਨ੍ਹਾਂ ਨੂੰ ਕਹਿਣ ਲੱਗੇ ਕਿ ਇਹ ਸਾਰਾ ਡੇਢ ਕੁ ਮੀਲ ਦਾ ਸਫ਼ਰ

ਹੈ। ਅਸੀਂ ਆਪ ਹੀ ਤੁਰ ਕੇ ਆ ਜਾਇਆ ਕਰਾਂਗੇ, ਕਿਉਂਕਿ ਅਸੀਂ ਸੈਰ ਕਰਨ ਵੀ ਜਾਂਦੇ ਹਾਂ। ਹੋਰ ਪਾਸੇ ਨਹੀਂ ਜਾਵਾਂਗੇ, ਇੰਜ ਤੁਰ ਕੇ ਜਾਣ ਨਾਲ ਸਾਡੀ ਸੈਰ ਵੀ ਹੋ ਜਾਇਆ ਕਰੇਗੀ। ਤੁਸੀਂ ਗੱਡੀ ਨਾ ਭੇਜਣਾ। ਵਾਪਸ ਆਉਣ ਸਮੇਂ ਤੁਸੀਂ ਗੱਡੀ ਰਾਹੀਂ ਛੱਡ ਜਾਇਆ ਕਰੋ, ਪਰ ਤੁਹਾਡੇ ਪਾਸ ਅਸੀਂ ਪੈਦਲ ਆਵਾਂਗੇ। ਉਧਰ ਦੇ ਪਾਸੇ ਨਵੀਂ ਹੀ ਸੜਕ ਬਣੀ ਸੀ। ਏਨਾ ਜ਼ਿਆਦਾ ਭੀੜ ਭੜੱਕਾ ਤੇ ਟ੍ਰੈਫ਼ਿਕ ਵੀ ਨਹੀਂ ਸੀ। ਅਸੀਂ ਸ਼ਾਮ ਨੂੰ ਉਸ ਰਸਤੇ ਜਾ ਰਹੇ ਸਾਂ, ਰਸਤੇ ਵਿਚ ਇਕ ਈਦਗਾਹ ਆਉਂਦੀ ਹੈ। ਉਹ ਹੁਣ ਵੀ ਹੈ ਤੇ ਜੁੰਮੇ (ਸ਼ੁਕਰਵਾਰ) ਦਾ ਦਿਨ ਸੀ। ਹਜ਼ਾਰਾਂ ਦੀ ਗਿਣਤੀ ਵਿਚ ਮੁਸਲਮਾਨ ਨਮਾਜ਼ ਪੜ੍ਹਨ ਵਾਸਤੇ ਲਾਈਨਾਂ ਵਿਚ ਖਲੋਤੇ ਸਨ। ਉਸ ਮਸਜਿਦ ਦੀ ਬਾਹਰ ਵਾਲੀ ਦੀਵਾਰ ਕੋਈ ਬਹੁਤੀ ਉੱਚੀ ਨਹੀਂ ਸੀ। ਸਾਰੇ ਖਲੋਤੇ ਦਿਖਾਈ ਦਿੰਦੇ ਸਨ। ਇਹ ਦ੍ਰਿਸ਼ ਵੇਖ ਕੇ ਬਾਬਾ ਜੀ ਉਸ ਪਾਸੇ ਨੂੰ ਲੰਬੇ ਹੋ ਕੇ ਡੰਡਓਤ ਦੇ ਰੂਪ ਵਿਚ ਲੇਟ ਗਏ। ਮੈਂ ਇਕਦਮ ਉਨ੍ਹਾਂ ਨੂੰ ਉਠਾਉਣਾ ਚਾਹਿਆ। ਮੈਂ ਕਿਹਾ ਕਿ ਬਾਬਾ ਜੀ! ਗੁਰਦੁਆਰਾ ਅਜੇ ਅੱਗੇ ਹੈ। ਇਹ ਗੁਰਦੁਆਰਾ ਨਹੀਂ ਹੈ। ਅਜੇ ਇਕ ਫ਼ਰਲਾਂਗ ਹੋਰ ਅੱਗੇ ਜਾਣਾ ਹੈ। ਇਥੇ ਤਾਂ ਸਾਰੇ ਨਮਾਜ਼ ਪੜ੍ਹ ਰਹੇ ਨੇ। ਬਾਬਾ ਜੀ ਦੀ ਦਸਤਾਰ ਵੀ ਮਿੱਟੀ ਨਾਲ ਖ਼ਰਾਬ ਹੋ ਗਈ। ਕੱਪੜੇ ਵੀ ਘੱਟੇ ਨਾਲ ਖ਼ਰਾਬ ਹੋ ਗਏ। ਇਸ ਗੱਲ ਦਾ ਮੈਨੂੰ ਦੁੱਖ ਹੋਇਆ ਕਿ ਇਹਨਾਂ ਲਿਬੜੇ ਕੱਪੜਿਆਂ ਨਾਲ ਹੀ ਇਹ ਸਾਧ ਸੰਗਤ ਵਿਚ ਜਾਣਗੇ! ਜਦ ਮੈਂ ਉਨ੍ਹਾਂ ਨੂੰ ਕਿਸੇ ਤਰ੍ਹਾਂ ਖੜਾ ਕੀਤਾ ਤੇ ਫਿਰ ਕਿਹਾ ਕਿ ਇਹ ਮਸਜਿਦ ਹੈ ਤੇ ਉਥੇ ਸਾਰੇ ਉਹ ਲੋਕ ਨਮਾਜ਼ ਪੜ੍ਹ ਰਹੇ ਨੇ। ਮੈਨੂੰ ਉਸ ਸਮੇਂ ਉਨ੍ਹਾਂ ਨੇ ਇਕ ਸ਼ੇਅਰ ਸੁਣਾਇਆ:

*ਬੇਖ਼ੁਦੀ ਮੇਂ ਹਮ ਤੋ ਤੇਰਾ ਦਰ ਸਮਝ ਕਰ ਝੁਕ ਗਏ,*
*ਅਬ ਖ਼ੁਦਾ ਜਾਨੇ ਵੋਹ ਕਾਅਬਾ ਥਾ ਯਾ ਬੁੱਤ ਖ਼ਾਨਾ।*

ਇਹ ਪ੍ਰਭੂ ਹੀ ਫ਼ੈਸਲਾ ਕਰੇ ਕਿ ਉਹ ਮੰਦਰ ਹੈ ਜਾਂ ਮਸਜਿਦ ਹੈ। ਅਸੀਂ ਤਾਂ ਪਰਮਾਤਮਾ ਨੂੰ ਸੱਜਦਾ ਕਰ ਦਿੱਤਾ। ਮੈਨੂੰ ਕਹਿਣ ਲੱਗੇ ਕਿ ਮਸਕੀਨ! ਗੱਲ ਸੁਣ। ਇਤਨੇ ਲੋਕ ਬੰਦਗੀ ਵਿਚ ਸਨ ਤੇ ਸੱਜਦਾ ਕਰ ਰਹੇ ਸਨ, ਮੈਂ ਲਾਗੋਂ ਇੰਜ ਹੀ ਲੰਘ ਜਾਵਾਂ! ਮੇਰੀ ਆਤਮਾ ਨਹੀਂ ਮੰਨੀ। ਇੰਨੇ ਜ਼ਿਆਦਾ ਲੋਕਾਂ ਦਾ ਖ਼ੁਦਾ ਦੀ ਯਾਦ ਵਿਚ ਸਿਰ ਝੁਕਿਆ ਹੋਇਆ ਹੋਵੇ ਤੇ ਮੈਂ ਲਾਗੋਂ ਆਕੜ ਕੇ ਕਿਵੇਂ ਲੰਘ ਜਾਵਾਂ! ਮੇਰਾ ਮਨ ਨਹੀਂ ਮੰਨਿਆ। ਮੇਰਾ ਸਿਰ ਝੁਕ ਗਿਆ।

ਕਦੀ ਕਦੀ ਐਸਾ ਹੁੰਦਾ ਹੈ ਕਿ ਜਿਸ ਨਾਲ ਪਿਆਰ ਹੋਵੇ, ਉਸ ਦੇ ਸਾਹਮਣੇ ਆਪਣੀ ਸੁੱਧ ਨਹੀਂ ਰਹਿੰਦੀ। ਇਸ ਨੂੰ ਬੇਖ਼ੁਦੀ ਕਹਿੰਦੇ ਨੇ। ਜਦ ਤੱਕ ਆਪਣੇ ਆਪ ਦਾ ਬੋਧ ਹੈ, ਤਦ ਤੱਕ ਪਰਮਾਤਮਾ ਨਹੀਂ ਦਿਖਾਈ ਦਿੰਦਾ ਤੇ ਜਦ ਪਰਮਾਤਮਾ ਦਾ ਬੋਧ ਹੁੰਦਾ ਹੈ ਤਾਂ ਸਾਰਾ ਪਰਦਾ ਮਿਟ ਜਾਂਦਾ ਹੈ। ਫਿਰ ਪਰਮਾਤਮਾ ਦਾ ਬੋਧ ਹੁੰਦਿਆਂ ਸਿਰਫ਼ ਪਰਮਾਤਮਾ ਹੀ ਹੁੰਦਾ ਹੈ, ਹੋਰ ਕੋਈ ਨਹੀਂ ਹੁੰਦਾ।

# 78. ਮਨ ਦੀ ਮੌਤ ਜੀਵਨ ਦਾ ਆਗ਼ਾਜ਼

ਮਨੁੱਖ ਦਾ ਅੰਤਿਮ ਸਮੇਂ ਜਦ ਸਰੀਰ ਨਾਲੋਂ ਪ੍ਰਾਣਾਂ ਦਾ ਸੰਬੰਧ ਟੁੱਟਦਾ ਹੈ ਤਾਂ ਸੂਖਮ ਸਰੀਰ (ਆਤਮਾ) ਅੰਦਰੋਂ ਨਿਕਲਦਾ ਹੈ, ਤਾਂ ਇਸ ਅਸਥੂਲ ਦੇਹੀ ਦੀ ਜੋ ਹਾਲਤ ਬਣਦੀ ਹੈ, ਉਹ ਐਸੀ ਹੁੰਦੀ ਹੈ:

**ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥**

*(ਬਾਰਹਮਾਹਾ ਮਾਂਝ ਮਹਲਾ ੫, ਪੰਨਾ 134)*

ਪ੍ਰਾਣਾਂ ਦੀ ਡੋਰੀ ਦੇ ਟੁੱਟਦਿਆਂ ਆਤਮਾ ਤਾਂ ਯਾਤਰਾ 'ਤੇ ਚੱਲ ਪੈਂਦਾ ਹੈ ਤੇ ਪਿੱਛੇ ਇਹ ਸਥੂਲ ਸਰੀਰ ਖ਼ਾਕ ਹੋ ਜਾਂਦਾ ਹੈ। ਕਿਸੇ ਨੂੰ ਇਹ ਜਲਾਉਣਾ ਪੈਂਦਾ ਹੈ। ਕਿਸੇ ਨੂੰ ਇਹ ਦਫ਼ਨਾਉਣਾ ਪੈਂਦਾ ਹੈ। ਨਾਮ ਜਪਦਿਆਂ ਜਦ ਧੁਨ ਨਾਭੀ ਨਾਲ ਟਕਰਾਵੇ ਤਾਂ ਸਰੀਰ ਦੀ ਹਾਲਤ ਵੀ ਇਹੋ ਜਿਹੀ ਬਣਦੀ ਹੈ:

**ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥**

ਉਥੇ ਸਰੀਰ ਦੀ ਮੌਤ ਹੁੰਦੀ ਹੈ ਪਰ ਇਥੇ ਮਨ ਦੀ ਮੌਤ ਹੋ ਰਹੀ ਹੁੰਦੀ ਹੈ ਤੇ ਕਈ ਇਸ ਹਾਲਤ 'ਚ ਡਰ ਜਾਂਦੇ ਨੇ ਤੇ ਇਥੋਂ ਮੁੜ ਪੈਂਦੇ ਨੇ, ਭਾਵ ਸਿਮਰਨ ਕਰਨਾ ਛੱਡ ਦਿੰਦੇ ਨੇ। ਮੈਂ ਕਈ ਐਸੇ ਅਭਿਆਸੀ ਵੇਖੇ ਨੇ, ਜਿਹਨਾਂ ਨੇ ਰੋਂਦਿਆਂ ਹੋਇਆਂ ਮੈਨੂੰ ਆਪਣੀ ਵਾਰਤਾ ਸੁਣਾਈ। ਔ ਸੰਗਤ ਵਿਚ ਸਾਹਮਣੇ ਬੱਚੀ ਬੈਠੀ ਹੈ ਜੋ ਮੇਰੀ ਭਾਣਜੀ ਏ। ਥੋੜੇ ਦਿਨ ਹੋਏ ਇਹ ਗੁਰਦੁਆਰਾ ਸੀਸ ਗੰਜ ਸਾਹਿਬ ਦਿੱਲੀ ਵਿਖੇ ਮੈਨੂੰ ਮਿਲਣ ਆਈ। ਉਸ ਸਮੇਂ ਹਰਿਆਣੇ ਦੇ ਨਾਰਨੌਲ ਤੋਂ ਇਕ ਬੀਬੀ ਆਈ। ਆਉਂਦਿਆਂ ਸਾਰ ਸਾਹਮਣੇ ਡਿੱਗ ਪਈ ਤੇ ਉੱਚੀ ਉੱਚੀ ਉਸ ਨੇ ਰੋਣਾ ਸ਼ੁਰੂ ਕਰ ਦਿੱਤਾ। ਮੈਂ ਇਸ ਬੱਚੀ ਨੂੰ ਆਖਿਆ ਕਿ ਇਸ ਨੂੰ ਚੁੱਪ ਕਰਾਓ, ਕੋਈ ਕੀ ਆਖੇਗਾ ਕਿ ਇਸ ਨੂੰ ਕੋਈ ਮਾਰਦਾ ਕੁੱਟਦਾ ਪਿਆ ਹੈ! ਇਹ ਜ਼ਾਰੋਜ਼ਾਰ ਰੋਈ ਜਾਂਦੀ ਹੈ। ਇਹ ਗੁਰਦੁਆਰਾ ਸਾਹਿਬ ਦਾ ਅਸਥਾਨ ਹੈ ਤੇ ਕੋਈ ਭੀੜ ਭਾੜ ਇਕੱਠੀ ਹੋ ਜਾਵੇਗੀ, ਇਹਨੂੰ ਚੁੱਪ ਕਰਾਓ। ਉਸ ਨੂੰ ਚੁੱਪ ਕਰਾਉਣ ਦਾ ਇਸ ਬੱਚੀ ਨੇ ਯਤਨ ਤਾਂ ਬਹੁਤ ਕੀਤਾ ਪਰ ਉਹ ਬੱਚਿਆਂ ਵਾਂਗ ਰੋਈ ਜਾਏ। ਥੋੜੀ ਜਿਹੀ ਜਦ ਉਹਦੀ ਹਾਲਤ ਠੀਕ ਹੋਈ ਤਾਂ ਮੈਂ ਪੁੱਛਿਆ ਕਿ ਬੀਬੀ, ਗੱਲ ਕੀ ਏ ? ਉਹਦੇ ਨਾਲ ਉਹਦਾ ਪਤੀ ਵੀ ਸੀ। ਮੈਨੂੰ ਕਹਿਣ ਲੱਗੀ ਕਿ ਟੀ.ਵੀ. 'ਤੇ ਤੁਹਾਡੀ ਕਥਾ ਸੁਣ ਕੇ ਮੈਂ ਜਪ ਕਰਨ ਲੱਗੀ ਸਾਂ। ਮੇਰੀ ਤਾਂ ਮੌਤ ਹੋਣ ਲੱਗੀ ਸੀ। ਮੈਂ ਕਿਹਾ ਕਿ ਬੀਬੀ ਤੂੰ ਅਉਸਰ ਗੁਆ ਲਿਆ ਹੈ। ਇਹਦਾ ਮਤਲਬ ਹੈ ਕਿ ਜਪ ਕਰਦਿਆਂ ਧੁਨ ਪਰਾ ਅਵਸਥਾ ਤੱਕ ਪਹੁੰਚਣ ਲੱਗੀ ਸੀ। ਤੂੰ ਤਾਂ ਇਕ ਮੌਕਾ ਗੁਆ ਦਿੱਤਾ। ਮੈਂ ਕਿਹਾ ਕਿ ਜਿੰਨੇ ਅਭਿਆਸ ਕਰਦੇ ਨੇ, ਉਹਨਾਂ ਵਿੱਚੋਂ ਬਹੁਤੇ ਇਹ ਮੌਕਾ ਗੁਆ ਛੱਡਦੇ ਨੇ। ਇਸ ਸਮੇਂ ਅਰਦਾਸ ਦਾ ਸਹਾਰਾ ਲੈਣਾ ਚਾਹੀਦਾ ਹੈ।

# 79. ਖ਼ਤਰਨਾਕ ਕੌਣ ਹੈ!

ਮੈਂ ਦੇਖਦਾ ਹਾਂ ਕਿ ਪਸ਼ੂ ਪੰਛੀ ਜਿਥੇ ਚਾਹੁਣ, ਉਥੇ ਹੀ ਆਲ੍ਹਣੇ ਤੇ ਘੁਰਨੇ ਬਣਾ ਲੈਂਦੇ ਨੇ, ਪਰ ਹੁਣ ਮਨੁੱਖ ਜਿਥੇ ਚਾਹੇ, ਉਥੇ ਮਕਾਨ ਨਹੀਂ ਬਣਾ ਸਕਦਾ। ਮਨੁੱਖ ਨੂੰ ਇਹ ਖੁੱਲ੍ਹ ਨਹੀਂ ਹੈ। ਇਹ ਇਜਾਜ਼ਤ ਨਹੀਂ ਹੈ। ਉਹਨੂੰ ਨਕਸ਼ਾ ਵੀ ਪਾਸ ਕਰਾਉਣਾ ਪਏਗਾ। ਉਹਨੂੰ ਜ਼ਮੀਨ ਵੀ ਮੁੱਲ ਲੈਣੀ ਪਏਗੀ, ਕਰੀਬਨ ਕਰੀਬਨ ਉਹਨੂੰ ਬਾਕੀ ਦੇ ਵੀ ਕਾਨੂੰਨੀ ਝਮੇਲਿਆਂ ਵਿੱਚੋਂ ਲੰਘਣਾ ਪਏਗਾ ਤਾਂ ਕਿਤੇ ਜਾ ਕੇ ਉਹ ਆਪਣਾ ਮਕਾਨ ਬਣਾ ਸਕਦਾ ਹੈ। ਫਿਰ ਉਸ ਦੇ ਕੋਲ ਸਮਰੱਥਾ ਵੀ ਚਾਹੀਦੀ ਹੈ। ਪਰ ਪੰਛੀਆਂ ਨੂੰ ਇਹ ਖੁੱਲ੍ਹ ਹੈ ਕਿ ਉਹ ਜਿਥੇ ਚਾਹੁਣ, ਜਿਸ ਵਕਤ ਚਾਹੁਣ, ਜਿਸ ਦਰੱਖ਼ਤ 'ਤੇ ਚਾਹੁਣ, ਆਪਣਾ ਆਲ੍ਹਣਾ ਬਣਾ ਲੈਣ। ਮਨੁੱਖ ਨੂੰ ਭਲਾ ਇਹ ਖੁੱਲ੍ਹ ਕਿਉਂ ਨਹੀਂ ਦਿੱਤੀ ਗਈ ? ਸਿਰਫ਼ ਇਸ ਵਾਸਤੇ ਕਿ ਜੇਕਰ ਮਨੁੱਖ ਨੂੰ ਇਹ ਖੁੱਲ੍ਹ ਦੇ ਦਿੱਤੀ ਜਾਂਦੀ ਤਾਂ ਇਸ ਨੇ ਨੌਂ ਖੰਡ ਪ੍ਰਿਥਵੀ ਦੇ ਦੁਆਲੇ ਵਲਗਣ ਪਾਉਣੀ ਏ ਤੇ ਆਖਣਾ ਏ ਕਿ ਅਜੇ ਵੀ ਮੇਰੇ ਲਈ ਇਹ ਥਾਂ ਛੋਟੀ ਏ, ਬਾਕੀਆਂ ਨੂੰ ਸਮੁੰਦਰ 'ਚ ਸੁੱਟੋ। ਮਨੁੱਖ ਬਹੁਤ ਤੰਗ-ਦਿਲ ਹੈ।

ਮੈਂ ਦੇਖਦਾ ਹਾਂ ਕਿ ਪਸ਼ੂ ਤੇ ਪੰਛੀ ਖੁੱਲ੍ਹੇ ਇਕ ਦੇਸ਼ ਤੋਂ ਦੂਜੇ ਦੇਸ਼ ਵਿਚ ਜਾਂਦੇ ਨੇ। ਮੈਂ ਆਪਣੀਆਂ ਅੱਖਾਂ ਨਾਲ ਪ੍ਰਤੱਖ ਵੇਖਿਆ ਹੈ। ਵਾਹਗਾ ਬਾਰਡਰ 'ਤੇ ਮੈਂ ਬੈਠਾ ਸਾਂ। ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਪ੍ਰਕਾਸ਼ ਗੁਰਪੁਰਬ ਦੇ ਸਮੇਂ ਅਸੀਂ ਨਨਕਾਣਾ ਸਾਹਿਬ ਜਾ ਰਹੇ ਸੀ। ਦੋ ਤਿੰਨ ਘੰਟੇ ਜਦ ਉਥੇ ਬਾਰਡਰ 'ਤੇ ਬੈਠੇ ਰਹੇ ਤਾਂ ਮੈਂ ਦੇਖਿਆ ਕਿ ਹਿੰਦੋਸਤਾਨ ਦੇ ਕਾਂ ਉੱਡ ਕੇ ਪਾਕਿਸਤਾਨ ਜਾ ਰਹੇ ਸਨ। ਪਾਕਿਸਤਾਨ ਦੇ ਕਬੂਤਰ ਉੱਡ ਕੇ ਹਿੰਦੋਸਤਾਨ ਆ ਰਹੇ ਸਨ। ਹਿੰਦੋਸਤਾਨ ਦੀਆਂ ਕੀੜੀਆਂ ਰੀਂਘ ਕੇ ਪਾਕਿਸਤਾਨ ਜਾ ਰਹੀਆਂ ਸਨ ਤੇ ਉਧਰ ਦੀਆਂ ਕੀੜੀਆਂ ਰੀਂਘ ਕੇ ਇਧਰ ਆ ਰਹੀਆਂ ਸਨ। ਫਿਰ ਖ਼ਿਆਲ ਆਇਆ ਕਿ ਦਰਿਆਵਾਂ ਦੇ ਰਾਹੀਂ ਹਿੰਦੋਸਤਾਨ ਦੀਆਂ ਮਛਲੀਆਂ ਪਾਕਿਸਤਾਨ ਚਲੀਆਂ ਜਾਂਦੀਆਂ ਨੇ, ਉਧਰ ਦੀਆਂ ਮਛਲੀਆਂ ਤੇ ਮਗਰਮੱਛ ਇਧਰ ਆ ਜਾਂਦੇ ਨੇ। ਇਧਰ ਦੇ ਹਿਰਨ ਦੌੜ ਕੇ ਉਧਰ ਚਲੇ ਜਾਂਦੇ ਨੇ, ਉਧਰ ਦੇ ਹਿਰਨ ਦੌੜ ਕੇ ਇਧਰ ਆ ਜਾਂਦੇ ਨੇ। ਨਾ ਇਹਨਾਂ ਨੂੰ ਪਾਸਪੋਰਟ ਬਣਾਉਣਾ ਪੈਂਦਾ ਹੈ, ਨਾ ਇਹਨਾਂ ਨੂੰ ਵੀਜ਼ਾ ਲੈਣਾ ਪੈਂਦਾ ਹੈ। ਇਹਨਾਂ ਨੂੰ ਪੂਰੀ ਖੁੱਲ੍ਹ ਹੈ। ਇਸ ਤਰ੍ਹਾਂ ਦੀ ਖੁੱਲ੍ਹ ਮਨੁੱਖ ਨੂੰ ਕਿਉਂ ਨਹੀਂ ਦਿੱਤੀ ਗਈ ? ਇਸ ਵਾਸਤੇ ਕਿ ਪਸ਼ੂ ਪੰਛੀ ਕੋਈ ਵੀ ਇਤਨੇ ਖ਼ਤਰਨਾਕ ਨਹੀਂ, ਜਿਤਨਾ ਕਿ ਮਨੁੱਖ ਖ਼ਤਰਨਾਕ ਹੈ।

•